# ਸ੍ਰੀ ਦਸਮ ਗ੍ਰੰਥ ਦਰਪਣ



ਗਿ. ਹਰਿਬੰਸ ਸਿੰਘ
(ਭਾਈ ਸਾਹਿਬ)



੧ੴ



ਸ੍ਰੀ ਅਕਾਲ ਜੀ ਸਹਾਇ ॥
ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤਿ ਹੈ ॥
ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥
ਨ ਹਾਨ ਹੈ ਨ ਬਾਨ ਹੈ ਸਮਾਨ ਰੂਪ ਜਾਨੀਐ ॥
ਮਕੀਨ ਔ ਮਕਾਨ ਅਪ੍ਰਮਾਨ ਤੇਜ ਮਾਨੀਐ ॥੧੬੬॥
(ਅਕਾਲ ਉਸਤਤਿ-ਪਾ. ੧੦)

# ਸ੍ਰੀ
# ਦਸਮ ਗ੍ਰੰਥ
# ਦਰਪਣ

ਸ੍ਰੀ ਦਸਮ ਗ੍ਰੰਥ ਦੇ ਵਿਰੋਧੀਆਂ ਵਲੋਂ ਕੀਤੇ ਗਏ
ਕਿੰਤੂ-ਪ੍ਰੰਤੂਆਂ ਦੇ ਖੋਜ ਦੇ ਆਧਾਰ ਤੇ ਉਤਰ

(ਭਾਈ ਸਾਹਿਬ)
ਗਿਆਨੀ ਹਰਿਬੰਸ ਸਿੰਘ
(ਨਿਰਣੈਕਾਰ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਗੁਰਬਾਣੀ ਸੇਵਾ ਪ੍ਰਕਾਸ਼ਨ
ਪਟਿਆਲਾ।

# Sri
# DASAM GRANTH
# DARPAN

by

(Bhai Sahib)

**Giani Harbans Singh**

ਦੂਜੀ ਵਾਰ ਅਪ੍ਰੈਲ 2002

ਭੇਟਾ 200/-

*ਪ੍ਰਕਾਸ਼ਕ–*

**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ।

*ਕੰਪਿਊਟਰ ਕੰਪੋਜ਼ਿੰਗ*

ਸ਼ਰਨਾਗਤ ਸਿੰਘ, ਪਟਿਆਲਾ।

# ਸਮਰਪਿਤ

ਉਨ੍ਹਾਂ ਪ੍ਰੀਤਵਾਨ ਪਾਠਕਾਂ ਨੂੰ
ਜੋ ਸੀਨਾ-ਬ-ਸੀਨਾ ਚਲੀ ਆ ਰਹੀ ਪੰਥਕ-ਮਰਯਾਦਾ,
ਕੌਮੀ ਏਕਤਾ ਵਿੱਚ ਵਿਸ਼ਵਾਸ਼ ਰਖਦੇ ਹਨ ਅਤੇ ਸਦਾ ਹੀ
ਖ਼ਾਲਸਾ ਜੀ ਕੇ ਬੋਲ-ਬਾਲੇ ਲੋਚਦੇ ਹਨ।

## ਕਬਿਤ

ਦਸਮ ਗ੍ਰੰਥ ਨਿਰਣੈ ਜੋ ਹੈ ਕ੍ਰਿਤ ਗਿਆਨੀ ਭਾਗ ਹਰੀ,
ਵੋਹ ਤੋ ਨਿੰਦਾ-ਚਿੰਦਾ ਕੀ ਇਕ ਮੂਰਤਿ ਸਮਾਨ ਹੈ।
'ਅਰਦਾਸਿ' ਔ 'ਚੌਪਈ' ਅੰਮ੍ਰਿਤ ਬਾਣੀਓ ਪੈ ਕਿੰਤੂ ਕੀਓ,
ਜਿਸ ਤੇ ਕਰਾਇਓ ਓਸ ਭਾਰੀ ਅਪਮਾਨ ਹੈ ।
'ਆਦਿ ਗ੍ਰੰਥ', 'ਦਸਮ ਗ੍ਰੰਥ', ਦੋਨੋਂ ਹੀ ਹੈਂ ਪੰਥ-ਗ੍ਰੰਥ,
ਧਰਮ ਰਾਜਨੀਤੀ ਲਿਖੀ ਇਨ ਮੇਂ ਮਹਾਨ ਹੈ ।
ਸ਼ਬਦ ਗਿਆਨ ਭਾਵਨੀ ਕੀ ਛਾਵਨੀ ਸੇ ਉਤਰ ਦੀਓ,
'ਦਸਮ ਗ੍ਰੰਥ ਦਰਪਣ' ਕੀ ਯੇਹੀ ਬੜੀ ਸ਼ਾਨ ਹੈ ।

[ਹ. ਸ. ]

# ਸ੍ਰੀ ਦਸਮ ਗ੍ਰੰਥ ਦੀ ਹੋਂਦ

ਜਿਹੜੇ ਵਿਦਵਾਨ ਸ੍ਰੀ ਦਸਮ ਗ੍ਰੰਥ ਦੀ ਵਿਰੋਧਤਾ ਕਰਦੇ ਹਨ ਉਹ ਉਨ੍ਹਾਂ ਦੀ ਨਿਜੀ ਕਲਪਨਾ ਹੈ। ਕਿਉਂਕਿ ਇਸ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬੀ ਮਹਾਨ ਕੋਸ਼ ਦੇ ਚੌਥੇ ਸੰਸਕਰਣ ਦੇ ਪੰਨਾ 419, ਸ਼ਿਕਸ਼ਤਾ 5 ਵਿੱਚ ਪੁਰਾਤਨ ਹੱਥ ਲਿਖਤਾਂ ਦਾ ਮੁਲਾਂਕਣ ਕਰਨ ਮਗਰੋਂ ਜੋ ਸ਼ਿਕਸ਼ਤਾ-ਵਾਰਤਕ ਦਿੱਤੀ ਹੈ ਉਹ ਸ੍ਰੀ ਦਸਮ ਗ੍ਰੰਥ ਦੇ ਕਲਕੀ ਅਵਤਾਰ ਚੋਂ ਹੈ। ਇਹ ਦਸਮ ਗ੍ਰੰਥ ਦੀ ਹੋਂਦ ਦਾ ਅਕੱਟ ਸਬੂਤ ਹੈ:-

"ਨੰ: ੫, ਇਹ *ਸ਼ਿਕਸ਼ਤਾ ਗੁਰਮੁਖੀ ਦਸ਼ਮੇਸ਼ ਦੀ ਕਾਢ ਹੈ। ਕਲਗੀਧਰ ਏਕਤ੍ਰ ਕੀਤੀ ਦਸਮਗ੍ਰੰਥ ਦੀ ਜਿਲਦ, ਜੋ ਇਸ ਵੇਲੇ ਹਜ਼ੂਰ ਸਾਹਿਬ ਹੈ, ਉਸ ਦੇ ੭੪੬ਵੇਂ ਸਫੇ ਦੇ ਪਾਠ ਦਾ ਇਹ ਫੋਟੋ ਹੈ। ਇਸੇ ਲਿਖਤ ਵਿੱਚ ਇੱਕ ਪੁਸਤਕ ਨਾਭੇ ਦੇ ਰਾਜ ਮਹਿਲ ਵਿੱਚ ਹੈ ਅਤੇ ਇੱਕ ਪਤ੍ਰਾ ਰਿਆਸਤ ਫਰੀਦਕੋਟ ਦੇ ਤੋਸ਼ੇਖਾਨੇ ਹੈ। ਕਲਗੀਧਰ ਦੇ ਹੁਕਮਨਾਮਿਆਂ ਤੇ ਦਸਤਖਤ ਇਨ੍ਹਾਂ ਹੀ ਅੱਖਰਾਂ ਵਿੱਚ ਹੋਇਆ ਕਰਦੇ ਸਨ, ਜਿਨ੍ਹਾਂ ਨੂੰ ਅਣਜਾਣ ਲੋਕ ਤੀਰ ਦੀ ਮੁਖੀ ਦੇ ਲਿਖੇ ਅੱਖਰ ਆਖਦੇ ਹਨ।

ਪਾਠਕਾਂ ਦੇ ਹਿਤ ਲਈ ਅਸੀਂ ਦੂਜੀ ਸਤਰ ਤੋਂ ੧੧ਵੀਂ ਤੁਕ ਦਾ ਪਾਠ ਹੇਠ ਲਿਖਦੇ ਹਾਂ। ਜੋ ਅੱਖਰ ਜਿਲਦ ਵਿਚ ਦਬ ਗਏ ਹਨ ਉਨ੍ਹਾਂ ਦੀ ਥਾਂ ਇਹ ਚਿੰਨ੍ਹ.... ਹੈ। ਇਹ ਪਾਠ ਦਸਮਗ੍ਰੰਥ ਦੇ ਕਲਕੀ ਅਵਤਾਰ ਵਿੱਚੋਂ ਹੈ ਅਰ ਪ੍ਰਚਲਿਤ ਲਿਖਤੀ ਅਤੇ ਛਾਪੇ ਦੇ ਗ੍ਰੰਥਾਂ ਵਿੱਚ ਇਹੀ ਪਾਠ ੫੫੯ ਤੋਂ ੫੬੨ ਅੰਗ ਤਕ ਹੈ।

...ਦ। ਤਵਪ੍ਰਸਾਦਿ ਕਬਤਾ॥ ਅਰ ਮਾਰਕੈ ਰਿਪ ਟਾਰਕੈ ਨ੍ਰਿਪਮੰਡਲੀ ਸੰਗ ਕੈ ਲੀਯੋ॥
ਜਤ੍ਰ ਤਤ੍ਰ ਜਿਤੈ ਤਿਤੈ ਅਤਿ ਦਾਨ ਮਾਨ ਕ ੨
...ਸੁਰਰਾਜ ਜਯੋ ਨ੍ਰਿਪਰਾਜ ਹ੍ਵੈ ਗਿਰਿਰਾਜ ਸੇ ਭਟ ਮਾਰਕੈਂ ॥
ਸੁਖ ਪਾਇ ਹਰਖ ਬਢਾਇਕੈ ਗ੍ਰਿਹ ਆਇਯੋ ਜਸ ਸੰਗ ਲੈ ॥ ੩
...ਤਵ ਪ੍ਰਸਾਦਿ ਕਬਤਾ ॥ ਅਰਿ ਜੀਤਿਜੀਤਿ ਅਭੀਤ ਹੈ ਜਗ ਹੋਮ ਜੱਗ ਘਨੇ ਕਰੇ ॥
ਦੇਸ ਦੇਸ ਅਸੇਸ ਭਿਛਕ ਰੋਗ ਸੋਗਸ ੪
...ਕੁਰਰਾਜ ਜਯੋਂ ਦਿਜਰਾਜਨਕ ਬਹੁ ਭਾਤ ਦਾਰਿਦ ਮਾਰਕੈ ॥
ਜਗ ਜੀਤਿ ਸੰਭਰ ਕੋ ਚਲ ਜਯੋ ਜਿਤ ਕਿਤ ਬਿਥਾਰਕੈ ੫
...੪੧੦॥ ਮੋਹਨਛੰਦ ॥ ਤਵਪ੍ਰਸਾਦ ਕਬਤਾ ॥
ਜਗਜੀਤਿ ਬੇਦ ਪਯਾਰ ਤੇ ਜਗ ਸੁਅਰਥ ਅਰਥ ਜਿਤ ਕੀਐ ॥
ਦੇਸ ਦੇਸ ਬਿਦੇਸ ਮਾਨਵ ਕੋ ੬
...ਕਾਰਐਂ ॥ ਧਰਦਾਤ ਜਯੋਂ ਰਣਗਾਤ ਹ੍ਵੈ ਤ੍ਰਿਲੋਕ ਜੀਤਿ ਸਬੈ ਲੀਏ ॥
ਬਹੁ ਦਾਨ ਦੈ ਸਨਮਾਨ ਸੇਵਕ ਭੋਜ ਕੇ ੭
...ੀ ਏ ॥ ਮੋਹਨ ਛੰਦ ॥ ਤਵ ਪ੍ਰਸਾਦ ਕਬਤਾ ॥
ਖਲ ਖੰਡ ਖੰਡ ਬਿਹੰਡਕੈ ਅਰ ਦੰਡਿ ਦੰਡ ਬਡੋ ਦੀਯੋ ॥ ਅਰਬ ਖ ੮
...ਦਿਰਬ ਸੁ ਜੀਤ ਕੈ ਅਪਨੋ ਕੀਯੋ ॥ ਰਣ ਜੀਤਿ ਜੀਤਿ ਅਜੀਤ ਜੋਧਨ ਛਤ੍ਰ ਪਤ੍ਰ ਛਿਨਾਈਐਂ॥
ਸਰਦਾਰ ਬਿੰਸਤਿ ਚਾ ੯
...ਰ ਛਤ੍ਰ ਫਿਰਾਈਐਂ ॥ ੫੪੧੧ ॥ ਮਥਾਨ ਛੰਦ ਤਵ ਪ੍ਰਸਾਦ ਕਬਤਾ ॥
ਛਾਜੈ ਮਹਾ ਜੋਤਿ ॥ ਭਾਨੰ ਮਨੰ ਦੋਤਿ ॥ ੧੦
...ਦੀਨ ॥ ਮਿਲ ਬੰਦਨਾ ਕੀਨ ॥ ੫੪੧੨॥ ਮਥਾਨ ਛੰਦ ॥ ਤਵ ਪ੍ਰਸਾਦ ਕਬਤਾ ॥ ਰਾਜੈ ਮਹਾ
ਰੂਪ ॥ ਲਾਜੈ ਸਬ ਭੂਪ ੧੧

---

*ਜਿਸ ਪਾਠਕ ਦੀ ਇਛਾ ਸ਼ਿਕਸ਼ਤਾ ਦਾ ਮੂਲ ਰੂਪ ਵੇਖਣ ਦੀ ਹੋਵੇ, ਓਹ ਮਹਾਨ ਕੋਸ਼ ਵਿਚੋਂ ਵੇਖ ਸਕਦਾ ਹੈ।

# ਤਤਕਰਾ

ੴ
ਦਫ਼ਤਰ
ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ

ਨੰ: 35748 ਮਿਤੀ 5-7-1977

# ਹੁਕਮਨਾਮਾ

ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ ਜਿਨ੍ਹਾਂ ਵਿਚ ਅਰਦਾਸਿ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਭੀ ਹਨ, ਜੋ ਸਿਖ ਧਰਮ ਦੇ ਥੰਮ ਰੂਪ ਹਨ, ਜਿਨ੍ਹਾਂ ਦਾ ਸਮੁੱਚੇ ਤੌਰ ਤੇ ਸਾਰੇ ਸਿੱਖ ਜਗਤ ਨਾਲ ਸੰਬੰਧ ਹੈ। ਸਮੂਹ ਸਿਖ ਪੰਥ ਦੇ ਪ੍ਰਸਿਧ ਵਿਦਵਾਨਾਂ ਦੇ ਸਮੁੱਚੇ ਫੈਸਲੇ ਤੋਂ ਬਿਨਾ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ "ਦਸਮ ਗ੍ਰੰਥ ਨਿਰਣੈ" ਪੁਸਤਕ ਲਿਖ ਕੇ ਵਿਅਕਤੀਗਤ ਕਿੰਤੂ ਕਰਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ। ਇਸ ਲਈ ਮੈਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਹੈਸੀਅਤ ਵਿੱਚ ਦੇਸ਼ ਅਤੇ ਪ੍ਰਦੇਸ਼ ਦੀਆਂ ਸਮੂਹ ਸਿਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਗਿਆਨੀ ਭਾਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸ਼ਚਿਤ ਵਜੋਂ ਮੁਆਫ਼ੀ ਨਹੀਂ ਮੰਗਦਾ ਸਿਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿੱਚ ਵੀ ਬੋਲਣ ਦੀ ਆਗਿਆ ਨਾ ਦੇਣ। ਸਿਖ ਸੰਗਤਾਂ ਇਸ ਤੇ ਸਖ਼ਤੀ ਨਾਲ ਅਮਲ ਕਰਨ।

(ਸਹੀ) ਸਾਧੂ ਸਿੰਘ ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ।

# ਤੱਤ ਗਿਆਨ

ਸਤੁ ਸੰਤੋਖੁ ਦਇਆ ਧਰਮੁ ਸੁਚਿ,
ਸੰਤਨ ਤੇ ਇਹ ਮੰਤ ਲਈ ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ,
ਤਿਨ ਕਉ ਸਗਲੀ ਸੋਝ ਪਈ ॥ [ਪੰਨਾ ੯੨੨

ਚੋਜੀ ਪ੍ਰੀਤਮ ਜੀ ਦੀ ਰਹੱਸਮਈ ਬਾਣੀ ਦਾ ਰਹੱਸ ਇਲਮ ਦੇ ਆਸਰੇ ਨਹੀਂ ਹੋ ਸਕਦਾ ਇਹ ਹੁਕਮੀ-ਬੰਦਿਆਂ ਦਾ ਮਾਰਗ ਹੈ। ਗੁਰਵਾਕ ਹਨ:-

ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ [ਪੰਨਾ ੯੯੫

'ਸ੍ਰੀ ਦਸਮ ਗ੍ਰੰਥ ਸਾਹਿਬ ਪਾਠ-ਸੰਪਾਦਨ ਅਤੇ ਵਿਆਖਿਆ' ਦੇ ਸਬੰਧ ਵਿੱਚ ਸ੍ਰੀਮਾਨ ਸੰਤ ਵਿਰਸਾ ਸਿੰਘ ਜੀ (ਗੋਬਿੰਦ ਸਦਨ, ਨਵੀਂ ਦਿਲੀ) ਵਾਲਿਆਂ ਨੇ ਆਪਣੇ ਅਨੁਭਵੀ ਵਿਰਸੇ ਚੋਂ ਹੇਠ ਲਿਖੇ ਬਚਨ ਅੰਕਿਤ ਕੀਤੇ ਹਨ, ਜੋ ਸਹੀ ਅਰਥਾਂ ਵਿਚ ਪ੍ਰੇਰਨਾਤਮਿਕ ਉਡਾਰੀ ਦਾ ਮਾਰਗ ਦਰਸ਼ਨ ਕਰਦੇ ਹਨ:-

"ਇਹ ਗੱਲਾਂ ਛੱਡ ਦਿਓ, ਇਹ ਗੱਲਾਂ ਅਸੀਂ ਨਹੀਂ ਸਮਝ ਸਕਦੇ। ਗੁਰੂ ਗੋਬਿੰਦ ਸਿੰਘ ਜੀ ਕੀ ਸੀ? ਜੋ ਉਹ ਨੇ ਲਿਖਿਆ ਉਸ ਨੂੰ ਮੰਨ ਲਓ। ਸ਼ਕ ਹੀ ਏ। ਹੋਰ ਕੀ ਏ। ਆਹ ਕਿਵੇਂ ਮਹਾਰਾਜ ਲਿਖ ਸਕਦੇ ਨੇ। ਮਹਾਰਾਜ ਤਾਂ ਕਰਤੇ ਨੇ। ਸਭਿ ਕੁਝ ਲਿਖ ਸਕਦੇ ਨੇ, ਹੈ ਕੀ? ਮੇਰੇ ਵਾਸਤੇ ਤਾਂ ਜਿਥੇ ਪਾਤਿਸ਼ਾਹ ਦਾ ਨਾਂ ਆ ਜਾਂਦਾ ਏ ਤੇ ਜਿਥੇ ਜਾਪੁ ਸਾਹਿਬ ਆ ਗਿਆ ਏ, ਅਸੀਂ ਤਾਂ ਉਸ ਜਗਾਹ ਨੂੰ ਸਾਰੀ ਚੀਜ਼ ਨੂੰ ਪੂਜਾਂਗੇ। ਕਿਉਂ? ਉਹ ਪੂਜਨੀਕ ਏ। ਤੁਸੀਂ ਜਾਪੁ ਸਾਹਿਬ ਕਹਿੰਦੇ ਜੋ ਅੰਮ੍ਰਿਤ ਏ। ਤੇ ਦੂਜੀ ਚੀਜ਼ ਜ਼ਹਿਰ ਏ। ਇਹ ਕਿਵੇਂ ਹੋ ਸਕਦੇ ਏ। ਜੇ 'ਜਾਪੁ ਸਾਹਿਬ' ਅੰਮ੍ਰਿਤ ਏ, ਦੂਜਾ ਸਾਰਾ ਹੀ ਅੰਮ੍ਰਿਤ ਏ। ਤੁਸੀਂ ਕਹਿੰਦੇ ਹੋ ਨਾ ਕਿ 'ਚੌਪਈ' ਚੰਗੀ ਏ, 'ਜਾਪੁ ਸਾਹਿਬ' ਚੰਗਾ ਏ, ਤਾਂ ਬਾਕੀ ਕਿਉਂ ਮਾੜੀ ਏ? ਕਿਉਂ ਤੁਹਾਨੂੰ ਚੰਗੀਆਂ ਨਹੀਂ ਲਗਦੀਆਂ। ਇਹ ਗੱਲ ਭੁਲ ਜਾਓ। 'ਸਾਹਿਬ ਅਕਲੀ ਬਾਹਿਰਾ'- ਬਾਨੀ ਵਿਚ ਕਿਹਾ ਏ ਕਿ ਸਾਹਿਬ ਅਕਲ ਤੋਂ ਉੱਚਾ ਏ। ਤੁਸੀਂ ਅਕਲ ਨਾਲ ਸਮਝਨਾ ਚੌਂਹਦੇ ਹੋ, ਸੋ ਏਹ ਛਡ ਦਿਓ। ਜਿਥੇ ਤੁਹਾਡੀ ਅਕਲ ਖ਼ਤਮ ਹੋ ਜਾਂਦੀ ਏ, ਉਥੋਂ ਉਹ ਦਾ ਗਿਆਨ ਸ਼ੁਰੂ ਹੁੰਦਾ ਏ।"

# ਦੂਜਾ ਸੰਸਕਰਣ

ਜੋ ਅਪਨੇ ਗੁਰ ਤੇ ਮੁਖ ਫਿਰ ਹੈਂ।
ਈਹਾਂ ਊਹਾਂ ਤਿਨ ਕੇ ਗ੍ਰਿਹਿ ਗਿਰਿ ਹੈਂ।
ਈਹਾਂ ਉਪਹਾਸ ਨ ਸੁਰਪੁਰਿ ਬਾਸਾ।
ਸਭ ਬਾਤਨ ਤੇ ਰਹੈ ਨਿਰਾਸਾ।੫।

[ਬਚਿਤ੍ਰ ਨਾਟਕ ਪਾ:੧੦

ਜਦ ਤਕ ਬੁਧੀ ਜੀਵੇ ਜਗਤ ਵਿਚ ਜੀਉਂਦੇ ਹਨ, ਕਿਸੇ ਨ ਕਿਸੇ ਧਾਰਮਿਕ, ਰਾਜਨੀਤਕ, ਸਮਾਜਕ ਵਿਸ਼ੇ ਉਤੇ ਪੱਖੀ ਤੇ ਵਿਰੋਧੀ ਵੀਚਾਰਾਂ ਦੀ ਲੇਵਾ-ਦੇਵੀ ਅਥਵਾ ਵਾਦ-ਵਿਵਾਦ ਦੀ ਸਮੱਸਿਆ ਚਲਦੀ ਹੀ ਰਹਿੰਦੀ ਹੈ। ਜਿਥੇ ਮਾਨਵੀ ਵੀਚਾਰਾਂ ਦੀ ਇਕ-ਸੁਰਤਾ ਹੋਵੇ ਉਥੇ ਮਾਨਸਿਕ ਸਥਿਤੀ ਡਾਵਾਂਡੋਲ ਨਹੀਂ ਹੋਂਦੀ, ਸ਼ਾਂਤੀ ਬਣੀ ਰਹਿੰਦੀ ਹੈ। ਜਿਥੇ ਵਿਰੋਧੀ ਵਿਚਾਰਾਂ ਦਾ ਗਠ-ਜੋੜ ਹੋਵੇ, ਧੜੇਬੰਦੀ ਹੋਵੇ, ਉਥੇ ਟਕਰਾਉ ਵਾਲਾ ਵਾਤਾਵਰਨ ਟਾਲਿਆ ਨਹੀਂ ਜਾ ਸਕਦਾ। ਇਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਦਾ ਅਵਿਲੋਕਨ ਕਰਨ ਵਾਲਿਆਂ ਦੀ ਕੱਸ਼-ਮੱਕਸ਼ ਨੇ ਕਈ ਪ੍ਰਕਾਰ ਦੀਆਂ ਭਰਮ-ਭਰਾਂਤੀਆਂ ਪੈਦਾ ਕਰ ਦਿੱਤੀਆਂ ਹਨ।

ਇਤਿਹਾਸ ਪਰਿਪੇਖ ਨੂੰ ਮੁਖ ਰਖਦਿਆਂ ਇਹ ਗਲ ਸਪਸ਼ਟ ਹੈ ਕਿ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਗੁਰਿਆਈ ਗਦੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਕੀਤੀ ਸੀ।

ਗੁਰੂ ਸਾਹਿਬ ਦੇ ਜੀਵਨ ਕਾਲ ਵਿਚ ਇਕ ਵਾਰ ਪੁਰਾਤਨ ਗੁਰਸਿਖਾਂ ਦੇ ਮਨ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਦੀ ਇਕ ਜਿਲਦ ਕਰਾਉਣ ਦੀ ਮੰਗ ਉਠੀ ਸੀ ਪਰ ਦਸਮੇਸ਼ ਪਿਤਾ ਜੀ ਨੇ ਉਹ ਮੰਗ ਠੁਕਰਾ ਦਿਤੀ ਸੀ, ਜਿਸ ਦੀ ਇਤਿਹਾਸਕ ਗਵਾਹੀ ਇਉਂ ਉਪਲਬਧ ਹੈ:-

ਸੰਮਤ ਸਤਾਰਾ ਸੈ ਪੰਚਵੰਜਾ ਸਿਖਾਂ ਸਾਹਿਬ ਅਗੇ ਬਿਨਤੀ ਕੀਤੀ,
ਗਰੀਬ ਨਿਵਾਜ ਜੇ ਬਚਨ ਹੋਵੇ
ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰਿ ਲੀਤੀ।
ਸਾਹਿਬ ਬਚਨ ਕੀਤਾ ਏਹਿ, ਆਦਿ ਗੁਰੂ ਹੈ ਗ੍ਰੰਥ।
ਓਹ ਅਸਾਡੀ ਖੇਡ ਹੈ, ਜੁਦਾ ਰਹੇ ਮਨ ਮੰਥ।੩੯੯।

[ਬੰਸਾਵਲੀ ਨਾਮਾ- ਕ੍ਰਿਤ ਭਾ. ਕੇਸਰ ਸਿੰਘ ਛਿੱਬਰ

ਇਸ ਤੋਂ ਸਿੱਧ ਹੁੰਦਾ ਹੈ ਕਿ 'ਸ੍ਰੀ ਦਸਮ ਗ੍ਰੰਥ' ਦਾ ਸਰੂਪ ਆਰੰਭ ਤੋਂ ਵਖਰਾ ਹੀ ਚਲਾ ਆ ਰਿਹਾ ਹੈ। ਸਿਖ ਧਰਮ ਦੇ ਹੋਰ ਜਿਤਨੇ ਗ੍ਰੰਥ ਹਨ, ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸੇ ਗ੍ਰੰਥ ਨੂੰ ਗੁਰਿਆਈ ਪਦਵੀ ਨਾਲ ਨਹੀਂ ਨਿਵਾਜਿਆ ਗਿਆ।

*ਦੂਜੀ ਇਤਿਹਾਸਕ ਘਟਨਾ-*

ਜਦੋਂ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ ਬੀਕਾਨੇਰ (ਰਾਜਸਥਾਨ) ਬੁਢੇ ਜੋਹੜ ਟਿਕੇ ਹੋਏ ਸਨ, ਓਦੋਂ ਆਪ ਨੂੰ ਪਤਾ ਲੱਗਾ ਸੀ ਕਿ ਮੱਸਾ ਰੰਘੜ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਚ ਹੁਕਾ ਪੀ ਰਿਹਾ ਹੈ, ਵੇਸਵਾ ਦਾ ਨਾਚ ਕਰਾ ਰਿਹਾ ਹੈ ਅਤੇ ਸ਼ਰਾਬ ਦਾ ਦੌਰ ਚਲਾ ਰਿਹਾ ਹੈ। ਇਹ ਸੁਣ ਕੇ ਆਪ ਸ੍ਰੀ ਹਰਿਮੰਦਰ ਸਾਹਿਬ ਦੀ ਬੇ-ਅਦਬੀ ਨਾ ਸਹਾਰ ਸਕੇ।

ਉਸ ਸਮੇਂ ਵੀ ਸ੍ਰੀ ਦਸਮ ਗ੍ਰੰਥ ਦੀਆਂ ਵਖ ਵਖ ਜਿਲਦਾਂ ਬਣਾਉਣ ਬਾਰੇ ਪੰਥ ਵਿਚ ਕੁਝ ਵਾਦ-ਵਿਵਾਦ ਚਲ ਰਿਹਾ ਸੀ। ਭਾ. ਸੁਖਾ ਸਿੰਘ ਅਤੇ ਭਾ. ਮਹਿਤਾਬ ਸਿੰਘ ਨੇ ਸ੍ਰੀ ਅੰਮ੍ਰਿਤਸਰ ਵਲ ਚਾਲੇ ਪਾਉਣ ਦੀ ਅਰਦਾਸ ਕਰਨ ਤੋਂ ਪਹਿਲਾਂ ਉਥੇ ਸਿਖ ਸੰਗਤਾਂ ਵਿਚ ਆਪਣਾ ਇਹ ਫੈਸਲਾ ਸੁਣਾਇਆ, ਜੇ ਓਹ ਸ੍ਰੀ ਦਰਬਾਰ ਸਾਹਿਬ ਵਿਖੇ ਸ਼ਹੀਦੀਆਂ ਪਾ ਗਏ ਤਾਂ ਸ੍ਰੀ ਦਸਮ ਗ੍ਰੰਥ ਦੀਆਂ ਜਿਲਦਾਂ ਜੁਦਾ ਜੁਦਾ ਕਰ ਲੈਣੀਆਂ ਜੇ ਮੱਸੇ ਰੰਘੜ ਦਾ ਸਿਰ ਵੱਢ ਕੇ ਜੀਉਂਦੇ ਪਰਤ ਆਏ ਤਾਂ ਸ੍ਰੀ ਦਸਮ ਗ੍ਰੰਥ ਦਾ ਸਰੂਪ ਜਿਉਂ ਦਾ ਤਿਉਂ ਭਾਵ ਇਕ ਜਿਲਦ ਵਿਚ ਹੀ ਰਖਣਾ ਹੋਵੇਗਾ।

ਗੁਰੂ ਪਾਤਿਸ਼ਾਹ ਜੀ ਦੀ ਅਪਾਰ ਕਿਰਪਾ ਹੋਈ, ਭਾ. ਸੁਖਾ ਸਿੰਘ ਤੇ ਭਾ. ਮਹਿਤਾਬ ਸਿੰਘ ਜੀ ਆਪਣੇ ਨਿਸ਼ਾਨੇ ਵਿਚ ਸਫਲ ਹੋਏ, ਮੱਸੇ ਰੰਘੜ ਦਾ ਸਿਰ ਵਢ ਕੇ ਨੇਜੇ ਤੇ ਟੰਗ ਕੇ ਸਹੀ ਸਲਾਮਤ ਬੀਕਾਨੇਰ ਵਾਪਸ ਪਰਤ ਆਏ। ਇਸ ਦੇ ਫਲਸਰੂਪ ਸ੍ਰੀ ਦਸਮ ਗ੍ਰੰਥ ਬਾਰੇ ਕਿੰਤੂ ਪ੍ਰੰਤੂ ਬੰਦ ਹੋ ਗਏ।

ਗੁਰੂ ਪਿਆਰਿਓ !

ਭਾਵਨੀ ਵਾਲੇ ਗੁਰਸਿਖਾਂ ਉਤੇ ਸ੍ਰੀ ਦਸਮ ਗ੍ਰੰਥ ਦਾ ਬਹੁਤ ਪ੍ਰਭਾਵ ਸੀ ਜਿਸਦਾ ਉਲੇਖ ਭਾ. ਤਾਰਾ ਸਿੰਘ ਜੀ ਦੇ ਸ਼ਹੀਦੀ ਵਾਲੇ ਸਾਕੇ ਚੋਂ ਇਉਂ ਮਿਲਦਾ ਹੈ:-

ਹਮ ਪਯਾਰੇ ਕਰ ਹੈਂ ਗੁਰਵਾਕ ।
ਜਿਮ ਕਰ ਸਤਿਗੁਰ ਦਯੋ ਹੈ ਭਾਖ।੪੩।
ਸਿੰਘ ਸੋਊ ਜੁ ਕਰੈ ਨਿਤ ਜੰਗ ।
ਸਿੰਘ ਸੋਊ ਕਰੈ ਮਰਨੋਂ ਨ ਸੰਗ ।

ਅਸੀਂ ਲਰ ਮਰੈਂਗੇ ਬੁੰਗੇ ਮਾਹਿਂ।
ਨਹਿਂ ਨਠਿ ਕੇ ਹਮ ਜਾਨ ਬਚਾਹਿਂ।੪੪।

--- ---

ਜਹਿਂ ਜਹਿਂ ਜਈਐ ਤਹੀਂ ਤਹਿਂ ਕਾਲ।
ਸਤਿਗੁਰ ਦੀਨੈ ਬਚਨ ਦਿਖਾਲ।੧੮।

[ਸ੍ਰੀ ਗੁਰ ਪੰਥ ਪ੍ਰਕਾਸ਼- ਭਾ. ਰਤਨ ਸਿੰਘ ਭੰਗੂ

---- ----

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ
ਤੋ ਕਿਹ ਕੁੰਟ ਕਹੋ ਭਜਿ ਜਈਯੈ॥
ਆਗੈ ਹੂੰ ਕਾਲ ਧਰੇ ਅਸਿ ਗਾਜਤ
ਛਾਜਤ ਹੈ ਜਿਹ ਤੇ ਨਸਿ ਅਈਯੈ ॥
ਐਸੋ ਨ ਕੈ ਗਯੋ ਕੋਈ ਸੁ ਦਾਵ ਰੇ
ਜਾਹਿ ਉਪਾਵ ਸੋ ਘਾਵ ਬਚਈਯੈ ॥
ਜਾ ਤੇ ਨ ਛੂਟੀਐ ਮੂੜ ਕਹੂੰ, ਹਸਿ
ਤਾਂ ਕੀ ਕਿਉਂ ਨ ਸਰਣਾਗਤਿ ਜਈਯੈ॥੯੬॥

[ਬਚਿਤ੍ਰ ਨਾਟਕ

ਪੁਰਾਤਨ ਸਮੇਂ ਵਿਚ ਸ੍ਰੀ ਦਸਮ ਗ੍ਰੰਥ ਨੂੰ ਜਿਲਦਾਂ ਵਿਚ ਵੰਡਣ ਵਾਲੇ ਵਾਦ-ਵਿਵਾਦ ਦਾ ਭੋਗ ਪੈ ਗਿਆ ਸੀ, ਗਿ. ਭਾਗ ਸਿੰਘ (ਅੰਬਾਲਾ) ਨੇ ਸੰਨ 1939 ਵਿਚ ਜੋ 'ਗੁਰਮਤਿ ਦਰਸ਼ਨ' ਪੁਸਤਕ ਲਿਖੀ ਸੀ, ਉਸ ਵਿਚ 'ਸ੍ਰੀ ਦਸਮ ਗ੍ਰੰਥ' ਦੇ ਗੁਣਾਂ ਦੀ ਵਡਿਆਈ ਕੀਤੀ ਗਈ ਸੀ। ਪਰ 'ਦਸਮ ਗ੍ਰੰਥ ਨਿਰਣੈ' ਪੁਸਤਕ ਵਿਚ ਇਸ ਦਾ ਜ਼ਿਕਰ ਤੱਕ ਨਹੀਂ ਕੀਤਾ। ਇਸ ਪ੍ਰਸ਼ਨ-ਚਿੰਨ ਦਾ ਉਤਰ ਉਹ ਆਪਣੇ ਜੀਵਨ ਕਾਲ ਵਿਚ ਨਹੀਂ ਦੇ ਸਕੇ- "ਜਿਸ ਨੋ ਆਪਿ ਖੁਆਏ ਕਰਤਾ, ਖੁਸਿ ਲਈ ਚੰਗਿਆਈ" (ਪੰਨਾ ੪੧੭)। ਇਸ ਦਾ ਹਸ਼ਰ ਇਹ ਹੋਇਆ ਕਿ ਗਿ. ਭਾਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਜੀ ਦੇ ਹੁਕਮਨਾਮਾ ਨੰਬਰ 35748 ਮਿਤੀ 5-7-1977 ਅਨੁਸਾਰ ਦੋਸ਼ੀ ਗਰਦਾਨਿਆ ਗਿਆ। ਵਿਸ਼ੇਸ਼ ਤੌਰ ਤੇ ਹੁਕਮਨਾਮੇ ਵਿਚ ਇਹ ਅੰਕਿਤ ਕੀਤਾ ਗਿਆ ਕਿ- "ਜਦੋਂ ਤੀਕ ਗਿਆਨੀ ਭਾਗ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸਚਿਤ ਵਜੋਂ ਮੁਆਫ਼ੀ ਨਹੀਂ ਮੰਗਦਾ। ਸਿਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿਚ ਵੀ ਬੋਲਣ ਦੀ ਆਗਿਆ ਨਾ ਦੇਣ। ਸਿਖ ਸੰਗਤਾਂ ਇਸ ਤੇ ਸਖ਼ਤੀ ਨਾਲ ਅਮਲ ਕਰਨ।"(ਮੂਲ ਰੂਪ ਹੁਕਮਨਾਮੇ ਦੇ ਦਰਸ਼ਨ ਹਿਤ ਵੇਖੋ-ਪੰ. 5)

ਸਿਖ ਮਿਸ਼ਨਰੀ ਦੇ ਸਹਿਯੋਗ ਤੇ ਜ਼ੋਰ ਨਾਲ ਗਿਆਨੀ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮੁਆਫ਼ੀ ਮਿਲ ਗਈ ਪਰ ਉਹ ਜਿਤਨਾ ਚਿਰ ਜੀਉਂਦੇ ਰਹੇ, ਮੁੜ ਇਹੋ ਜਿਹੀ ਹਰਕਤ, ਨਾ ਗਿਆਨੀ ਜੀ ਨੇ ਤੇ ਨਾ ਸਿਖ ਮਿਸ਼ਨਰੀ ਦੇ ਕਾਰਕੁੰਨਾ ਨੇ ਕੀਤੀ। ਪਤਾ ਨਹੀਂ ਹੁਣ ਕਿਸ ਭਾਵਨਾ ਅਧੀਨ ਕਈ ਵਰ੍ਹਿਆਂ ਮਗਰੋਂ ਦਸਮ ਗ੍ਰੰਥ ਦਾ ਫੋਬੀਆ ਫਿਰ ਕਿਵੇਂ ਆ ਚਿਮੜਿਆ?

'ਦਸਮ ਗ੍ਰੰਥ ਨਿਰਣੈ' ਦੇ ਇਕ ਹਿਤਕਾਰੀ ਵੀਰ ਨੇ ਮੇਰੇ ਸੁਹਿਰਦ ਮਿੱਤਰ ਨੂੰ ਇਹ ਆਖਿਆ ਕਿ ਗਿਆਨੀ ਜੀ ਨੂੰ ਇਹ ਸਲਾਹ ਦਿਉ ਕਿ ਉਹ 'ਸ੍ਰੀ ਦਸਮ ਗ੍ਰੰਥ ਦਰਪਣ' ਦਾ ਦੂਜਾ ਸੰਸਕਰਣ ਪ੍ਰਕਾਸ਼ਤ ਨਾ ਕਰਾਉਣ। ਨਾਲ ਹੀ ਇਹ ਗਲ ਵੀ ਦੁਹਰਾਈ ਕਿ ਮਿਸ਼ਨਰੀ ਵਾਲੇ ਵੀ 'ਦਸਮ ਗ੍ਰੰਥ ਨਿਰਣੈ' ਦਾ ਦੂਜਾ ਸੰਸਕਰਣ ਨਹੀਂ ਛਪਵਾਉਣਗੇ ਅਤੇ ਨਾ ਹੀ ਆਪਣੇ ਸਟਾਲਾਂ ਤੇ ਇਸ ਦੀ ਪਰਦਰਸ਼ਨੀ ਕਰਨਗੇ।"

'ਅਜੀਤ' ਅਖ਼ਬਾਰ ਵਿਚ ਪ੍ਰਕਾਸ਼ਤ ਹੋਈ ਹੇਠ ਲਿਖੀ ਖ਼ਬਰ ਪੜ੍ਹ ਕੇ ਪਾਠਕ ਆਪ ਹੀ ਸਿੱਖ ਮਿਸ਼ਨਰੀ ਵਾਲਿਆਂ ਦੀ ਹੁਸ਼ਿਆਰੀ ਦਾ ਅਨੁਮਾਨ ਲਾ ਲੈਣ:-

## ਅਕਾਲ ਤਖ਼ਤ ਵਲੋਂ ਵਰਜਿਤ ਗਿਆਨੀ ਭਾਗ ਸਿੰਘ ਅੰਬਾਲਾ ਦੀ ਪੁਸਤਕ 'ਦਸਮ ਗ੍ਰੰਥ ਨਿਰਣੈ' ਮੁੜ ਪ੍ਰਕਾਸ਼ਤ

ਜਲੰਧਰ, 16 ਜੂਨ (ਐੱਚ.ਐੱਸ. ਬਾਵਾ)- ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਆਪਣੇ ਇਕ ਹੁਕਮਨਾਮੇ ਰਾਹੀਂ ਵਰਜਿਤ ਇਕ ਵਿਵਾਦਗ੍ਰਸਤ ਪੁਸਤਕ 'ਦਸਮ ਗ੍ਰੰਥ ਨਿਰਣੈ' ਨੂੰ ਮੁੜ ਪ੍ਰਕਾਸ਼ਤ ਕਰਕੇ ਬਾਜ਼ਾਰ ਵਿਚ ਜਾਰੀ ਕਰਨ ਦਾ ਮਾਮਲਾ ਸਾਹਮਣੇ ਆਇਆ ਹੈ। ਨਾਂ ਬਦਲ ਕੇ ਪਰ ਨਾਲ ਹੀ ਪੁਰਾਣੇ ਨਾਂ ਦਾ ਹਵਾਲਾ ਦੇ ਕੇ 2001 ਵਿਚ ਦੁਬਾਰਾ ਪ੍ਰਕਾਸ਼ਤ ਕੀਤੀ ਗਈ ਇਸ ਪੁਸਤਕ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਹੁਕਮਨਾਮਾ ਜ਼ਾਰੀ ਕੀਤੇ ਜਾਣ ਦੇ ਲਗਭਗ ਤਿੰਨ ਸਾਲ ਬਾਅਦ ਵਰਜਿਤ ਪੁਸਤਕ ਦੇ ਲੇਖਕ ਸਵਰਗੀ ਭਾਈ ਭਾਗ ਸਿੰਘ ਅੰਬਾਲੇ ਵਾਲੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੇਸ਼ ਹੋ ਕੇ ਭੁੱਲ ਬਖ਼ਸ਼ਾ ਲਈ ਸੀ ਅਤੇ ਉਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਬਖ਼ਸ਼ ਦਿਤਾ ਗਿਆ ਸੀ ਪਰ ਹੁਣ ਕਥਿਤ ਤੌਰ ਤੇ ਇਹ ਪੁਸਤਕ ਨਵੀਂ ਦਿਲੀ ਦੇ ਸੁਰਜੀਤ ਸਿੰਘ ਮਿਸ਼ਨਰੀ ਵਲੋਂ ਆਪਣੇ ਇਕ ਲੇਖ ਸਹਿਤ ਮੁੜ ਪ੍ਰਕਾਸ਼ਤ ਕਰਵਾ ਕੇ ਬਾਜ਼ਾਰ ਵਿਚ ਵੇਚੀ, ਵੰਡੀ ਤੇ ਪ੍ਰਚਾਰੀ ਜਾ

ਰਹੀ ਹੈ। ਜਲੰਧਰ ਦੀਆਂ ਸਮੂਹ ਸਿੰਘ ਸਭਾਵਾਂ ਅਤੇ ਪੰਥਕ ਜਥੇਬੰਦੀਆਂ ਨੇ ਇਸ ਗੱਲ ਦਾ ਸਖ਼ਤ ਨੋਟਿਸ ਲੈਂਦਿਆਂ ਇਸ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਪੰਜਾਬ ਹਰਿਆਣਾ ਅਤੇ ਦਿਲੀ ਸਰਕਾਰਾਂ ਤੋਂ ਕਾਰਵਾਈ ਦੀ ਮੰਗ ਕੀਤੀ ਹੈ।

ਸਮੂਹ ਸਿੰਘ ਸਭਾਵਾਂ ਦੇ ਪ੍ਰਧਾਨ ਤ੍ਰਿਲੋਚਨ ਸਿੰਘ, ਚੇਅਰਮੈਨ ਜਗਜੀਤ ਸਿੰਘ ਗਾਬਾ ਅਤੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਮਾਡਲ ਟਾਊਨ ਦੇ ਪ੍ਰਧਾਨ ਡਾ. ਮਨਦੀਪ ਸਿੰਘ ਸੇਠੀ ਨੇ ਅਜ ਇਥੇ ਜਾਰੀ ਇਕ ਪ੍ਰੈੱਸ ਬਿਆਨ ਵਿਚ ਕਿਹਾ ਹੈ ਕਿ 'ਦਸਮ ਗ੍ਰੰਥ ਨਿਰਣੈ' ਨਾਂ ਦੀ ਗਿਆਨੀ ਭਾਗ ਸਿੰਘ ਅੰਬਾਲਾ ਵਲੋਂ ਲਿਖੀ ਇਕ ਪੁਸਤਕ ਬਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉਸ ਵੇਲੇ ਦੇ ਜਥੇਦਾਰ ਸਾਧੂ ਸਿੰਘ ਭੌਰਾ ਨੇ 6 ਜੁਲਾਈ, 1977 ਨੂੰ ਇਕ ਹੁਕਮਨਾਮਾ ਜਾਰੀ ਕਰਦਿਆਂ ਕਿਹਾ ਸੀ 'ਦਸਮ ਗ੍ਰੰਥ ਨਿਰਣੈ' ਪੁਸਤਕ ਲਿਖ ਕੇ ਗਿਆਨੀ ਭਾਗ ਸਿੰਘ ਅੰਬਾਲਾ ਨੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ।

ਸਿੰਘ ਸਭਾਵਾਂ ਨੇ ਦੋਸ਼ ਲਾਇਆ ਹੈ ਕਿ ਪਹਿਲੀ ਵਾਰ 1976 ਵਿਚ ਛਪੀ ਤੇ ਛਾਪ ਕੇ ਇਸ ਪੁਸਤਕ ਦੇ ਨਾਲ ਹੀ ਪੁਰਾਣੇ ਨਾਂ 'ਦਸਮ ਗ੍ਰੰਥ ਨਿਰਣੈ' ਦਾ ਹਵਾਲਾ ਵੀ ਦਿਤਾ ਗਿਆ ਹੈ ਅਤੇ ਪੁਸਤਕ ਦੇ ਸ਼ੁਰੂ ਵਿਚ ਹੀ ਪਹਿਲੀ ਵਾਰ ਪ੍ਰਕਾਸ਼ਨ 1976 ਅਤੇ ਦੂਜੀ ਵਾਰ ਪ੍ਰਕਾਸ਼ਨ 2001 ਵਿਚ ਲਿਖਣ ਨਾਲ ਮਾਮਲਾ ਸਾਫ਼ ਹੋ ਜਾਂਦਾ ਹੈ ਕਿ ਵਰਜਿਤ ਪੁਸਤਕ ਹੀ ਦੁਬਾਰਾ ਛਾਪੀ ਗਈ ਹੈ। ਇਸ ਦੇ ਨਾਲ ਹੀ ਇਹ ਵੀ ਸਪੱਸ਼ਟ ਹੈ ਕਿ 'ਕੇਵਲ ਪੁਸਤਕ' ਦਾ ਸਿਰਲੇਖ ਬਦਲਿਆ ਗਿਆ ਹੈ ਅਤੇ ਇਕ ਲੇਖ ਹੋਰ ਜੋੜਿਆ ਗਿਆ ਹੈ'। ਪੁਸਤਕ ਦੇ ਸ਼ੁਰੂ ਵਿਚ ਹੀ ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ 'ਹੱਥਲੀ ਪੁਸਤਕ ਨੂੰ ਬਿਨਾਂ ਤਬਦੀਲੀ, ਸੰਗਤਾਂ ਦੀ ਮੰਗ ਤੇ ਮੁੜ ਛਾਪਿਆ ਗਿਆ ਹੈ।' ਸਮੂਹ ਸਿੰਘ ਸਭਾਵਾਂ ਅਨੁਸਾਰ ਪੁਸਤਕ ਵਿਚ ਜੋੜਿਆ ਗਿਆ ਲੇਖ ਸੁਰਜੀਤ ਸਿੰਘ ਮਿਸ਼ਨਰੀ, 44, ਮੇਹਰ ਚੰਦ ਮਾਰਕੀਟ, ਲੋਧੀ ਕਾਲੋਨੀ, ਨਵੀਂ ਦਿਲੀ ਦਾ ਹੈ ਅਤੇ ਉਹ ਹੀ ਇਸ ਪੁਸਤਕ ਨੂੰ ਵੇਚ, ਵੰਡ ਅਤੇ ਪ੍ਰਚਾਰ ਰਹੇ ਹਨ।

ਪਤਾ ਲੱਗਾ ਹੈ ਕਿ ਫਰੀਦਾਬਾਦ ਦੇ ਪ੍ਰਕਾਸ਼ਕ ਵਜੋਂ ਦਿਤਾ ਪਤਾ ਸੁਰਜੀਤ ਸਿੰਘ ਮਿਸ਼ਨਰੀ ਦੇ ਇਕ ਨੇੜਲੇ ਰਿਸ਼ਤੇਦਾਰ ਦਾ ਹੈ। ਸਮੂਹ ਸਿੰਘ ਸਭਾਵਾਂ ਅਤੇ ਪੰਥਕ ਜਥੇਬੰਦੀਆਂ ਨੇ ਪੰਜਾਬ,

ਹਰਿਆਣਾ ਅਤੇ ਦਿੱਲੀ ਸਰਕਾਰ ਅਤੇ ਸਬੰਧਤ ਅਧਿਕਾਰੀਆਂ ਨੂੰ ਬੇਨਤੀ ਕੀਤੀ ਹੈ ਕਿ ਉਹ ਪੁਸਤਕ ਛਾਪਣ, ਵੇਚਣ, ਵੰਡਣ ਅਤੇ ਇਸ ਦੀ ਉਸਤਤ ਕਰਨ ਵਾਲਿਆਂ ਨੂੰ ਗ੍ਰਿਫਤਾਰ ਕਰਕੇ ਉਨ੍ਹਾਂ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਅਤੇ ਸਬੰਧਤ ਲਿਟਰੇਚਰ ਨੂੰ ਜ਼ਬਤ ਕਰਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਵੀ ਅਪੀਲ ਕੀਤੀ ਗਈ ਹੈ ਕਿ ਉਹ ਪੰਥ, ਪੰਥਕ ਸੰਸਥਾਵਾਂ ਅਤੇ ਪੰਥ ਦੇ ਵਾਲੀ ਬਾਰੇ ਕੀਤੀ ਗਈ ਕਥਿਤ ਤੌਰ ਤੇ ਨਾਕਾਬਲੇ ਬਰਦਾਸ਼ਤ ਤੌਹੀਨ ਲਈ ਸੁਰਜੀਤ ਸਿੰਘ ਮਿਸ਼ਨਰੀ ਅਤੇ ਹੋਰ ਮਿਸ਼ਨਰੀ ਕਾਲਜਾਂ ਵਿਰੁੱਧ ਯੋਗ ਕਾਰਵਾਈ ਕਰੇ। ਉਮੀਦ ਕੀਤੀ ਜਾ ਰਹੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੋਮਵਾਰ ਨੂੰ ਹੋਣ ਵਾਲੀ ਕਾਰਜਕਾਰਨੀ ਦੀ ਮੀਟਿੰਗ ਵਿਚ ਇਹ ਮਸਲਾ ਉਠਾਇਆ ਜਾ ਸਕਦਾ ਹੈ।'

ਕੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਧਾਨ ਵਿਚ ਕੋਈ ਅਜਿਹੀ ਖੁਲ੍ਹ ਹੈ ਜਿਸ ਦੇ ਅਧੀਨ ਮੁਆਫ਼ੀ ਮੰਗਣ ਵਾਲਾ ਦੋਸ਼ੀ ਜਾਂ ਉਸ ਦੇ ਅਨੁਆਈ ਉਹੀ ਪੁਸਤਕ ਜਥੇਦਾਰ ਜੀ ਦੀ ਆਗਿਆ ਲਏ ਬਿਨਾ ਆਪਣੇ ਆਪ ਹੀ ਪ੍ਰਕਾਸ਼ਤ ਕਰਵਾ ਸਕਦੇ ਹੋਣ?। ਸਿਖ ਮਿਸ਼ਨਰੀ, ਸਪੋਕਸ ਮੈਨ, ਚੰਡੀਗੜ੍ਹ ਅਤੇ ਕਾਲਾ ਅਫ਼ਗਾਨਾ ਇਸ ਤਿਕੜੀ ਵਲੋਂ ਜੋ ਕਦਮ ਵੀ ਉਠਾਇਆ ਗਿਆ ਹੈ, ਸ਼ਰਮਨਾਕ ਹੈ। ਗਲ ਇਕ ਵਿਅਕਤੀ ਜਾਂ ਸੰਸਥਾ ਦੀ ਨਹੀਂ, ਇਹ ਮਾਮਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਤੋਂ ਮੂੰਹ ਫੇਰਨਾ ਇਕ ਧੋਖਾ ਧੜੀ ਵਾਲਾ ਪਾਪ ਕਰਮ ਹੈ। ਇਕ ਪਾਸੇ ਮੁਆਫ਼ੀ ਮੰਗਣੀ, ਦੂਜੇ ਪਾਸੇ ਪਹਿਲੇ ਵਾਂਗ ਹੀ ਨਿੰਦਾ ਕਰਨੀ, ਕੀ ਸਿਖੀ ਇਹੋ ਸਬਕ ਸਿਖਾਂਦੀ ਹੈ! ਪੰਥਕ-ਪੱਧਰ ਉਤੇ ਇਸ ਬਾਰੇ ਨਿਬੇੜਾ ਹੋਣਾ ਚਾਹੀਦਾ ਹੈ।

ਹੋਰ ਤਾਂ ਜੋ ਕੁਝ ਹੋਇਆ ਸੋ ਹੋਇਆ, ਪਰ ਪਾਠਕਾਂ ਨੂੰ ਕਾਲਾ ਅਫ਼ਗਾਨਾ ਜੀ ਦੇ ਝੂਠੇ ਭਵਿਖਤ ਵਾਕਾਂ ਦੇ ਦਰਸ਼ਨ ਕਰਾਉਣੇ ਜ਼ਰੂਰੀ ਹਨ:-

"ਆਖ਼ਰ ਉਹ ਦਿਨ ਅਵਸ਼ ਆਉਣਾ ਹੈ ਜਦ ਗਿ. ਭਾਗ ਸਿੰਘ ਜੀ ਨੂੰ ਪੰਥ ਤੋਂ ਸ਼ਰਧਾਂਜਲੀਆਂ ਮਿਲਣੀਆਂ ਹਨ ਅਤੇ ਦਸਮੇਸ਼ ਜੀ ਦੇ ਨਾਮ ਨਾਮਣੇ ਨਾਲ ਗੁਰਮਤਿ ਵਿਰੋਧੀ ਅਸ਼ਲੀਲਤਾ ਜੋੜੀ ਰਖਣ ਦਾ ਦੋਸ਼ ਲਾਉਣ ਵਾਲਿਆਂ ਦੇ

ਚਿਹਰਿਆਂ ਤੇ 'ਸਿਆਹੁ ਹੋਆ ਸੇਤ' ਵਾਲੇ ਰੰਗ ਬਦਲੀ ਦੇ ਭਾਣੇ ਵਰਤਣੇ ਹਨ। ਸ੍ਰੀ ਅਕਾਲ ਤਖ਼ਤ ਦੇ ਮੁੱਖ-ਸੇਵਾਦਾਰ ਨੂੰ ਉਸ ਹੋਈ ਭੁੱਲ ਦੀ ਖ਼ਿਮਾ ਮੰਗਣ-ਰੂਪ ਵਰਤਣ ਵਾਲੇ ਭਾਣੇ ਨੂੰ ਵੀ ਕੋਈ ਨਹੀਂ ਰੋਕ ਸਕੇਗਾ ਜੀ।"

ਹੈਰਾਨੀ ਵਾਲੀ ਗਲ ਹੈ ਕਿ ਕਾਲਾ ਅਫ਼ਗਾਨਾ ਜੀ ਦਾ ਗਿ. ਭਾਗ ਸਿੰਘ ਜੀ ਨਾਲ ਕਦੇ ਮੇਲ-ਮਿਲਾਪ ਨਹੀਂ ਹੋਇਆ। ਜੇ ਹੋਇਆ ਹੁੰਦਾ ਤਾਂ ਜ਼ਰੂਰ ਜ਼ਿਕਰ ਕਰਦੇ। ਬਿਨਾ ਡਿਠੇ, ਬਿਨਾ ਮਿਲੇ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਛੇਕੇ ਹੋਏ ਮਨੁੱਖ ਦੀ ਝੋਲੀ ਚੁਕੀ, ਫੋਕੀਆਂ ਵਡਿਆਈਆਂ ਤੇ ਫ਼ਜ਼ੂਲ ਕਿਆਸ ਅਰਾਈਆਂ ਕਰਨੀਆਂ ਕਿਥੋਂ ਦੀ ਵਿਦਵਤਾ ਹੈ? ਆਚਰਨ ਦਾ ਪਤਾ ਲਗ ਜਾਂਦਾ ਹੈ। ਨਿਰਸੰਦੇਹ, ਜੇ ਅਫਗਾਨਾ ਜੀ ! ਗਿਆਨੀ ਜੀ ਦੇ ਅਕਾਲ ਚਲਾਣੇ ਮਗਰੋਂ ਅਰਥੀ ਉਤੇ ਫੂਲ ਮਾਲਾਵਾਂ ਚੜ੍ਹਾਉਂਦੇ ਜਾਂ ਮਾਤਮੀ ਸਮਾਗਮ ਵਿਚ ਹਾਜ਼ਰ ਹੋ ਕੇ ਸ਼ਰਧਾਂਜਲੀਆਂ ਭੇਟ ਕਰਦੇ ਤਾਂ ਹੋ ਸਕਦਾ ਸੀ ਕਿ ਸਿਖ ਮਿਸ਼ਨਰੀ ਦੇ ਪ੍ਰਬੰਧਕਾਂ ਵਲੋਂ ਆਪ ਦੀ ਵੀ ਵਾਹ ਵਾਹ ਕੀਤੀ ਜਾਂਦੀ ਪਰ ਹੁਣ ਅਜਿਹੀਆਂ ਗਲਾਂ ਲਿਖਣੀਆਂ ਸਿਵਾਏ ਵਿਖਾਵੇ ਦੇ ਹੋਰ ਕੁਝ ਨਹੀਂ। ਹੁਕਮਨਾਮਾ ਜਾਰੀ ਕਰਨ ਵਾਲੇ ਜਥੇਦਾਰ ਸਾਹਿਬ ਜੋ ਸਰੀਰਕ ਚੋਲਾ ਛਡ ਚੁਕੇ ਹਨ ਉਨ੍ਹਾਂ ਉਤੇ ਵੀ ਆਪਣੀ ਖਿਝ ਪਰਗਟਾਉਣੀ...। ਇਥੇ ਹੀ ਬਸ ਨਹੀਂ, ਉਨ੍ਹਾਂ ਤੋਂ ਹੁਕਮਨਾਮਾ ਜਾਰੀ ਕਰਨ ਦੇ ਬਦਲੇ ਵਰਤਣ ਵਾਲੇ ਭਾਣੇ ਦਾ ਡਰਾਵਾ ਦੇਣਾ ਕੀ ਅਹੰਕਾਰੀਆਂ, ਨਿੰਦਕਾਂ ਵਾਲੀ ਭਾਵਨਾ ਨਹੀਂ? ਜੇ ਆਪ ਇਤਨੇ ਵਲੀ, ਪੀਰ-ਫ਼ਕੀਰ, ਔਲੀਆ ਜਾਂ ਅੰਤਰਜਾਮੀ ਹੁੰਦੇ ਤਾਂ ਮੌਕੇ ਤੇ ਆਪਣਾ ਜਲਵਾ ਵਿਖਾਉਂਦੇ। ਹਾਂ, ਹੁਣ ਕੇਵਲ ਇਕੋ ਰਸਤਾ ਰਹਿ ਗਿਆ ਹੈ ਕਿ ਆਪ ਸਿੰਘ ਸਾਹਿਬ ਦੇ ਵਿਰੁੱਧ ਧਰਮ ਰਾਜ ਨੂੰ ਆਪਣੀ ਸ਼ਿਕਾਇਤ ਪਹੁੰਚਾਣ ਦਾ ਐਲਾਨ ਕਰਨ। ਗੁਰਮਤਿ ਉਪਦੇਸ਼ ਕਰਨ ਵਾਲੇ ਪਰਚਾਰਕ ਜੀਓ! ਨਿਰੀ 'ਬਿਪ੍ਰਨ ਕੀ ਰੀਤ' ਦੀ ਰੌਲੀ ਨੂੰ ਕੋਈ ਨਹੀਂ ਸੁਣਦਾ, ਨੀਅਤ ਰਾਸਿ ਕਰੋ ਜੀ। ਇਹ ਸੰਸਾਰ ਫ਼ਾਨੀ ਹੈ, ਬਦਲੇ ਦੀ ਭਾਵਨਾ ਤੋਂ ਉਪਰ ਉਠ ਕੇ ਸ਼ੇਖ ਫਰੀਦ ਜੀ ਦੇ ਬਚਨ ਚੇਤੇ ਕਰੋ "ਸਾਈ ਜਾਇ ਸਮ੍ਹਾਲਿ ਜਿਥੇ ਹੀ ਤਉ ਵੰਞਣਾ" (ਪੰਨਾ ੧੩੮੧)। ਜਿਨ੍ਹਾਂ ਕੰਮਾਂ ਵਿਚ ਕੋਈ (ਆਤਮਿਕ) ਲਾਭ ਨਹੀਂ, ਓਹਨਾਂ ਨੂੰ ਭੁਲਾ ਦੇਣ ਵਿੱਚ ਹੀ ਭਲਾ ਹੈ:-

ਫਰੀਦਾ, ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ, ਸਾਈ ਦੈ ਦਰਬਾਰਿ॥੫੯॥[ਪੰ. ੧੩੮੧

ਸਮਝ ਨਹੀਂ ਆਉਂਦੀ ਜਦੋਂ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਸਿਵਾਏ ਪੰਜ ਸਤ ਅਸਥਾਨਾਂ ਦੇ ਹੋਰ ਕਿਤੇ ਨਹੀਂ ਹੁੰਦਾ, ਤ੍ਰਿਅ ਚਰਿਤ੍ਰ ਕੋਈ ਪੜ੍ਹਦਾ ਨਹੀਂ, ਅਵਤਾਰਵਾਦ ਦਾ ਕੋਈ ਅਨੁਆਈ ਨਹੀਂ, ਫਿਰ ਝਗੜਾ ਕਿਸ ਗਲ ਦਾ? ਹਾਂ, ਜਿਨ੍ਹਾਂ ਨੂੰ ਵਾਦ-ਵਿਵਾਦ ਕਰਨ ਦਾ ਚਸਕਾ ਪਿਆ ਹੋਇਆ ਹੋਵੇ, ਜਿਤਨਾ ਜੀਅ ਕਰੇ ਉਨ੍ਹਾਂ ਨੂੰ ਸਮਝਾਈ ਜਾਓ, ਬੇਨਤੀਆਂ ਕਰੀ ਜਾਓ, ਨਾ ਓਹ ਸੁਣਦੇ ਹਨ, ਨਾ ਮੰਨਦੇ ਹਨ। ਤੱਤ ਇਹ ਹੈ :-

ੳ- ਆਪਣਾ ਆਪੁ ਨ ਪਛਾਣੈ ਮੂੜਾ, ਅਵਰਾ ਆਖਿ ਦੁਖਾਏ ॥
ਮੁੰਢੈ ਦੀ ਖਸਲਤਿ ਨ ਗਈਆ ਅੰਧੇ,
ਵਿਛੁੜਿ ਚੋਟਾ ਖਾਏ ॥ [ਪੰਨਾ ੫੪੯

ਅ- ਜੋ ਬੇਮੁਖ ਗੋਬਿੰਦ ਤੇ ਪਿਆਰੇ,
ਤਿਨ ਕੁਲਿ ਲਾਗੈ ਗਾਲਿ ॥ [ਪੰਨਾ ੬੪੧

ਅੰਤ ਵਿੱਚ, ਸਿੱਖ ਸੰਗਤਾਂ ਦੇ ਸਨਮੁਖ ਇਕ ਬੇਨਤੀ ਹੈ ਕਿ ਇਕ ਪਾਸੇ ਤਾਂ ਸਿਖ ਮਿਸ਼ਨਰੀ ਵਾਲੇ ਆਪਣੇ ਆਪ ਨੂੰ 'ਸਿਖ ਰਹਤ ਮਰਯਾਦਾ' ਦੇ ਪੱਕੇ ਅਨੁਆਈ ਦਸਦੇ ਹਨ ਜਿਸ ਵਿਚ 'ਸ੍ਰੀ ਦਸਮ ਗ੍ਰੰਥ' ਦੀ ਵਿਰੋਧਤਾ ਦਾ ਨਾਮੋ ਨਿਸ਼ਾਨ ਨਹੀਂ, ਦੂਜੇ ਪਾਸੇ ਇਹ ਸ੍ਰੀ ਦਸਮ ਗ੍ਰੰਥ ਦੀ ਰਚਨਾ ਨੂੰ ਨਕਾਰਦੇ ਹਨ, ਕੀ ਇਹ ਵੇਮੁਖਾਂ ਵਾਲੀ ਗਲ ਨਹੀਂ?-

ਸੇਵਕ ਦਰਗਹ ਸੁਰਖਰੂ, ਵੇਮੁਖ ਮੁਖ ਕਾਲਾ॥ [ਭਾ. ਗੁ.

ਗੁਰੂ ਕਿਰਪਾ ਸਦਕਾ, ਇਸ ਸੰਸਕਰਣ ਵਿਚ ਅਸ਼ੁੱਧੀਆਂ ਦੀ ਸੁਧਾਈ ਅਤੇ ਲੋੜੀਂਦੇ ਵਾਧੇ ਕਰਨ ਦਾ ਸਫਲ ਜਤਨ ਕੀਤਾ ਗਿਆ ਹੈ, ਫਿਰ ਭੀ ਜੀਵ ਭੁਲਣਹਾਰ ਹੈ-'ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ' (ਪੰਨਾ ੬੧)।

*ਗੁਰੂ ਪਿਆਰੇ ਸਤਿਸੰਗੀਓ !*

ਇਸ ਰਚਨਾ ਤੋਂ ਆਪ ਲਾਭ ਉਠਾਉ ਅਤੇ ਪ੍ਰੇਰਕ ਬਣ ਕੇ ਗੁਰੂ ਘਰ ਦੀਆਂ ਖੁਸ਼ੀਆਂ ਦੇ ਪਾਤਰ ਤੇ ਰਾਮ-ਨਾਮ ਦੇ ਵਣਜਾਰੇ ਬਣੋ। ਜੇ ਕਿਸੇ ਵਿਅਕਤੀ ਦੀ ਸ਼ਾਨ ਵਿਚ ਕੋਈ ਭਦਾ ਸ਼ਬਦ ਵਰਤਿਆ ਗਿਆ ਹੋਵੇ, ਉਸ ਲਈ ਦਾਸਰਾ ਖ਼ਿਮਾ ਦਾ ਜਾਚਕ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ
ਹਰਿਬੰਸ ਸਿੰਘ
ਅਕਤੂਬਰ 2, 2002

ਗੁਰਮਤਿ ਨਿਰਣੈ ਭਵਨ
17-ਏ, ਡੋਗਰਾਂ ਸਟਰੀਟ, ਪਟਿਆਲਾ।

# ਮੁੱਖ ਸ਼ਬਦ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਉਪਰੰਤ ਦੂਜੇ ਨੰਬਰ ਤੇ ਸਿਖ ਕੌਮ ਵਿੱਚ ਜੋ ਧਾਰਮਿਕ ਗ੍ਰੰਥ ਸਤਿਕਾਰਿਆ ਜਾਂਦਾ ਹੈ ਉਹ ਹੈ 'ਦਸਮ ਗ੍ਰੰਥ'। ਨਿਰਸੰਦੇਹ, ਦਸਮੇਸ਼ ਪਿਤਾ ਜੀ ਨੇ ਗੁਰਗਦੀ ਆਦਿ ਸ੍ਰੀ (ਗੁਰੂ) ਗ੍ਰੰਥ ਪੰਥ ਨੂੰ ਦਿੱਤੀ ਸੀ ਪਰ ਸ੍ਰੀ ਦਸਮ ਗ੍ਰੰਥ ਦੀ ਸਥਾਪਨਾ ਉਸ ਸਮੇਂ ਨਹੀਂ ਸੀ ਹੋਈ। ਸ੍ਰੀ ਦਸਮ ਗ੍ਰੰਥ ਦੀ ਲਿਖਾਈ ਦਸਮੇਸ਼ ਪਿਤਾ ਜੀ ਦੁਆਰਾ ਹੋਣ ਕਰਕੇ ਇਹ ਸਾਡੇ ਪੂਜਯ ਗ੍ਰੰਥ ਹਨ। ਇਹੋ ਕਾਰਣ ਹੈ ਕਿ ਪ੍ਰਾਚੀਨ ਸਮੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਵੀ ਗੁਰ ਅਸਥਾਨਾਂ ਤੇ ਹੁੰਦਾ ਸੀ। ਪਾਵਨ ਤਖ਼ਤਾਂ ਉਤੇ ਵੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਨਾਲ ਨਾਲ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਹੁੰਦਾ ਰਿਹਾ ਅਤੇ ਅੱਜ ਵੀ ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਹਜ਼ੂਰ ਸਾਹਿਬ ਅਤੇ ਪੰਜਵਾਂ ਤਖ਼ਤ ਬੁੱਢਾ ਦਲ ਚਲਦਾ ਵਹੀਰ ਵਿੱਚ ਵੀ ਇਸ ਰਹੁਰੀਤੀ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਸਿੱਖ ਧਰਮ ਦੀਆਂ ਬਾਕੀ ਸੰਸਥਾਵਾਂ, ਉਦਾਸੀ, ਨਿਰਮਲੇ ਅਤੇ ਨਾਮਧਾਰੀ ਸੰਪ੍ਰਦਾਵਾਂ ਆਦਿ ਵੀ ਇਸ ਗ੍ਰੰਥ ਦਾ ਸਤਿਕਾਰ ਕਰਦੀਆਂ ਹਨ। ਵਿਸ਼ੇਸ਼ ਗੱਲ ਇਹ ਹੈ ਕਿ ਇਨ੍ਹਾਂ ਸੰਪ੍ਰਦਾਵਾਂ ਦੀ ਮਰਯਾਦਾ ਸੀਨਾ-ਬ-ਸੀਨਾ ਚਲੀ ਆਉਂਦੀ ਹੈ ਭਾਵ ਇਕ ਆਗੂ ਜਾਂ ਮਹੰਤ ਤੋਂ ਜਿਵੇਂ ਉਸ ਦੇ ਅਨੁਆਈ ਨੇ ਜੋ ਮਰਯਾਦਾ ਸਿਖੀ ਉਹ ਉਸੇ ਰੂਪ ਵਿੱਚ ਉਸ ਦਾ ਪਰਚਾਰ ਕਰਦਾ ਆ ਰਿਹਾ ਹੈ। ਇਸ ਦਾ ਸਪਸ਼ਟ ਭਾਵ ਇਹੋ ਹੈ ਕਿ ਸਮੁੱਚੇ ਸਿਖ ਪੰਥ ਨੂੰ ਸ੍ਰੀ ਦਸਮ ਗ੍ਰੰਥ ਉਤੇ ਗੌਰਵਤਾ ਸੀ ਜਿਸ ਕਰਕੇ ਸ਼ਬਦ-ਗੁਰੂ ਦੇ ਨਾਲ ਨਾਲ ਇਹ ਦੂਜਾ ਗਰੰਥ ਵੀ ਸਤਿਕਾਰਿਆ ਜਾਂਦਾ ਰਿਹਾ।

ਕੁਝ ਤਰਕਵਾਦੀ ਅਤੇ ਗੁਰਮਤਿ ਤੱਥਾਂ ਨੂੰ ਉਹਲੇ ਕਰਨ ਵਾਲੇ ਸੱਜਣ ਸ੍ਰੀ ਦਸਮ ਗ੍ਰੰਥ ਦੇ ਗੁਰੂ ਕ੍ਰਿਤ ਹੋਣ ਤੇ ਸ਼ੰਕਾ ਕਰਦੇ ਹਨ। ਪਰ ਅਜਿਹੇ ਸਜਣਾਂ ਦੇ ਸ਼ੰਕਿਆਂ ਅਥਵਾ ਤਰਕਾਂ ਦਾ ਆਧਾਰ ਵੀ ਇਕ ਨਹੀਂ ਅਤੇ ਨਾ ਹੀ ਉਹ ਹੁਣ ਤੱਕ ਕੋਈ ਪੱਕਾ ਸਬੂਤ ਦੇ ਸਕੇ ਹਨ ਕਿ ਸ੍ਰੀ ਦਸ਼ਮ ਗ੍ਰੰਥ ਗੁਰੂ ਕ੍ਰਿਤ ਨਹੀਂ। ਕਈ ਸੱਜਣ ਦਸ਼ਮ ਪਾਤਸ਼ਾਹ ਜੀ ਦੇ ਨਾਲ ਲਾਲ ਰਾਮ, ਸਿਆਮ ਅਤੇ ਕਲਿ ਨਾਮੀ ਕਵੀਆਂ ਨੂੰ ਇਸ ਰਚਨਾ ਦਾ ਕਰਤਾ ਮੰਨਦੇ

ਹਨ ਤੇ ਕਈ ਇਸ ਨੂੰ ਸਾਕਤ ਕਵੀਆਂ ਦੀ ਰਚਨਾ ਮੰਨਦੇ ਹਨ। ਫਿਰ ਕੁਝ ਇਹ ਕਹਿੰਦੇ ਹਨ ਕਿ ਇਹ ਗ੍ਰੰਥ ਦਸਮੇਸ਼ ਗੁਰੂ ਦੇ 52 ਕਵੀਆਂ ਦੀ ਰਚਨਾ ਨਾਲ ਭਰਪੂਰ ਹੈ ਪਰ ਇਹੋ ਜਿਹੇ ਸਾਰੇ ਸੱਜਣ ਇਨ੍ਹਾਂ ਦਲੀਲਾਂ ਦੇ ਹੱਕ ਵਿੱਚ ਕੋਈ ਪਰਮਾਣੀਕ ਹਵਾਲਾ ਦੇ ਸਕਣ ਤੋਂ ਅਸਮਰਥ ਰਹੇ ਹਨ। ਹਾਂ, ਉਨ੍ਹਾਂ ਨੇ ਹੇਠ ਲਿਖੇ ਕੁਝ ਨੁਕਤਿਆਂ ਦੇ ਆਧਾਰ ਤੇ ਆਪਣਾ ਸਾਰਾ ਜੋਰ ਇਸ ਗਲ ਉਤੇ ਲਾਇਆ ਹੈ ਕਿ ਇਹ ਗ੍ਰੰਥ ਦਸਮੇਸ਼ ਗੁਰੂ-ਕ੍ਰਿਤ ਨਹੀਂ:-

ੳ) ਭਾਈ ਸੁਖਾ ਸਿੰਘ, ਮਹਿਤਾਬ ਸਿੰਘ ਵਾਲੀ ਸਾਖੀ ਅਨੁਸਾਰ ਸਿੱਖ ਪੰਥ ਵਿੱਚ ਉਸ ਵੇਲੇ ਵੀ ਦਸਮ ਗ੍ਰੰਥ ਦੀ ਸੰਪਾਦਨਾ ਉਤੇ ਸਰਬ-ਸੰਮਤੀ ਨਹੀਂ ਸੀ।

ਅ) "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ" ਦੇ ਮੁਕਾਬਲੇ ਤੇ ਇਸ ਗ੍ਰੰਥ ਵਿੱਚ ਜਿਥੇ ਭਗਤੀ-ਭਾਵ ਦੀਆਂ ਰਚਨਾਵਾਂ ਬਹੁਤ ਘਟ ਹਨ ਉਥੇ ਇਤਿਹਾਸਕ ਅਤੇ ਮਿਥਿਹਾਸਕ ਵੇਰਵੇ ਬਹੁਤ ਜਿਆਦਾ ਹਨ।

ੲ) ਸ਼ਸਤਰ ਪੂਜਾ, ਭਗਤੀ ਪੂਜਾ, ਮਹਾਂ ਕਾਲ ਦੀ ਪੂਜਾ ਅਤੇ ਮਹਾਂ ਕਾਲ ਦੇ ਸਰੂਪ ਦਾ ਵਰਨਣ ਆਦਿ ਸਾਕਤ ਪੂਜਾ ਤੇ ਆਧਾਰਤ ਹਨ।

ਸ) ਬਚਿੱਤ੍ਰ ਨਾਟਕ ਵਿੱਚ ਘਟਨਾਵਾਂ ਦਾ ਵੇਰਵਾ ਇਤਿਹਾਸਕ ਅੰਕੜਿਆਂ ਦੇ ਕਰਮ ਅਨੁਸਾਰ ਨਹੀਂ ਹੈ। ਇਸ ਵਿੱਚ ਧਰਤੀ ਦੀ ਉਤਪਤੀ ਨਾ ਤਾਂ ਸਾਇੰਸ ਦੀ ਖੋਜ ਅਨੁਸਾਰ ਹੈ ਅਤੇ ਨਾ ਹੀ ਗੁਰਮਤਿ ਅਨੁਸਾਰ।

ਹ) ਤ੍ਰਿਆ ਚਰਿੱਤ੍ਰ ਇਕ ਅਸ਼ਲੀਲ ਰਚਨਾ ਹੈ ਅਤੇ ਗੁਰੂ ਸਾਹਿਬ ਕਦੇ ਵੀ ਅਜਿਹੀ ਰਚਨਾ ਨਹੀਂ ਸੀ ਕਰ ਸਕਦੇ। ਇਸ ਦੇ ਨਾਲ ਹੀ ਗੁਰੂ ਸਾਹਿਬ ਨੂੰ ਮੰਤਰ ਆਦਿ ਸਿੱਖਣ ਦਾ ਚਾਹਵਾਨ ਦਰਸਾਇਆ ਗਿਆ ਹੈ। ਇਹੋ ਗਲ ਹਕਾਇਤਾਂ ਬਾਰੇ ਆਖੀ ਜਾ ਸਕਦੀ ਹੈ ਜਿਸ ਵਿੱਚ ਕਵੀ ਸੁਖ ਨਿਧਾਨ ਦਾ ਬਹੁਤਾ ਸ਼ੋਕੀਨ ਲਗਦਾ ਹੈ ਤੇ ਰਚਨਾ ਤ੍ਰਿਆ ਚਰਿਤ੍ਰਾਂ ਨਾਲ ਭਰਪੂਰ ਹੈ।

ਕ) ਸ੍ਰੀ ਦਸਮ ਗ੍ਰੰਥ ਦਾ ਸੰਪਾਦਨ ਗੁਰੂ ਸਾਹਿਬ ਨੇ ਆਪ ਨਹੀਂ ਸੀ ਕੀਤਾ ਸਗੋਂ ਭਾਈ ਮਨੀ ਸਿੰਘ ਜੀ ਨੇ ਬਾਅਦ ਵਿੱਚ ਕੀਤਾ ਜਿਸ ਕਾਰਨ ਇਸ ਦੀ ਪ੍ਰਮਾਣੀਕਤਾ ਸਿੱਧ ਨਹੀਂ ਹੁੰਦੀ।

ਉਪਰੋਕਤ ਨੁਕਤਿਆਂ ਦਾ ਉਤਰ ਇਸ ਹੱਥਲੀ ਪੁਸਤਕ ਵਿੱਚ ਲੇਖਕ ਨੇ ਬੜੇ ਵਿਸਥਾਰ ਨਾਲ ਦਿੱਤਾ ਹੈ। ਭਾਵੇਂ ਇਥੇ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ ਹੈ ਪਰ ਕੁਝ ਕੁ ਗੱਲਾਂ ਤੇ ਵੀਚਾਰ ਕਰਨੀ ਜਰੂਰੀ ਹੈ।

ਭਾਈ ਸੁਖਾ ਸਿੰਘ ਮਹਿਤਾਬ ਸਿੰਘ ਵਾਲੀ ਸਾਖੀ ਨੂੰ ਗਲਤ ਸਮਝਿਆ ਜਾਂਦਾ ਹੈ। ਅਸਲ ਵਿੱਚ ਭਾਈ ਮਨੀ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਅਤੇ ਸ੍ਰੀ ਦਸਮ ਗ੍ਰੰਥ ਜੀ ਦੀ ਬਾਣੀ ਨੂੰ ਇਕੋ ਜਿਲਦ ਵਿੱਚ ਇਕਤਰ ਕਰ ਦਿੱਤਾ ਸੀ ਜੋ ਕਿ ਉਸੇ ਰੂਪ ਵਿੱਚ ਇਸ ਵੇਲੇ ਰਾਜਾ ਗੁਲਾਬ ਸਿੰਘ ਸੇਠੀ ਦੇ ਪਰਵਾਰ ਕੋਲ ਦਿੱਲੀ ਵਿਖੇ ਮੌਜੂਦ ਹੈ। ਉਸ ਸਮੇਂ ਪੰਥ ਵਿੱਚ ਵਿਚਾਰ ਇਹ ਚਲੀ ਸੀ ਕਿ ਉਪਰੋਕਤ ਸੰਕਲਿਤ ਬੀੜ ਨੂੰ ਇਕੋ ਜਿਲਦ ਵਿੱਚ ਰਹਿਣ ਦਿੱਤਾ ਜਾਵੇ ਜਾਂ ਕਿ ਵੱਖੋ ਵੱਖ ਕਰ ਦਿੱਤਾ ਜਾਵੇ ਅਤੇ ਇਸ ਵਿਵਾਦ ਨੂੰ ਸੁਲਝਾਉਣ ਬਾਰੇ ਜੋ ਗੁਰਮਤਾ ਹੋਇਆ ਸੀ ਉਸ ਤੋਂ ਸਿੱਖ ਜਗਤ ਜਾਣੂੰ ਹੈ ਅਤੇ ਉਪਰੋਕਤ ਦੋਵੇਂ ਸੂਰਬੀਰਾਂ ਵਲੋਂ ਮਸੇ ਰੰਘੜ ਦਾ ਸਿਰ ਵੱਢ ਕੇ ਲਿਆਉਣ ਵਿੱਚ ਸਫਲ ਰਹਿਣ ਦੇ ਫਲਸਰੂਪ ਗੁਰੂ-ਪੰਥ ਨੇ ਉਪਰੋਕਤ ਬੀੜ ਨੂੰ ਸੁਰੱਖਿਅਤ ਕਰ ਲਿਆ ਸੀ।

ਭਾਈ ਰਤਨ ਸਿੰਘ ਭੰਗੂ ਜੋ ਕਿ ਭਾਈ ਮਹਿਤਾਬ ਸਿੰਘ ਦੇ ਪੋਤਰੇ ਸਨ, ਨੇ ਇਕ ਬੜਾ ਪਰਮਾਣੀਕ ਗ੍ਰੰਥ "ਪੰਥ ਪ੍ਰਕਾਸ਼" ਲਿਖਿਆ ਹੈ ਜਿਸ ਦੇ ਇਕ ਹਥ-ਲਿਖਤ ਨੁਸਖੇ ਅਨੁਸਾਰ ਸਾਬਤ ਹੁੰਦਾ ਹੈ ਕਿ ਉਪਰੋਕਤ ਬੀੜ ਪੰਥ ਵਿੱਚ ਪ੍ਰਕਾਸ਼ ਹੁੰਦੀ ਰਹੀ। ਜਦੋਂ ਜਥੇਦਾਰ ਹਰੀ ਸਿੰਘ ਭੰਗੀ ਨੇ ਕਸੂਰ ਉਤੇ ਹਮਲਾ ਕਰਨਾ ਸੀ ਤਾਂ ਪੰਥ ਵਿੱਚ ਇਹ ਵੀਚਾਰ ਪੇਸ਼ ਹੋਈ ਕਿ ਕਸੂਰ ਵਿੱਚ ਪਠਾਣ ਬਹੁਤੇ ਜ਼ਿਆਦਾ ਹੋਣ ਕਾਰਨ ਹੋਰ ਸਿੰਘ ਸੂਰਮਿਆਂ ਨੂੰ ਇਕਠਾ ਕਰਨ ਤੱਕ ਕੁਝ ਉਡੀਕ ਕਰ ਲਈ ਜਾਵੇ। ਪਰ ਜਥੇਦਾਰ ਹਰੀ ਸਿੰਘ ਜੀ ਨੇ ਪ੍ਰਣ ਕਰ ਲਿਆ ਸੀ ਕਿ "ਖ਼ਾਲਸਾ ਜੀ! ਪ੍ਰਸ਼ਾਦਾ ਤਾਂ ਹੀ ਛਕਣਾ ਹੈ ਜੇ ਕਸੂਰ ਵਿਚੋਂ ਬ੍ਰਾਹਮਣ ਦੀ ਧੀ ਪਹਿਲਾਂ ਲਿਆ ਕੇ ਬ੍ਰਾਹਮਣ ਦੇ ਹਵਾਲੇ ਕਰ ਦੇਈਏ।" ਉਸ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਓਟ ਲਈ ਗਈ ਅਤੇ ਅਰਦਾਸਿ ਉਪਰੰਤ ਗ੍ਰੰਥੀ ਸਿੰਘ ਜੀ ਨੇ ਪਾਵਨ ਹੁਕਮਨਾਮਾ ਲਿਆ ਤਾਂ ਇਹ ਮਹਾਂਵਾਕ ਆਇਆ :-

"ਮੁੰਦਾਵਣੀ ਮਹਲਾ ੫ ॥ ਥਾਲ ਵਿਚਿ ਤਿੰਨਿ ਵਸਤੂ ਪਈਓ

ਸਤੁ ਸੰਤੋਖੁ ਵੀਚਾਰੋ"। ਹੁਕਮਨਾਮਾ ਲੈਣ ਦੀ ਪਰੰਪਰਾ ਅਨੁਸਾਰ ਪਾਵਨ ਬੀੜ ਦੇ ਮੱਧ ਵਿਚੋਂ ਹੁਕਮ ਲਿਆ ਗਿਆ। ਜਿਸ ਤੋਂ ਇਹ ਸਿੱਧ ਹੁੰਦਾ ਹੈ ਕਿ ਜਿਸ ਬੀੜ ਸਾਹਿਬ ਤੋਂ ਲਿਆ ਗਿਆ ਹੈ ਓਹ ਲਗਭਗ 2800 ਪੰਨਿਆਂ ਦੀ ਹੋਵੇਗੀ ਅਤੇ ਉਹ ਭਾਈ ਸਾਹਿਬ ਮਨੀ ਸਿੰਘ ਵਲੋਂ ਸੰਪਾਦਤ ਬੀੜ ਹੀ ਹੋ ਸਕਦੀ ਹੈ। ਸੋ, ਇਸ ਸਾਖੀ ਦੇ ਆਧਾਰ ਤੇ ਇਹ ਕਹਿਣਾ ਕਿ ਸ੍ਰੀ ਦਸਮ ਗ੍ਰੰਥ ਦੀ ਸੰਪਾਦਨਾ ਤੇ ਝਗੜਾ ਸੀ, ਬਿਲਕੁਲ ਨਿਰਮੂਲ ਗੱਲ ਹੈ।

ਜਿਥੋਂ ਤੱਕ ਸ੍ਰੀ ਦਸਮ ਗ੍ਰੰਥ ਵਿੱਚ ਭਗਤੀ ਭਾਵ ਦੀਆਂ ਰਚਨਾਵਾਂ ਘੱਟ ਹੋਣ ਦਾ ਸੰਬੰਧ ਹੈ, ਇਹ ਸੁਭਾਵਿਕ ਹੈ ਕਿਉਂਕਿ ਦਸਮੇਸ਼ ਪਿਤਾ ਜੀ ਤੋਂ ਪਹਿਲਾਂ ਇਹ ਨਿਰਮਲ ਪੰਥ ਨਿਰੋਲ ਸੰਤ-ਧਰਮ ਸੀ। ਦਸਮੇਸ਼ ਪਿਤਾ ਨੇ ਇਸ ਨੂੰ ਸੰਤ-ਸਿਪਾਹੀ ਦਾ ਰੂਪ ਦੇ ਕੇ ਸੰਪੂਰਨਤਾ ਦਿੱਤੀ ਅਤੇ ਇਸ ਅਨੁਸਾਰ ਬੀਰ-ਰਸੀ ਸਾਹਿਤ ਰਚਿਆ ਜਿਸ ਦਾ ਮਨੋਰਥ ਗੁਰੂ ਸਾਹਿਬ ਨੇ ਆਪ ਹੀ ਸਪਸ਼ਟ ਕਰ ਦਿੱਤਾ ਕਿ "ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ"। ਸੋ, ਸ੍ਰੀ ਦਸਮ ਗ੍ਰੰਥ ਭਾਰਤੀ ਸੰਸਕ੍ਰਿਤੀ ਦਾ ਆਪਣਾ ਇਤਿਹਾਸਕ ਅਤੇ ਮਿਥਿਹਾਸਕ ਵਿਰਸਾ ਸਾਂਭਣ ਦੇ ਨਾਲ ਨਾਲ "ਧਰਮ ਜੁਧ ਕੇ ਚਾਇ" ਵਾਲੇ ਮਨੋਰਥ ਦੀ ਪੂਰਤੀ ਦਾ ਪ੍ਰਤੀਕ ਵੀ ਹੈ। ਪਰੰਪਰਾ ਚਲੀ ਆਉਂਦੀ ਹੈ ਕਿ ਯੁਧ ਸਮੇਂ ਸੂਰਮਿਆਂ ਨੂੰ ਜੋਸ਼ ਦੇ ਕੇ ਉਭਾਰਨ ਹਿਤ ਗੁਜ਼ਰੇ ਸਮੇਂ ਦੇ ਸੂਰਮਿਆਂ ਦੇ ਕਾਰਨਾਮੇ ਸੁਣਾਏ ਜਾਂਦੇ ਹਨ। ਸੋ, ਗੁਰੂ ਸਾਹਿਬ ਨੇ ਵੀ ਇਸ ਪ੍ਰੰਪਰਾ ਨੂੰ ਸੁਰਜੀਤ ਰਖਣ ਵਾਸਤੇ ਇਹ ਢੰਗ ਵਰਤਿਆ। ਪਰ ਇਸ ਭਾਵ ਨੂੰ ਨਾ ਸਮਝ ਸਕਣਾ ਜਾਂ ਸਮਝਦੇ ਹੋਏ ਜਾਣ ਬੁਝ ਕੇ ਹੁੱਜਤਾਂ ਕਰਨੀਆਂ ਗੁਰਮਤਿ ਤੋਂ ਅਣਜਾਣ ਹੋਣ ਦਾ ਸਬੂਤ ਦੇਣ ਤੁੱਲ ਹੈ।

ਇਸ ਮਹਾਨ ਗ੍ਰੰਥ ਦੀਆਂ ਰਚਨਾਵਾਂ ਨੂੰ ਸਾਕਤ ਕਵੀਆਂ ਦੀ ਰਚਨਾ ਆਖਣ ਵਾਲੇ, ਜਾਪਦਾ ਹੈ ਕਿ ਸਾਕਤ ਮੱਤ ਤੋਂ ਹੀ ਅਣਜਾਣ ਹਨ। ਕੋਈ ਵੀ ਸਾਕਤ ਕਵੀ ਸ੍ਰੀ ਰਾਮ ਚੰਦਰ ਜਾਂ ਸ੍ਰੀ ਕ੍ਰਿਸ਼ਨ ਜੀ ਦੀ ਨਾ ਤਾਂ ਉਪਮਾ ਕਰ ਸਕਦਾ ਹੈ ਅਤੇ ਨਾ ਹੀ ਉਨ੍ਹਾਂ ਤੋਂ ਕੋਈ ਪ੍ਰੇਰਣਾ ਲੈ ਸਕਦਾ ਹੈ ਜਿਵੇਂ ਕਿ "ਰਾਮਾਵਤਾਰ" ਅਤੇ 'ਕ੍ਰਿਸ਼ਨ ਅਵਤਾਰ' ਦੇ ਰਚਿਅਤਾ ਦਾ ਯਤਨ ਹੈ। ਫਿਰ ਅਸੀਂ ਅਲਪ ਬੁਧੀ ਵਾਲੇ ਕਿਵੇਂ ਆਖ ਸਕਦੇ ਹਾਂ ਕਿ ਅਕਾਲ ਪੁਰਖ ਵਾਹਿਗੁਰੂ ਗੁਰੂ ਕੇਵਲ ਗੋਬਿੰਦ, ਗੋਪਾਲ, ਦਮੋਦਰ, ਰਾਮ

ਆਦਿ ਦੇ ਰੂਪਾਂ ਵਿੱਚ ਹੀ ਆਪਣਾ ਆਪ ਪ੍ਰਗਟਾਅ ਸਕਦਾ ਹੈ ਪਰ ਮਹਾਂਕਾਲ ਦੇ ਭਿਆਨਕ ਰੂਪ ਵਿੱਚ ਨਹੀਂ। ਅਜਿਹਾ ਆਖਣਾ ਤਾਂ ਗੁਰਮਤਿ ਸਿਧਾਂਤ ਦੇ ਉਲਟ ਹੈ। ਕਹਿਣ ਦਾ ਭਾਵ ਇਹ ਹੈ ਕਿ ਅਜਿਹਾ ਆਖਣ ਵਾਲੇ ਨੇ ਵਾਹਿਗੁਰੂ ਦਾ ਅੰਤ ਪਾ ਲਿਆ ਹੈ ਕਿ ਵਾਹਿਗੁਰੂ ਦਾ ਇਹ ਰੂਪ ਨਹੀਂ ਹੋ ਸਕਦਾ। ਫਿਰ ਨਿਰਗੁਣ ਸਰਗੁਣ ਸਰੂਪ ਬਾਰੇ ਵਿਚਾਰ ਕਰਨੀ ਤਾਂ ਵਾਧੂ ਜਿਹੀ ਹੀ ਹੈ ਕਿਉਂਕਿ ਗੁਰਬਾਣੀ ਅਨੁਸਾਰ ਅਕਾਲ ਪੁਰਖ ਦੋਹਾਂ ਸਰੂਪਾਂ ਵਿੱਚ ਹੀ ਵਰਤਦਾ ਹੈ।

ਹੈਰਾਨੀ ਹੁੰਦੀ ਹੈ ਜਦੋਂ ਆਪਣੇ ਆਪ ਨੂੰ ਗੁਰਮਤਿ ਦੇ ਖੋਜੀ ਕਹਿਣ ਵਾਲੇ ਆਖਦੇ ਹਨ ਕਿ ਬਚਿੱਤਰ ਨਾਟਕ ਵਿੱਚ ਧਰਤੀ ਦੇ ਉਤਪੰਨ ਹੋਣ ਦੀ ਸਾਖੀ ਗੁਰਬਾਣੀ ਵਿਚਲੇ ਤੱਥਾਂ ਦੇ ਵਿਰੁੱਧ ਹੈ ਅਤੇ ਸਾਇੰਸ ਨਾਲ ਵੀ ਮੇਲ ਨਹੀਂ ਖਾਂਦੀ। ਅਜਿਹੇ ਵਿਦਵਾਨ ਪਹਿਲਾਂ ਇਹ ਤਾਂ ਫੈਸਲਾ ਕਰਨ ਕਿ ਉਹ ਇਸ ਧਰਤੀ ਦੀ ਉਤਪਤੀ ਸਾਇੰਸ ਅਨੁਸਾਰ ਮੰਨਦੇ ਹਨ ਜਾਂ ਗੁਰਮਤਿ ਅਨੁਸਾਰ? ਗੁਰਬਾਣੀ ਦੇ ਆਧਾਰ ਤੇ ਸਿਖ ਦਾ ਇਹ ਨਿਸਚਾ ਹੈ ਕਿ ਇਹ ਕੁਲ ਕਾਇਨਾਤ (ਧਰਤੀ ਸਮੇਤ) ਅਨੇਕਾਂ ਵਾਰ ਸਾਜੀ ਗਈ ਅਤੇ ਅਨੇਕਾਂ ਵਾਰ ਬਿਨਸੀ। ਕੋਈ ਸੱਜਣ ਇਹ ਕਿਵੇਂ ਕਹਿ ਸਕਦਾ ਹੈ ਕਿ ਧਰਤੀ ਹਰ ਵਾਰੀ ਇਕੋ ਜਿਹੀ ਇਕੋ ਤਰ੍ਹਾਂ ਹੀ ਸਾਜੀ ਗਈ ਸੀ। ਇਹ ਤਾਂ ਮਾਲਕ ਦੀ ਆਪਣੀ ਮੌਜ ਹੈ ਜਿਸ ਤਰ੍ਹਾਂ ਉਸ ਦਾ ਜੀਅ ਕਰੇ ਉਸੇ ਤਰ੍ਹਾਂ ਧਰਤੀ ਸਾਜ ਦੇਵੇ। ਅਜਿਹੇ ਕੌਤਕਾਂ ਕਾਰਣ ਹੀ ਸਿਰਜਨਹਾਰ ਨੂੰ ਬੇਅੰਤ, ਅਗਮ, ਅਥਾਹ ਆਦਿ ਕਿਹਾ ਜਾਂਦਾ ਹੈ। ਜੇ ਇਹ ਦਾਅਵਾ ਕਰ ਲਿਆ ਜਾਵੇ ਕਿ ਨਹੀਂ ਜੀ!, ਧਰਤੀ ਤਾਂ ਅਮਕੇ ਤਰੀਕੇ ਨਾਲ ਹੀ ਸਾਜੀ ਗਈ ਸੀ ਤਾਂ ਫਿਰ ਉਹ ਮਾਲਕ ਬੇਅੰਤ ਕਿਵੇਂ ਰਿਹਾ? ਫਿਰ ਤਾਂ ਅਜੋਕੇ ਵਿਦਵਾਨਾਂ ਨੇ ਉਸ ਦਾ ਅੰਤ ਪਾ ਲਿਆ। ਹੁਣ ਪੰਥ ਪਿਆਰੇ ਆਪ ਵੇਖਣ ਕਿ ਅਜਿਹੇ ਦਾਅਵੇ ਕਰਨ ਵਾਲੇ ਕਿਤਨੇ ਕੁ ਗੁਰਮਤਿ ਦੇ ਧਾਰਨੀ ਹੋ ਸਕਦੇ ਹਨ।

ਫਿਰ, ਬਚਿੱਤ੍ਰ ਨਾਟਕ ਵਿਚ ਇਤਿਹਾਸਕ ਅੰਕੜੇ ਕਰਮਵਾਰ ਨਾ ਆਉਣ ਬਾਰੇ ਵੀ ਬੜੀਆਂ ਬੇਥਵੀਆਂ ਦਲੀਲਾਂ ਦਿੱਤੀਆਂ ਜਾਂਦੀਆਂ ਹਨ। ਜੇ ਜ਼ਰਾ ਕੁ ਧਿਆਨ ਨਾਲ ਪੜ੍ਹਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਕਲਗੀਧਰ ਪਿਤਾ ਜੀ ਨੇ ਅਕਾਲ ਪੁਰਖ ਨਾਲ ਆਪਣੀ ਗਲਬਾਤ ਦਾ ਵਰਨਣ ਕੀਤਾ ਹੈ ਅਤੇ ਕੋਈ

ਗਲਬਾਤ ਕਰਦਿਆਂ ਇਤਿਹਾਸਕ ਘਟਨਾਵਾਂ ਦਾ ਕਰਮ ਵਾਰ ਆਵਨਾ ਜਰੂਰੀ ਨਹੀਂ ਹੁੰਦਾ ਅਤੇ ਨਾ ਹੀ ਅਜੇਹਾ ਕੋਈ ਨੇਮ ਹੈ। ਗੁਰੂ ਸਾਹਿਬ ਵਲੋਂ ਅਜਿਹਾ ਵਰਨਣ ਕਰਨ ਦਾ ਭਾਵ ਇਹ ਦ੍ਰਿੜ੍ਹ ਕਰਾਉਣਾ ਹੈ ਕਿ ਕਰਤਾ ਪੁਰਖ ਵਲੋਂ ਪਹਿਲਾਂ ਵੀ ਇਸ ਧਰਤੀ ਉਤੇ ਕਈ ਮਹਾਂ ਪੁਰਖ ਭੇਜੇ ਗਏ ਪਰ ਉਨ੍ਹਾਂ ਨੇ ਮਾਲਕ ਦਾ ਨਹੀਂ ਸਗੋਂ ਕੋਈ ਨ ਕੋਈ ਅੰਤਰ ਪਾ ਕੇ ਆਪਣਾ ਨਾਮ ਪਰਚਾਰਣ ਅਤੇ ਜਪਾਉਣ ਦਾ ਯਤਨ ਕੀਤਾ। ਇਸ ਲਈ ਸਾਰਾ ਤਾਤਪਰਜ ਦੱਸ ਕੇ ਅਕਾਲ ਪੁਰਖ ਨੂੰ 'ਪੰਥ ਪਰਚੁਰ ਕਰਬੋ' ਹਿਤ ਸ੍ਰੀ ਦਸਮੇਸ਼ ਜੀ ਨੂੰ ਸੰਸਾਰ ਉਤੇ ਭੇਜਣਾ ਪਿਆ। ਐਨੀ ਸਪਟ ਗਲ ਨੂੰ ਵੀ ਜੇ ਅਖੌਤੀ ਵਿਦਵਾਨ ਨਾ ਸਮਝ ਸਕਣ ਜਾਂ ਸਮਝਦੇ ਹੋਏ ਕਿੰਤੂ ਕਰਨ ਲਗ ਜਾਣ ਤਾਂ ਮਨ ਵਿਚ ਸੁਤੇ ਹੀ ਇਹ ਸ਼ੰਕਾ ਉਠਦੀ ਹੈ ਕਿ ਕਿਤੇ ਇਹ ਵਿਦਵਾਨ ਅਨਮਤੀਆਂ ਦੇ ਢਹੇ ਚੜ੍ਹ ਕੇ ਜਾਣ ਬੁਝ ਕੇ ਪੰਥ ਵਿਚ ਮਨਮਤ ਫੈਲਾਉਣ ਦਾ ਯਤਨ ਤਾਂ ਨਹੀਂ ਕਰ ਰਹੇ?

ਜਿਥੋਂ ਤੱਕ ਚਰਿਤ੍ਰਾਂ ਵਿਚ ਅਸ਼ਲੀਲ ਸ਼ਬਦਾਵਲੀ ਦੀ ਵਰਤੋਂ ਦਾ ਸਬੰਧ ਹੈ, ਪਾਠਕ ਇਸ ਬਾਰੇ ਵਿਸਥਾਰ ਸਬੰਧਤ ਪ੍ਰਕਰਣ ਵਿਚ ਵਾਚ ਲੈਣਗੇ।

ਸ੍ਰੀ ਦਸਮ ਗਰੰਥ ਬਾਰੇ ਪੰਥਕ ਵਿਚਾਰਧਾਰਾ ਵਿਚ ਕੋਈ ਮਤਭੇਦ ਨਹੀਂ ਕਿਉਂਕਿ ਇਸ ਵੇਲੇ ਸ੍ਰੀ ਦਸਮ ਗਰੰਥ ਜਿਸ ਰੂਪ ਵਿਚ ਹੈ ਉਸ ਦੀ ਸੰਪਾਦਨਾ ਗੁਰੂ ਸਾਹਿਬ ਨੇ ਆਪ ਨਹੀਂ ਸੀ ਕੀਤੀ ਸਗੋਂ ਭਾਈ ਮਨੀ ਸਿੰਘ ਜੀ ਨੇ ਮਾਤਾ ਸੁੰਦਰੀ ਜੀ (ਸਾਹਿਬਾਂ ਦੇ ਮਹਿਲ) ਦੀ ਨਿਗਰਾਨੀ ਹੇਠ ਹੋਈ ਸੀ। ਭਾਈ ਸਾਹਿਬ, ਬਾਲਾ ਪ੍ਰੀਤਮ ਜੀ ਦੇ ਜਮਾਤੀ ਅਨਿੰਨ ਸਿਖ, ਲਿਖਾਰੀ ਅਤੇ ਸੰਗੀ ਸਨ। ਗੁਰੂ ਸਾਹਿਬ ਦੀ ਲਿਖਤ ਦੀ ਜਾਣਕਾਰੀ ਜਿੰਨੀ ਇਨ੍ਹਾਂ ਨੂੰ ਹੋ ਸਕਦੀ ਸੀ ਹੋਰ ਕਿਸੇ ਨੂੰ ਨਹੀਂ। ਇਸ ਲਈ ਇਹਨਾਂ ਨੇ ਦਸਮੇਸ਼ ਪਿਤਾ ਜੀ ਦੀ ਉਪਲਬਧ ਪਰਮਾਣੀਕ ਰਚਨਾ ਨੂੰ ਹੀ ਸੰਪਾਦਨ ਕੀਤਾ। ਆਪ ਨੇ ਇੰਜ ਕਰਨਾ ਤਾਂ ਮਨਜ਼ੂਰ ਕਰ ਲਿਆ ਕਿ ਅਕਾਲ ਉਸਤਤਿ, ਰਾਮਾ ਅਵਤਾਰ, ਕ੍ਰਿਸ਼ਨ ਅਵਤਾਰ, ਵਿੱਚ ਕਈ ਥਾਂ ਤੇ ਰਚਨਾ ਦੀ ਲੜੀ ਤਾਂ ਬੇਸ਼ਕ ਟੁੱਟ ਜਾਵੇ ਪਰ ਸ਼ੱਕੀ ਬਾਣੀ ਨੂੰ ਸੰਪਾਦਨਾ ਵਿਚ ਸ਼ਾਮਲ ਨਹੀਂ ਕੀਤਾ। ਜੇ ਆਪ ਜੀ ਨੇ ਪ੍ਰਮਾਣੀਕਤਾ ਦਾ ਐਨਾ ਸਖ਼ਤ ਮਾਪਦੰਡ ਨਾ ਰਖਿਆ ਹੁੰਦਾ ਤਾਂ ਉਪਰੋਕਤ ਰਚਨਾਵਾਂ ਵਿਚਲੀਆਂ ਕੜੀਆਂ ਗੁੰਮ

ਨਾ ਹੁੰਦੀਆਂ ਸਗੋਂ ਨਵੀਂ ਰਚਨਾ ਕਰਕੇ ਪੂਰਨ ਕਰ ਲਈਆਂ ਹੁੰਦੀਆਂ। ਫਿਰ ਮਾਤਾ ਜੀ ਦਸਮੇਸ਼ ਰਚਨਾ ਬਾਰੇ ਸਿਰਫ ਸਾਰੀ ਜਾਣਕਾਰੀ ਹੀ ਨਹੀਂ ਸਨ ਮੰਗਦੇ, ਸਗੋਂ ਇਕੱਠੀਆਂ ਕੀਤੀਆਂ ਰਚਨਾਵਾਂ ਵੀ ਮੰਗਵਾ ਲੈਂਦੇ ਸਨ ਜਿਹਾ ਕਿ ਮਾਤਾ ਜੀ ਅਤੇ ਭਾਈ ਮਨੀ ਸਿੰਘ ਜੀ ਦੇ ਪੱਤਰਾਂ ਤੋਂ ਸਪਸ਼ਟ ਹੁੰਦਾ ਹੈ।

ਅੰਤ ਵਿੱਚ ਇਹ ਲਿਖ ਦੇਣਾ ਯੋਗ ਹੈ ਕਿ ਇਸ ਮਹਾਨ ਗਰੰਥ ਦੇ ਅਧਿਐਨ ਕਰਤਾ ਨੂੰ ਸਪਸ਼ਟ ਹੋ ਜਾਂਦਾ ਹੈ ਕਿ ਉਪਰੋਕਤ ਗਰੰਥ ਨੂੰ ਗੁਰੂ ਸਾਹਿਬ ਜੀ ਨੇ ਇਕ ਪੂਰੀ ਪਲਾਨ ਬਣਾ ਕੇ ਰਚਿਆ, ਨਾ ਕਿ ਕਈ ਕਵੀਆਂ ਨੇ ਰਲ ਮਿਲ ਕੇ। ਇਹੋ ਕਾਰਨ ਹੈ ਕਿ ਉਹ ਥਾਂ ਪਰ ਥਾਂ ਫੁਰਮਾਉਂਦੇ ਹਨ ਕਿ "ਮੈਂ ਗਰੰਥ ਦੇ ਵਿਸਥਾਰ ਦੇ ਡਰ ਤੋਂ ਸੰਖੇਪ ਜਿਹਾ ਵਰਨਣ ਕਰਦਾ ਹਾਂ।" ਜੇਕਰ ਕਵੀ ਜਨ ਰਲ ਕੇ ਇਸ ਦੀ ਰਚਨਾ ਕਰਦੇ ਤਾਂ ਇਹ ਗੱਲ ਨਾ ਹੁੰਦੀ ਸਗੋਂ ਹਰੇਕ ਕਵੀ ਨੇ ਵਧ ਤੋਂ ਵਧ ਆਪਣੀ ਵਿਦਵਤਾ ਦਰਸਾਈ ਹੁੰਦੀ ਅਤੇ ਵਿਸਥਾਰ ਤੋਂ ਡਰਨ ਦੀ ਕੋਈ ਗਲ ਹੀ ਨਹੀਂ ਸੀ ਹੋਣੀ। ਫਿਰ ਹਰੇਕ ਅਧਿਆਇ ਦੀ ਸਮਾਪਤੀ ਤੇ ਉਸ ਅਧਿਆਇ ਦੀ ਸਮਾਪਤੀ ਦਾ ਹੀ ਜ਼ਿਕਰ ਕੀਤਾ ਹੈ ਅਤੇ ਕੇਵਲ ਚਰਿਤ੍ਰੋ ਪਾਖਯਾਨ ਦੀ ਸਮਾਪਤੀ ਤੋਂ ਬਾਅਦ ਆਪ ਜੀ ਨੇ ਉਸ ਵੇਲੇ ਦੀ ਸਾਹਿਤਕ ਪਰੰਪਰਾ ਅਨੁਸਾਰ ਅਕਾਲ ਪੁਰਖ ਦੀ ਮਿਹਰ ਮੰਗਦੇ ਹੋਏ (ਹਮਰੀ ਕਰੋ ਹਾਥ ਦੈ ਰਛਾ) ਗਰੰਥ ਦੀ ਸੰਪੂਰਨਤਾ ਦੀ ਸੂਚਨਾ ਦਿੱਤੀ ਹੈ। "ਪੂਰਨ ਕਰਾ ਗ੍ਰੰਥ ਤਤਕਾਲਾ" ਅਤੇ ਨਾਲ ਹੀ ਆਪਣੀ ਨੀਤੀ ਪੂਰਨ ਬਚਨਾਂ ਬਾਰੇ ਫੁਰਮਾਉਂਦੇ ਹਨ-"ਸੁਨੈ ਮੂੜ ਚਿਤ ਲਾਇ, ਚਤੁਰਤਾ ਆਵਈ।" ਇਸ ਤੋਂ ਸਪਸ਼ਟ ਹੈ ਕਿ ਇਥੋਂ ਤੱਕ ਤਾਂ ਗ੍ਰੰਥ ਦੀ ਰਚਨਾ ਤੇ ਸੰਪਾਦਨਾ ਸਾਹਿਬਾਂ ਨੇ ਆਪ ਯੋਜਨਾਬਧ ਤਰੀਕੇ ਨਾਲ ਕੀਤੀ ਸੀ ਪਰ ਸ੍ਰੀ ਅਨੰਦਪੁਰ ਸਾਹਿਬ ਛਡਣ ਉਪਰੰਤ ਉਹ ਗਰੰਥ ਅਲੋਪ ਹੋ ਗਿਆ ਸੀ ਜਿਸ ਦੀ ਮੁੜ ਸੰਪਾਦਨਾ ਦੀ ਸੇਵਾ ਅਨਿੰਨ ਸਿਖ ਭਾਈ ਮਨੀ ਸਿੰਘ ਜੀ ਅਤੇ ਮਾਤਾ ਸੁੰਦਰੀ ਜੀ ਵਰਗੇ ਦੂਰ-ਦ੍ਰਿਸ਼ਟੀ ਵਿਅਕਤਿਵ ਨੇ ਕੀਤੀ ਸੀ ਜਿਸ ਦੇ ਅੰਤ ਵਿੱਚ ਜ਼ਫਰਨਾਮਾ ਅਤੇ ਹਿਕਾਇਤਾਂ ਸੰਪਾਦਤ ਕੀਤੀਆਂ ਗਈਆਂ ਜੋ ਕਿ ਗੁਰੂ ਸਾਹਿਬ ਦੀਆਂ ਬਾਅਦ ਦੀਆਂ ਰਚਨਾਵਾਂ ਸਨ।

ਸੋ, ਅਜਿਹੀ ਵਡਮੁੱਲੀ ਗੁਰੂ-ਕ੍ਰਿਤ ਉਤੇ ਅਖੌਤੀ ਵਿਦਵਾਨਾਂ ਵਲੋਂ ਸਮੇਂ ਸਮੇਂ ਹਮਲੇ ਹੁੰਦੇ ਰਹੇ ਹਨ। ਇਨ੍ਹਾਂ ਵਿਚੋਂ ਸਭ ਤੋਂ

ਅਖੀਰਲਾ ਮਾਰੂ ਹਮਲਾ ਗਿਆਨੀ ਭਾਗ ਸਿੰਘ ਅੰਬਾਲਾ ਨੇ "ਦਸਮ ਗ੍ਰੰਥ ਨਿਰਣੈ" ਪੁਸਤਕ ਲਿਖ ਕੇ ਕੀਤਾ ਹੈ। ਇਸ ਵਿਚ ਬੇਹਦ ਘਟੀਆ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ ਜਿਸ ਨੂੰ ਪੜ੍ਹ ਕੇ ਹਰੇਕ ਸਿਖ ਦਾ ਹਿਰਦਾ ਲੂਹਿਆ ਜਾਣਾ ਕੁਦਰਤੀ ਹੈ। ਇਸ ਪੁਸਤਕ ਦੇ ਪੜ੍ਹਨ ਨਾਲ ਪੰਥ ਦੀ ਨਵੀਂ ਪਨੀਰੀ ਵਿਚ ਇਸ ਮਹਾਨ ਗਰੰਥ ਬਾਰੇ ਸ਼ੰਕੇ ਪੈਣ ਦਾ ਡਰ ਸੀ। ਸੋ, ਸਾਨੂੰ ਪ੍ਰਸੰਨਤਾ ਹੋਈ ਹੈ ਕਿ ਅਕਾਲ ਪੁਰਖ ਨੇ ਆਪ ਕਿਰਪਾ ਕਰਕੇ ਗਿਆਨੀ ਹਰਿਬੰਸ ਸਿੰਘ ਜੀ ਤੋਂ ਗਿਆਨੀ ਭਾਗ ਸਿੰਘ ਦੇ ਕੁਤਰਕਾਂ ਦਾ ਪ੍ਰਮਾਣੀਕ ਢੰਗ ਨਾਲ ਉਤਰ ਦੇਣ ਦੀ ਸੇਵਾ ਲਈ ਹੈ। ਇਹ ਗੁਰਬਾਣੀ ਦੇ ਖੋਜੀ, ਵਿਚਾਰਵਾਨ ਅਤੇ ਨਾਮ ਸਿਮਰਨ ਵਾਲੇ ਸੱਜਣ ਹਨ। ਸਤਿਗੁਰੂ ਦੀ ਬਖ਼ਸ਼ਿਸ਼ ਦੁਆਰਾ ਨੌਕਰੀ ਕਰਦੇ ਹੋਏ ਵੀ ਇਤਨਾ ਸਮਾਂ ਕੱਢ ਕੇ ਪੰਥ ਦੀ ਅਜਿਹੀ ਸੇਵਾ ਕਰ ਰਹੇ ਹਨ। ਗੁਰੂ ਅੱਗੇ ਮੇਰੀ ਅਰਦਾਸਿ ਹੈ ਕਿ ਗਿਆਨੀ ਜੀ ਨੂੰ ਹੋਰ ਉਦਮ ਤੇ ਗੁਰਸਿਖੀ ਪਿਆਰ ਬਖ਼ਸ਼ਿਸ਼ ਕਰਨ ਤਾਂ ਕਿ ਇਹ ਪੰਥ ਦੀ ਹੋਰ ਵੀ ਵਧ ਚੜ੍ਹ ਕੇ ਸੇਵਾ ਕਰਦੇ ਰਹਿਣ।

ਜ: ਸੰਤਾ ਸਿੰਘ (ਅਕਾਲੀ)<br>
ਨਿਹੰਗ ਸਿੰਘ ੯੬ਵੇਂ ਕ੍ਰੋੜੀ<br>
ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਚਲਦਾ ਵਹੀਰ<br>
ਪੰਜਵਾਂ ਤਖ਼ਤ।<br>
ਮਿਤੀ 27-08-1980

ਲੋਇਰ ਮਾਲ, ਪਟਿਆਲਾ।

# ਦੋ ਸ਼ਬਦ

ਦਸਮ ਗ੍ਰੰਥ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਅਨੇਕਾਂ ਪ੍ਰਕਾਰ ਦੀਆਂ ਰਚਨਾਵਾਂ ਹਨ-

(1) ਅੰਮ੍ਰਿਤ ਬਾਣੀ, ਜੋ ਨਿਤਨੇਮ, ਅਭਿਆਸ ਅਤੇ ਕੀਰਤਨ ਵਿੱਚ ਸ਼ਾਮਲ ਹਨ।

(2) ਪ੍ਰਾਚੀਨ ਇਤਿਹਾਸਕ ਲਿਖਤਾਂ ਜਿਨ੍ਹਾਂ ਸਬੰਧੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਸੰਕੇਤ ਹਨ। ਇਸ ਵਿੱਚ ਉਨ੍ਹਾਂ ਦੀ ਆਪਣੀ ਸ੍ਵੈ-ਜੀਵਨੀ "ਬਚਿਤ੍ਰ ਨਾਟਕ" ਵੀ ਸ਼ਾਮਲ ਹੈ।

(3) ਵਿਉਹਾਰਕ ਤੇ ਸਮਾਜਕ ਰਚਨਾਵਾਂ- ਤ੍ਰਿਅ ਚਰਿਤ੍ਰ ਅਤੇ ਸ਼ਸਤ੍ਰਨਾਮ ਮਾਲਾ ਆਦਿ।

ਗੁਰੂ ਸਾਹਿਬ ਦੇ ਸਮਕਾਲੀ ਮਹਾਂਪੁਰਸ਼ਾਂ ਤੋਂ ਲੈ ਕੇ ਹੁਣ ਤੱਕ ਸਭ ਵਿਦਵਾਨਾਂ ਨੇ ਇਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆ ਹੈ ਕਿਸੇ ਕਵੀ ਦੀ ਰਚਨਾ ਨਹੀਂ। ਸਾਡੇ ਪਾਸ ਭਾਈ ਨੰਦ ਲਾਲ ਸਿੰਘ, ਸੈਨਾਪਤੀ ਆਦਿ ਕਵੀਆਂ ਦੀਆਂ ਰਚਨਾਵਾਂ ਵੱਖਰੀਆਂ ਪਈਆਂ ਹਨ। ਉਨ੍ਹਾਂ ਵਿਚੋਂ ਇਨ੍ਹਾਂ ਕਵੀਆਂ ਦਾ ਇਕ ਵੀ ਛੰਦ ਦਸਮ ਗ੍ਰੰਥ ਵਿੱਚ ਨਹੀਂ।

ਗੁਰੂ ਗੋਬਿੰਦ ਸਿੰਘ ਜੀ ਨੇ ਅਨੇਕਾਂ ਗ੍ਰੰਥ ਲਿਖੇ ਹਨ। ਸ੍ਰੀ ਅਨੰਦਪੁਰ ਸਾਹਿਬ ਦੀ ਤਬਾਹੀ ਤੇ ਗੁਰੂ ਗੋਬਿੰਦ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਇਨ੍ਹਾਂ ਲਿਖਤਾਂ ਦਾ ਪ੍ਰਾਪਤ ਕਰਨਾ ਅਤੇ ਸੰਭਾਲਣਾ ਵੀ ਮੁਸ਼ਕਿਲ ਹੋ ਗਿਆ। ਆਦਿ ਗੁਰੂ ਗ੍ਰੰਥ ਸਾਹਿਬ ਦੀ ਸੰਭਾਲ ਤਾਂ ਪੰਜ ਜੋਤਿ ਜਾਮੇ ਕਰਦੇ ਰਹੇ, ਪਰ ਦਸਮ ਗ੍ਰੰਥ ਸਾਹਿਬ ਬਿਖੜੇ ਸਮੇਂ ਰਚੇ ਹੋਣ ਕਰਕੇ ਪ੍ਰਾਪਤ ਹੋਣੇ ਵੀ ਕਠਿਨ ਹੋ ਗਏ। ਕੋਈ ਵੀ ਲਿਖਤ ਪੂਰੀ ਨਾ ਮਿਲੀ ਪਰ ਜਿੰਨੀ ਕੁ ਮਿਲੀ ਉਹ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੀ ਅਗਵਾਈ ਹੇਠ ਦੋ ਮਹਾਂਪੁਰਸ਼ਾਂ ਨੇ ਸੰਕਲਿਨ ਕੀਤੀ। ਭਾ. ਮਨੀ ਸਿੰਘ ਜੀ ਅਤੇ ਬਾਬਾ ਬਿਨੋਦ ਸਿੰਘ ਜੀ (ਗੁਰੂ ਅੰਗਦ ਸਾਹਿਬ ਜੀ ਦੀ ਵੰਸ ਚੋਂ), ਆਪ ਇਹ ਮਹਾਂਪੁਰਸ਼ ਬਹੁਤ ਬਿਰਧ ਸਨ। ਦੋਨੋਂ ਅੱਸੀ ਸਾਲ ਦੇ ਇਰਦ ਗਿਰਦ ਸਨ ਪਰ ਇਨ੍ਹਾਂ ਨੂੰ ਬਹੁਤ ਹੀ ਉਤਮ ਲਿਖਾਰੀ ਪ੍ਰਾਪਤ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਕੁਝ

ਹਸਤ ਲਿਖਤ ਪਤ੍ਰੇ (ਦਸਮ ਗ੍ਰੰਥ ਵਿਚ ਆਈਆਂ ਰਚਨਾਵਾਂ ਦੇ) ਵੀ ਪ੍ਰਾਪਤ ਹੋਏ। ਇਨ੍ਹਾਂ ਤੋਂ ਅੱਗੇ ਉਤਾਰੇ ਹੋਏ। ਬਾਅਦ ਵਿਚ ਕੁਝ ਖੋਜੀਆਂ ਨੂੰ ਕੁਝ ਹੋਰ ਪ੍ਰਮਾਣੀਕ ਜਾਂ ਅਪ੍ਰਮਾਣੀਕ ਰਚਨਾਵਾਂ ਲਭੀਆਂ ਉਹ ਨਵੇਂ ਉਤਾਰਿਆਂ ਵਿਚ ਪੈ ਗਈਆਂ। ਪਰ ਸਿਵਾਇ ਸਾਡੇ ਸਮੇਂ ਦੇ ਭਸੋੜੀਆਂ ਅਤੇ ਗਿਆਨੀ ਭਾਗ ਸਿੰਘ ਵਰਗੇ ਹੋਰ ਖਰੜ ਗਿਆਨੀਆਂ ਤੋਂ ਹੁਣ ਤੱਕ ਸਭ ਵਿਦਵਾਨ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੀ ਮੰਨਦੇ ਆਏ ਹਨ। ਉਨ੍ਹਾਂ ਦੀਆਂ ਸਾਰੀਆਂ ਰਚਨਾਵਾਂ ਨੂੰ ਜਾਪੁ ਸਾਹਿਬ, ਅਕਾਲ ਉਸਤਤਿ ਵਰਗੀਆਂ ਅੰਮ੍ਰਿਤ ਬਾਣੀਆਂ ਦੀ ਪਦਵੀ ਨਾ ਕੋਈ ਓਦੋਂ ਦਿੰਦਾ ਸੀ ਨਾ ਹੁਣ। ਜ਼ਫਰਨਾਮਾ ਦਸਮ ਗ੍ਰੰਥ ਵਿੱਚ ਪਾਈ ਗਈ ਸ੍ਰੀ ਦਸਮੇ ਜੀ ਦੀ ਰਚਨਾ ਹੈ, ਇਸ ਨੂੰ ਕੋਈ ਸਿੱਖ ਜਾਪ ਸਾਹਿਬ ਦੀ ਪਦਵੀ ਨਹੀਂ ਦਿੰਦਾ। ਪਰ ਜ਼ਫਰਨਾਮੇ ਦੀ ਆਪਣੀ ਮਹੱਤਤਾ ਹੈ, ਆਪਣੀ ਪ੍ਰੇਰਨਾ ਹੈ ਅਤੇ ਆਪਣੀ ਥਾਂ ਹੈ।

ਡਾ. ਕਰਤਾਰ ਸਿੰਘ ਬਾੜੀ, ਜੋ ਹੁਣ ਚੜ੍ਹਾਈ ਕਰ ਗਏ ਹਨ ਮੈਨੂੰ ਮਦਰਾਸ ਵਿਖੇ ਸਰਦਾਰ ਰਾਮਿੰਦਰ ਸਿੰਘ ਸਪੁੱਤਰ ਸ ਰਣਬੀਰ ਸਿੰਘ ਦੇ ਘਰ 1971 ਵਿਚ ਮਿਲੇ ਸਨ। ਦਸਮ ਗ੍ਰੰਥ ਉਤੇ ਚਰਚਾ ਉਨ੍ਹਾਂ ਨੇ ਆਪ ਛੇੜ ਲਈ। ਮੈਂ ਸਭ ਸਜਣਾਂ ਸਾਹਮਣੇ ਉਨ੍ਹਾਂ ਨੂੰ ਸਾਬਤ ਕਰ ਦਿੱਤਾ ਸੀ ਕਿ ਉਨ੍ਹਾਂ ਦੀ ਅਗਿਆਨਤਾ ਦਾ ਮੂਲ ਕਾਰਨ ਦਸਮੇਸ਼ ਜੀ ਦੀ ਬਾਣੀ ਦੀ ਸੰਸਕ੍ਰਿਤ ਅਤੇ ਬ੍ਰਜ ਭਾਸ਼ਾ ਸਮਝਣ ਦੀ ਅਸਮਰਥਾ ਹੀ ਹੈ। ਉਨ੍ਹਾਂ ਨੇ ਜੋ ਅਰਥ ਗੁਰੂ ਜੀ ਦੀ ਬਾਣੀ ਦੇ ਕੀਤੇ ਹਨ ਉਹ ਸਰਾਸਰ ਇਵੇਂ ਗਲਤ ਹਨ ਜਿਵੇਂ ਕੋਈ ਅੰਗਰੇਜ਼ੀ ਭਾਸ਼ਾ ਦਾ ਦਸਵੀਂ ਪਾਸ ਸ਼ੇਕਸਪੀਅਰ ਦੇ ਡਰਾਮਿਆਂ ਦੇ ਮਨਮਾਨੇ ਅਰਥ ਕੱਢੀ ਜਾਵੇ। ਦਾਸ ਦੇ ਵੀਚਾਰਾਂ ਸਾਹਮਣੇ ਉਹ ਬਿਲਕੁਲ ਨਿਰੁੱਤਰ ਹੋ ਗਏ ਸਨ।

ਗਿਆਨੀ ਭਾਗ ਸਿੰਘ ਜੀ ਕੁਝ ਸਾਲ ਹੋਏ, ਸਿੰਘ ਸਭਾ ਗੁਰਦੁਵਾਰਾ ਸਾਹਿਬ ਲੁਧਿਆਣਾ ਵਿੱਚ ਭੱਟਾਂ ਦੇ ਸਵੱਯਾ ਬਾਰੇ ਕੁਝ ਐਸੀਆਂ ਗਲਾਂ ਕਹਿ ਗਏ ਜਿਥੋਂ ਸੰਗਤ ਵਿਚ ਖਲਬਲੀ ਮਚ ਗਈ। ਪ੍ਰਬੰਧਕ ਮੇਰੇ ਪਾਸ ਆਏ ਕਿ ਇਸ ਵਿਸ਼ੇ ਤੇ ਰੋਸ਼ਨੀ ਪਾਓ। ਮੈਂ ਆਖਿਆ ਕਿ ਰੋਸ਼ਨੀ ਪਾਉਣ ਦਾ ਲਾਭ ਹੀ ਤਾਂ ਹੈ ਜੇ ਗਿਆਨੀ ਭਾਗ ਸਿੰਘ ਉਥੇ ਹੋਣ।

ਗਿਆਨੀ ਭਾਗ ਸਿੰਘ ਜੀ ਵੀ ਹਾਜ਼ਰ ਹੋ ਗਏ ਅਤੇ ਜਦ ਲੇਖਕ ਨੇ ਭੱਟਾਂ ਦੇ ਸਵੈਯਾਂ ਬਾਰੇ ਯਥਾਰਥ ਵੀਚਾਰ ਪੇਸ਼ ਕੀਤੇ

ਤਾਂ ਗਿਆਨੀ ਜੀ ਇਹ ਕਹਿ ਕੇ ਬੈਠ ਗਏ-''ਜੋ ਵਿਚਾਰ ਉਹ ਦਿੰਦੇ ਸਨ, ਉਨ੍ਹਾਂ ਦੀ ਖੋਜ ਦੇ ਨਹੀਂ ਸਨ ਉਨ੍ਹਾਂ ਨੇ ਕਿਤੇ ਪੜ੍ਹੇ ਸਨ।'' ਜੇ ਅੱਜ ਗਿਆਨੀ ਭਾਗ ਸਿੰਘ ਜੀ ਨੂੰ ਐਸੇ ਵਿਦਵਾਨਾਂ ਦੀ ਮੰਡਲੀ ਵਿਚ ਸਦ ਲਿਆ ਜਾਵੇ ਜਿਨ੍ਹਾਂ ਨੂੰ ਸੰਸਕ੍ਰਿਤ, ਬ੍ਰਜ ਭਾਸ਼ਾ ਫ਼ਾਰਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਚਿੰਨ੍ਹਾਤਮਕ ਸ਼ਬਦਾਵਲੀ ਦਾ ਗਿਆਨ ਹੋਵੇ ਤਾਂ ਸਭ ਅੱਧੇ ਘੰਟੇ ਵਿਚ ਇਸ ਗੱਲ ਦਾ ਨਿਰਣਾ ਕਰ ਦੇਣਗੇ ਕਿ ਗਿਆਨੀ ਭਾਗ ਸਿੰਘ ਦਾ ਬ੍ਰਜ, ਸੰਸਕ੍ਰਿਤ, ਫ਼ਾਰਸੀ, ਪ੍ਰਾਚੀਨ, ਇਤਿਹਾਸ ਦਰਸ਼ਨ ਅਤੇ ਗੁਰੂ ਸਾਹਿਬ ਦੀ ਚਿੰਨ੍ਹਾਤਮਕ ਸ਼ਬਦਾਵਲੀ ਦਾ ਗਿਆਨ ਐਨਾ ਅਧੂਰਾ ਹੈ ਕਿ ਉਹ ਦਸਮ ਗ੍ਰੰਥ ਦੇ ਕਿਸੇ ਭਾਗ ਵਿਚੋਂ ਦਸ ਛੰਦਾਂ ਦਾ ਸ਼ੁੱਧ ਅਰਥ ਨਹੀਂ ਕਰ ਸਕਦੇ। ਇਸ ਕਿਸਮ ਦੀਆਂ ਅਗਿਆਨਤਾ ਵਸ ਲਿਖੇ ਦਸਮ ਗ੍ਰੰਥ ਬਾਰੇ ਪੈਂਮਫਲੈਟ ਅੱਜ ਕਲ ਦੀ ਉਸ ਪੜ੍ਹੀ ਲਿਖੀ ਸ਼੍ਰੇਣੀ ਵਿੱਚ ਪ੍ਰਭਾਵ ਪਾਉਂਦੇ ਹਨ ਜਿਨ੍ਹਾਂ ਨੂੰ ਕਿੰਤੂ ਕਰਨ ਵਾਲੀਆਂ ਚੀਜ਼ਾਂ, ਜਿਵੇਂ ਪੰਜਾਹ ਸੱਠ ਸਾਲ ਪਹਿਲਾਂ ਆਰੀਆ ਸਮਾਜੀ ਭਰਾ ਕਰਦੇ ਹੁੰਦੇ ਸਨ, ਦਾ ਸੁਆਦ ਪੈ ਗਿਆ ਹੋਵੇ। ਗਿਆਨ ਪ੍ਰਾਪਤ ਕਰਨ ਨਾਲੋਂ ਅਗਿਆਨਤਾ ਅਤੇ ਦੁਬਿਧਾ ਫੈਲਾਉਣ ਵਾਲੀਆਂ ਗੱਲਾਂ ਕਈ ਲੋਕਾਂ ਨੂੰ ਬੜੀਆਂ ਸੁਆਦਲੀਆਂ ਲਗਦੀਆਂ ਹਨ।

ਭਾਈ ਮਨੀ ਸਿੰਘ ਜੀ ਦੀ ਮਾਤਾ ਸੁੰਦਰੀ ਜੀ ਨੂੰ ਦਸਮ ਗ੍ਰੰਥ ਸੰਕਲਨ ਬਾਰੇ ਲਿਖੀ ਇਕ ਚਿੱਠੀ ਦਾਸ ਨੇ ਸੰਨ 1954 ਵਿਚ ਸਿੱਖ ਰੀਵਿਉ ਕਲਕੱਤਾ ਵਿਚ ਛਾਪੀ ਸੀ ਜਿਹੜੀ ਕਿ ਗਿਆਨੀ ਹਰਿਬੰਸ ਸਿੰਘ ਜੀ ਨੇ ਵੀ ਛਾਪ ਦਿਤੀ ਹੈ। ਇਸ ਤੋਂ ਉਪਰੰਤ ਭਾਈ ਮਨੀ ਸਿੰਘ ਜੀ ਨੇ ਦਸਮ ਗ੍ਰੰਥ ਦੀਆਂ ਰਚਨਾਵਾਂ ਬਾਰੇ ਰਾਏ ਆਪਣੀ ਪ੍ਰਸਿਧ ਲਿਖਤ ''ਸਿੱਖਾਂ ਦੀ ਭਗਤ ਮਾਲ'' ਵਿਚ ਦਿਤੀ ਹੈ ਪਰ ਅਫਸੋਸ ਹੈ ਕਿ ਸ੍ਰੀਮਾਨ ਭਾਈ ਸਾਹਿਬ ਵੀਰ ਸਿੰਘ ਜੀ ਨੇ ਖ਼ਾਲਸਾ ਸਮਾਚਾਰ ਵਲੋਂ ਇਸ ਦਾ ਜੋ ਨੁਸਖਾ ਛਾਪਿਆ, ਉਹ ਅਧੂਰਾ ਹੈ। ਇਸ ਤੋਂ ਪਹਿਲਾਂ ਗੁਲਾਬ ਸਿੰਘ ਐਂਡ ਸੰਨਜ਼ ਇਸ ਦਾ ਪੂਰਾ ਰੂਪ ਛਾਪ ਚੁਕੇ ਹਨ। ਇਸ ਗਰੰਥ ਦੇ ਤਿੰਨ ਹਥ ਲਿਖਤ ਖਰੜੇ ਮੌਜੂਦ ਹਨ:-

(1) ਬਾਬਾ ਕਲਾਧਾਰੀ ਜੀ ਦਾ 1738 ਈਸਵੀ ਦਾ ਲਿਖਵਾਇਆ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ, ਸ੍ਰੀ ਅੰਮ੍ਰਿਤਸਰ ਨੰ: 7398 : (2) **ਸੈਂਟਰਲ** ਪਬਲਿਕ ਲਾਇਬ੍ਰੇਰੀ, ਪਟਿਆਲਾ ਵਿੱਚ

ਸੁਰੱਖਿਅਤ ਖਰੜਾ ਨੰ: 2827 : ਅਤੇ (3) ਸਟੇਟ ਆਰਕਾਈਵਜ਼ ਪਟਿਆਲਾ ਵਿੱਚ ਸੁਰੱਖਿਅਤ ਨੰ: ਐਮ-688। ਸਾਖੀ ਇਸ ਪ੍ਰਕਾਰ ਹੈ- "ਤਾਂ ਸਿੱਖਾਂ ਭਾਈ ਮਨੀ ਸਿੰਘ ਜੀ ਹੋਰਾਂ ਥੀਂ ਪ੍ਰਸ਼ਨ ਕੀਤਾ ਜੋ ਆਦਿ ਬਾਣੀ ਜੋ ਹੋਈ ਸੋ ਭਗਤਿ ਮਈ ਹੈ ਤੇ ਸਾਹਿਬ ਦਸਵੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ ਜੁਧਮਈ ਹੈ। ਕੈ ਇਸਤਰੀਆਂ ਦੇ ਚਰਿਤ੍ਰ ਹਨ। ਇਸ ਦਾ ਸਿਧਾਂਤ ਕਿਉਂ ਕਰ ਸਮਝੀਐ। ਤਾਂ ਭਾਈ ਜੀ ਕਹਿਆ-"ਜੈਸੇ ਅਰਜਨ ਜੁਧ ਦੇ ਸਮੇਂ ਸ਼ਸਤ੍ਰ ਛੋਡ ਬੈਠਾ ਸੀ ਤੇ ਕ੍ਰਿਸ਼ਨ ਮਹਾਰਾਜ ਨੇ ਉਸ ਨੂੰ ਗੀਤਾ ਉਪਦੇਸ਼ ਕਰਿ ਕੇ ਫੇਰ ਵਰਨ ਆਸ਼੍ਰਮ ਦਾ ਜੁਧ ਦ੍ਰਿੜ੍ਹਾਇਆ ਸੀ, ਤੈਸੇ ਹਿੰਦੂਆਂ ਨੇ ਅਹਿੰਸਾ ਧਰਮ ਜਾਣ ਕੇ ਸ਼ਸਤ੍ਰ ਛੋਡ ਦਿਤੇ ਹੈਸਨ : ਤੇ ਮਲੇਛਾਂ ਨੇ ਸ਼ਸਤ੍ਰ ਪਕੜ ਲੀਤੇ ਹੈਮਨ ਤੇ ਹਿੰਦੂਆਂ ਦੇ ਵਿਚ ਭਗਤ ਹੋਵਨ ਨਹੀਂ ਸਨ ਦੇਂਦੇ। ਤੇ ਸਾਹਿਬ ਨੇ ਖ਼ਾਲਸੇ ਜੀ ਨੂੰ ਰਘੁਵੰਸ਼ ਜਾਣ ਕੇ ਫੇਰ ਰਾਜ ਲੈ ਦੇਵਣਾ ਸੀ ਤਾਂ ਜੁਧਮਈ ਬਾਣੀਆਂ ਉਚਾਰਨ ਕੀਤੀਆਂ ਹੈਨ ਤੇ ਸ਼ਸਤ੍ਰਾਂ ਦੀ ਵਿਦਿਆ ਦ੍ਰਿੜ੍ਹ ਕੀਤੀ ਹੈ ਤੇ ਗਿਆਨ ਦਾ ਉਪਦੇਸ਼ ਕੀਤਾ ਹੈ, ਜੋ ਸਰੀਰ ਤੁਸਾਂ ਝੂਠੇ ਜਾਣਨੇ ਤੇ ਤੁਸਾਡੇ ਵਰਨ ਦਾ ਧਰਮ ਜੁਧ ਕਰਨਾ ਹੈ। ਜੇ ਜੁਧ ਜੀਤੋਗੇ ਤੇ ਰਾਜ ਭੋਗੋਗੇ ਤੇ ਜੇ ਜੁਧ ਵਿਚ ਮਿਰਤ ਹੋਵੋਗੇ ਤਾਂ ਸਵਰਗ ਦੇ ਸੁਖ ਭੋਗੋਗੇ ਤੇ ਗਿਆਨ ਨੂੰ ਦ੍ਰਿੜ ਕਰੋਗੇ ਜੀਵਨ ਮੁਕਤ ਹੋਵੋਗੇ। ਇਸ ਸਮੇਂ ਜੁਧ ਕਰਨਗੇ ਤਾਂ ਭਗਤਾਂ ਦੀ ਸੇਵਾ ਕਰਨਗੇ। ਮਹਾਰਾਜ ਦੀ ਭਗਤਿ ਸਾਰੇ ਜਗਤ ਵਿੱਚ ਵਿਸਤੀਰਨ ਹੋਵੇਗੀ।"

ਸੋ, ਇਸ ਤੋਂ ਸਪਸ਼ਟ ਹੋਇਆ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜੁਧਮਈ ਬਾਣੀ ਅਤੇ ਤ੍ਰਿਆ ਚਰਿਤ੍ਰ ਕਿਸੇ ਖਾਸ ਮੰਨੋਰਥ ਲਈ ਲਿਖੇ। ਰਹਿਤਨਾਮੇ ਦੇ ਲੇਖਕ ਭਾਈ ਦੇਸਾ ਸਿੰਘ ਜੀ ਲਿਖਦੇ ਹਨ:-

ਦੂਹੂ ਗ੍ਰੰਥ ਮੈ ਬਾਣੀ ਜੋਈ ॥
ਚੁੰਨ ਕੁੰਨ ਕੰਠ ਕਰੇ ਨਿਤ ਸੋਈ ॥
ਦਸਮੀਂ ਆਦਿ ਗੁਰੂ ਦਿਨ ਜੇਤੇ ॥
ਪੂਰਬ ਸਮਾਨ ਕਹੇ ਹੈਂ ਤੇਤੇ ॥੩੮॥

ਅੱਗੇ ਜਾ ਕੇ ਦਸਮੇਸ਼ ਜੀ ਦੇ ਹੁਕਮ ਕਿਸੇ ਭਰੋਸੇ ਯੋਗ ਸਰੋਤ ਤੋਂ ਲੈ ਕੇ ਇਉਂ ਲਿਖਦੇ ਹਨ-

ਸੁਨਹੁ ਸਿੰਘ ਇਕ ਬਚਨ ਹਮਾਰਾ।
ਪ੍ਰਥਮੇ ਹਮ ਨੇ ਜਾਪੁ ਉਚਾਰਾ।

ਪੁਨ ਅਕਾਲ ਉਸਤਤਿ ਜੋ ਕਹੀ।
ਪੁਨ ਬਚਿਤ੍ਰ ਨਾਟਕ ਬਨਵਾਯੋ।
ਸੋਢਿ ਬੰਸ ਜਹ ਕਥਾ ਸੁਹਾਯੋ।
ਪੁੰਨ ਦੋ ਚੰਡੀ ਚਰਿਤ੍ਰ ਬਣਾਏ।
ਅੰਤਰ ਕੇ ਸਬ ਕਬਿ ਮਨ ਭਾਏ।
ਗਯਾਨ ਪ੍ਰਬੋਧ ਬੋਧ ਹਮ ਕਹਾ।
ਜਾਸ ਪਾਠ ਕਰ ਹਰਿ ਪਦ ਲਹਾ।
ਪੁਨ ਚੌਬੀਸ ਅਵਤਾਰ ਕਹਾਨੀ।
ਬਰਨਨ ਕਰਾ ਸਮਝੀ ਸਬ ਗਯਾਨੀ।
ਦੱਤਾ ਤ੍ਰੇਯਾ ਕੇ ਗੁਰੂ ਸੁਨਾਏ।
ਪੁੰਨ ਚਰਿਤ੍ਰ ਪਖਯਾਨ ਬਣਾਏ।
ਤਿਨ ਕੇ ਭੀ ਇਕ ਗ੍ਰੰਥ ਬਖਾਨਾ।
ਪੜੇ ਮੂੜ ਸੋ ਹੋਇ ਸਯਾਨਾ।
ਸਬਦ ਹਜਾਰੇ ਕੇ ਸੁਖਦਾਈ।
ਸਬੇ ਨ੍ਰਿਪਨ ਕੀ ਕਥਾ ਸੁਨਾਈ।
ਚਾਰ ਸੈ ਚਾਰ ਚਰਿਤ੍ਰ ਬਨਾਏ।
ਜਹਾਂ ਜੁਵਤਨਿ ਕੇ ਛਲ ਦਿਖਰਾਏ।
ਛੰਦ ਪ੍ਰਬੰਧ ਕਹੈ ਹਮ ਜੇਤੇ।
ਗ੍ਰੰਥ ਮਾਹਿ ਬਰਨੇ ਹਮ ਤੇਤੇ।
ਫੁਨ ਖਾਲਸੇ ਕੀ ਰਹਤ ਬਖਾਨੀ।
ਰਹਤ ਬਿਨਾ ਹੋਇ ਹੈ ਅਗਿਆਨੀ।

ਇਹ ਭਾਈ ਦੇਸਾ ਸਿੰਘ ਜੀ, ਭਾਈ ਮਾਨ ਸਿੰਘ ਜੀ ਦੇ ਸਾਹਿਬਜ਼ਾਦੇ ਸਨ। ਗੁਰ ਸੋਭਾ ਗ੍ਰੰਥ ਦਾ ਕਰਤਾ ਕਵੀ ਸੈਨਾਪਤਿ, 'ਗੁਰਬਿਲਾਸ' ਕੌਰ ਸਿੰਘ ਅਤੇ ਸੁੱਖਾ ਸਿੰਘ ਗੁਰੂ ਸਾਹਿਬ ਦੇ ਜੁੱਧਾਂ ਦਾ ਵਰਣਨ ਬਚਿਤ੍ਰ ਨਾਟਕ ਦੇ ਆਧਾਰ ਤੇ ਲਿਖਦੇ ਹਨ। ਸਰੂਪ ਦਾਸ ਭੱਲਾ 'ਮਹਿਮਾ ਪ੍ਰਕਾਸ਼' ਵਿੱਚ ਸਾਰੇ ਗੁਰੂ ਸਾਹਿਬਾਨ ਦੀਆਂ ਖੋਜ ਭਰਪੂਰ ਘਟਨਾਵਾਂ ਦਾਂ ਵਰਣਨ ਕਰਦਾ ਹੈ ਪਰ ਜਦ ਗੁਰੂ ਗੋਬਿੰਦ ਸਿੰਘ ਜੀ ਦੇ ਜੁੱਧਾਂ ਦਾ ਵਰਣਨ ਕਰਨਾ ਹੁੰਦਾ ਹੈ, ਸਾਰੇ ਦਾ ਸਾਰਾ ਬਚਿਤ੍ਰ ਨਾਟਕ ਜੰਗ ਪ੍ਰਬੰਧ ਇਕ ਨਿਕੀ ਜਿਹੀ ਭੂਮਿਕਾ ਲਿਖ ਕੇ ਸ਼ਾਮਲ ਕਰ ਦਿੰਦਾ ਹੈ। ਕੇਸਰ ਸਿੰਘ ਛਿੱਬਰ ਨੇ ਦਸਮ ਗ੍ਰੰਥ ਨੂੰ ਆਦਿ ਗ੍ਰੰਥ ਦੇ ਮੁਕਾਬਲੇ ਵਿੱਚ ਛੋਟਾ ਗ੍ਰੰਥ ਲਿਖਿਆ ਹੈ ਪਰ ਪੂਰੇ ਦਾ ਪੂਰਾ ਗੁਰੂ ਸਾਹਿਬ ਦੀ ਰਚਨਾ ਮੰਨਿਆ ਹੈ। ਭਸੋੜੀਏ ਪੱਖੀ ਸਜਨਾਂ ਨੇ ਕੁਝ ਅਵਤਾਰਾਂ ਦੀਆਂ ਕਥਾਵਾਂ ਬਾਰੇ ਦਲੀਲਾਂ ਦਿੱਤੀਆਂ ਸਨ ਜਿਨ੍ਹਾਂ ਨੂੰ ਮਾਂਜ ਪੋਚ ਕੇ

ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਨੇ ਪੇਸ਼ ਕੀਤਾ, ਸ੍ਰ.ਅਸ਼ੋਕ ਦੇ ਵਿਚਾਰ ਵਿਸ਼ੇਸ਼ ਕਰਕੇ ਭਸੌੜੀਏ ਹੀ ਹਨ। ਯੂਨੀਵਰਸਿਟੀਆਂ ਵਿਚ ਕਿਸੇ ਨੇ ਪੀ.ਐਚ.ਡੀ. ਦੀ ਉਪਾਧੀ ਲੈਣੀ ਹੋਵੇ ਤੇ ਪ੍ਰਚਲਿਤ ਵਿਚਾਰਧਾਰਾ ਦੇ ਉਲਟ ਤਰਕ-ਵਿਤਰਕ ਹਿੰਦੀ ਵਿਚ ਲਿਖ ਦੇਵੇ ਤਾਂ ਉਸ ਨੂੰ ਬੜਾ ਭਾਰੀ ਖੋਜੀ ਸਮਝਿਆ ਜਾਂਦਾ ਹੈ।

ਡਾ.ਰਤਨ ਸਿੰਘ ਜੱਗੀ ਨੇ ਇਸ ਪ੍ਰਕਾਰ ਦਾ ਸੋਧ ਪੱਤਰ ਸ੍ਰ. ਸ਼ਮਸ਼ੇਰ ਸਿੰਘ ਦੇ ਵਿਚਾਰਾਂ ਤੇ ਆਧਾਰਿਤ ਲਿਖਿਆ ਹੈ, ਉਸ ਵਿੱਚ ਇਕ ਵੀ ਦਲੀਲ ਜਾਂ ਵੀਚਾਰ ਉਸ ਦੀ ਆਪਣੀ ਨਹੀਂ ਸਿਵਾਇ ਕੁਝ ਪੁਰਾਣੀਆਂ ਬੀੜਾਂ ਦੇ ਪਾਠ ਭੇਦਾਂ ਦੇ। ਜੋ ਵੀ ਵਿਚਾਰਾਂ ਡਾ.ਜੱਗੀ ਨੇ ਦਿੱਤੀਆਂ ਉਨ੍ਹਾਂ ਵਿੱਚ ਨਵੀਂ ਖੋਜ ਦਾ ਅੰਸ਼ ਮਾਤਰ ਵੀ ਨਹੀਂ। ਡਾ. ਜੱਗੀ ਲਿਖਦੇ ਹਨ ਕਿ ਜਿਹੜੀ ਆਦਿ ਅਤੇ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਨੇ ਸੰਕਲਨ ਕੀਤੀ ਉਸ ਵਿੱਚ ਗੁਰੂ ਅੰਗਦ ਦੇਵ ਜੀ ਦੀ ਬਾਣੀ ਹੈ ਹੀ ਨਹੀਂ। ਜਾਂ ਤਾਂ ਡਾ. ਜੱਗੀ ਨੂੰ ਉਹ ਮੋਟੇ ਅੱਖਰਾਂ ਵਾਲੀ ਬੀੜ ਦੇਖਣੀ ਪਰਖਣੀ ਨਹੀਂ ਆਈ ਅਤੇ ਜਾਂ ਉਨ੍ਹਾਂ ਨੇ ਬੀੜ ਦੇਖੇ ਬਗ਼ੈਰ ਹੀ ਸੁਣੇ ਸੁਣਾਏ ਯਕੜ ਮਾਰ ਦਿੱਤੇ ਹਨ। ਮੈਂ ਆਪਣੀ ਦਸਮ ਗ੍ਰੰਥ ਬਾਰੇ ਵਿਸਥਾਰ ਵਿਚਾਰਾਂ ਦੀ ਪੁਸਤਕ ਵਿੱਚ ਡਾ ਰਤਨ ਸਿੰਘ ਜੱਗੀ ਦੀਆਂ ਦਲੀਲਾਂ ਦਾ ਥੋਥਾਪਨ ਚੰਗੀ ਤਰ੍ਹਾਂ ਪ੍ਰਗਟ ਕੀਤਾ ਹੈ। ਇਸ ਪੁਸਤਕ ਵਿਚ ਹਰੇਕ ਰਚਨਾ ਦਾ ਵਿਸਥਾਰ, ਵਿਆਖਿਆ ਅਤੇ ਗੁਰੂ ਸਾਹਿਬ ਦਾ ਲਿਖਣ ਦਾ ਮਨੋਰਥ ਦਿੱਤਾ ਹੈ। ਬਹੁਤਾ ਅਫਸੋਸ ਤਾਂ ਇਸ ਗਲ ਦਾ ਹੈ ਕਿ ਬਹੁਤ ਸਾਰੇ ਵਿਦਵਾਨ ਜੋ ਕੁਝ ਤੁਕਾਂ ਏਧਰੋਂ ਓਧਰੋਂ ਲੈ ਕੇ ਤਰਕ-ਵਿਤਰਕ ਕਰਦੇ ਹਨ ਉਨ੍ਹਾਂ ਨੇ ਸਾਰਾ ਦਸਮ ਗ੍ਰੰਥ ਇਕ ਵਾਰ ਵੀ ਜ਼ਰਾ ਧਿਆਨ ਨਾਲ ਨਹੀਂ ਵਾਚਿਆ ਹੁੰਦਾ।

ਜਿਵੇਂ ਅਜ ਕਲ ਕਈ ਬ੍ਰਾਹਮਣ ਲੋਕ ਜਨਮ, ਮਰਣ ਅਤੇ ਵਿਆਹ ਦੇ ਕਈ ਸਲੋਕ ਅਤੇ ਮੰਤ੍ਰ ਆਦਿ ਪੜ੍ਹ ਕੇ ਵੇਦ ਪਾਠੀ ਬਣ ਜਾਂਦੇ ਹਨ ਤਿਵੇਂ ਹੀ ਦਸਮ ਪਾਤਸ਼ਾਹ ਜੀ ਦੀਆਂ ਰਚਨਾਵਾਂ ਵਿਚੋਂ ਕੁਝ ਅਪ੍ਰਸੰਗਕ ਹਵਾਲੇ ਲੈ ਕੇ ਮਨ ਭਾਉਂਦੀ ਤਰਕ ਕੀਤੀ ਜਾਂਦੀ ਹੈ। ਦਸਮ ਗ੍ਰੰਥ ਦਾ ਜੋ ਵੀ ਧਿਆਨ ਅਤੇ ਗਿਆਨ ਨਾਲ ਅਧਿਐਨ ਕਰਦਾ ਹੈ ਉਹ ਪਹਿਲਾਂ ਸਿੱਟਾ ਇਹ ਕੱਢਦਾ ਹੈ ਕਿ ਸਮੁੱਚਾ ਦਸਮ ਗ੍ਰੰਥ ਇਕੋ ਕਲਮ ਅਤੇ ਇਕੋ ਦੈਵੀ ਆਵੇਸ਼ ਤੋਂ ਉਤਪਨ ਹੋਇਆ ਅਤੇ ਥਾਂ ਥਾਂ ਗੁਰੂ ਸਾਹਿਬ ਨੇ ਆਪਣੀ ਮੋਹਰ

ਲਾਈ ਹੈ। ਜੇ ਅਗਿਆਨਤਾ ਵਸ ਕੁਝ ਬੁਧੀਵਾਨ ਅਰਥ ਹੀ ਪੁੱਠੇ ਕਰਦੇ ਹਨ ਜੋ ਬਣਦੇ ਹੀ ਨਹੀਂ ਅਤੇ ਅਪ੍ਰਸੰਗਕ ਵੀ ਹਨ ਅਤੇ ਆਪਣੀਆਂ ਬੇਸਮਝੀ ਭਰੀਆਂ ਊਲ-ਜਲੂਲ ਰਾਵਾਂ ਦੇਈ ਜਾਣ ਤਾਂ ਇਸ ਵਿਚ ਕਸੂਰ ਨਾ ਦਸਮ ਗ੍ਰੰਥ ਦਾ ਹੈ ਅਤੇ ਨਾ ਗੁਰੂ ਗੋਇੰਦ ਸਿੰਘ ਜੀ ਦਾ।

ਕੁਝ ਸਾਲਾਂ ਤੋਂ ਗਿਆਨੀ ਭਾਗ ਸਿੰਘ ਜੀ ਅਤੇ ਡਾ. ਕਰਤਾਰ ਸਿੰਘ ਬਾੜੀ (ਰਾਜਸਥਾਨ) ਵਰਗਿਆਂ ਨੇ ਦਸਮ ਗ੍ਰੰਥ ਅਤੇ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਅੰਮ੍ਰਿਤ ਬਾਣੀ ਬਾਰੇ ਉਹ ਉਹ ਊਲ-ਜਲੂਲ ਕੁਫ਼ਰ ਤੋਲੇ ਹਨ, ਜਿਨ੍ਹਾਂ ਤੋਂ ਗੁਰੂ ਸਾਹਿਬ ਦੀ ਬਾਣੀ ਵਿਚ ਕਿਸੇ ਸਿਆਣੇ ਸਿਖ ਦੀ ਸ਼ਰਧਾ ਤਾਂ ਨਹੀਂ ਘਟੀ ਹੋਣੀ ਪਰ ਇਨ੍ਹਾਂ ਭੱਦਰ ਪੁਰਸ਼ਾਂ ਦੀ ਨੀਯਤ ਸੂਝ ਬੂਝ ਤੇ ਕੋਝੀਆਂ ਚਾਲਾਂ ਜਰੂਰ ਪੰਥ ਦੇ ਸਾਹਮਣੇ ਆ ਗਈਆਂ ਹਨ। ਫੇਰ ਵੀ ਭੋਲੇ ਭਾਲੇ ਪਾਠਕ, ਜਿਨ੍ਹਾਂ ਵਾਸਤੇ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਦਾ ਅਧਿਐਨ ਆਪ ਕਰਨਾ ਕਠਿਨ ਹੈ, ਜਿਨ੍ਹਾਂ ਨੇ ਏਧਰੋ ਓਧਰੋਂ ਛਪੀਆਂ ਵੀਚਾਰਾਂ ਤੋਂ ਹੀ ਆਪਣੀ ਰਾਏ ਬਨਾਉਣੀ ਹੈ, ਗਿਆਨੀ ਭਾਗ ਸਿੰਘ ਅੰਬਾਲਾ ਅਤੇ ਡਾ. ਕਰਤਾਰ ਸਿੰਘ ਬਾੜੀ ਦੇ ਸਮੇਤ ਕੋਝੇ ਮੁਫ਼ਤ ਵੰਡੇ ਜਾ ਰਹੇ ਪੈਂਮਫਲੈਟਾਂ ਤੋਂ ਲੋਕ ਨਾ ਸਿਰਫ਼ ਗੁਮਰਾਹ ਹੁੰਦੇ ਹਨ ਬਲਕਿ ਪਰੇਸ਼ਾਨੀਆਂ ਵਿਚ ਜਕੜੇ ਜਾਂਦੇ ਹਨ। ਇਨ੍ਹਾਂ ਬੁਧੀਵਾਨਾਂ ਦੇ ਖੇਤਰ ਵਿਚ ਪੈਦਾ ਹੋਏ ਨਵੀਂ ਕਿਸਮ ਦੇ ਮੀਣਿਆਂ ਦਾ ਇਲਾਜ ਉਹੀ ਹੈ ਜੋ ਭਾਈ ਗੁਰਦਾਸ ਜੀ ਨੇ ਬੜੇ ਕਰੜੇ ਸ਼ਬਦਾਂ ਵਿਚ ਮੀਣਿਆਂ ਵਿਰੁੱਧ ਇਕ 'ਵਾਰ' ਲਿਖ ਕੇ ਕੀਤਾ ਸੀ। ਮੀਣਿਆਂ ਪਿਛੇ ਸਰਕਾਰ ਸੀ, ਸ਼ਰਾਰਤੀ ਹਿੰਦੂ ਮੁਸਲਮਾਨ ਸਨ, ਪਰ ਭਾਈ ਸਾਹਿਬ ਗੁਰਦਾਸ ਜੀ ਦੀ ਇਕ 'ਵਾਰ' ਨੇ ਹੀ ਉਨ੍ਹਾਂ ਦਾ ਐਸਾ ਭੱਠਾ ਬੈਠਾਇਆ ਕਿ ਉਹ ਕੁਝ ਸਾਲਾਂ ਵਿੱਚ ਹੀ ਸੁੱਸਰੀ ਵਾਂਗ ਸੌਂ ਗਏ।

ਅੱਜ ਕਲ ਇਸ ਤਰ੍ਹਾਂ ਦੀਆਂ ਕੁਝ ਬੇਥਵੀਆਂ ਸਿੰਘ ਸਭਾ ਸ਼ਤਾਬਦੀ ਕਮੇਟੀ ਦੀ ਸਟੇਜ ਤੋਂ ਵੀ ਪਰਚਾਰੀਆਂ ਜਾ ਰਹੀਆਂ ਹਨ। ਇਸ ਦੇ ਪ੍ਰਬੰਧਕਾਂ ਵੱਲੋਂ ਉਚੇਚੇ ਤੌਰ ਤੇ 'ਸਿਖ ਰਹਿਤ ਮਰਯਾਦਾ' ਦਾ ਲੇਖ ਇਕ ਧੁਰੰਧਰ ਵਿਦਵਾਨ ਤੋਂ ਲਿਖਵਾ ਕੇ 'ਸਿੰਘ ਸਭਾ ਪਤ੍ਰਿਕਾ' ਵਿਚ ਪ੍ਰਕਾਸ਼ਤ ਕਰਵਾਉਣਾ ਇਹ ਪ੍ਰਗਟ ਕਰਦਾ ਹੈ ਕਿ ਇਨ੍ਹਾਂ ਨੂੰ ਨਾ ਨਸ਼ਿਆਂ ਅਤੇ ਵਿਸ਼ਿਆਂ ਨਾਲ ਨਫ਼ਰਤ ਹੈ ਅਤੇ ਨਾ ਹੀ ਇਹਨਾਂ ਦਾ ਸੇਵਨ ਕਰਨ ਵਾਲਿਆਂ

ਨਾਲ। ਸਗੋਂ ਰਹਿਤਵਾਨ ਸਿੰਘਾਂ ਨਾਲ ਆਪਣੇ ਚੁੰਚ-ਗਿਆਨ ਰਾਹੀਂ ਇਹ ਲੋਹਾ ਲੈਣ ਲਈ ਤਤਪਰ ਹਨ ਕਿਉਂਕਿ ਇਨ੍ਹਾਂ ਨੂੰ ਧਰਮ-ਪ੍ਰਚਾਰ ਦੇ ਨਾਉਂ ਤੇ ਮਾਇਆ ਦੇ ਖੁਲ੍ਹੇ ਗੱਫ਼ੇ ਮਿਲ ਜਾਂਦੇ ਹਨ।

ਇਨ੍ਹਾਂ ਭੱਦਰਪੁਰਸ਼ਾਂ ਕੋਲੋਂ ਕੋਈ ਪੁਛੇ ਕਿ ਤੁਸੀਂ ਹੁਣ ਤਕ ਨਿਤਨੇਮ ਬਾਣੀ (ਚੌਪਈ ਪਾ: ੧੦) ਅਰਦਾਸਿ ਅਤੇ 'ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਆਦਿ ਦਸਮ ਪਾਤਸ਼ਾਹ ਜੀ ਦੇ ਸ਼ਬਦਾਂ ਬਾਰੇ ਗਿ. ਭਾਗ ਸਿੰਘ ਜੀ ਵਲੋਂ ਕੀਤੇ ਗਏ ਵਿਅਰਥ ਉਟੰਕਣਾਂ ਦਾ ਠੀਕ ਉਤਰ ਦੇਣ ਬਾਰੇ ਕਿੰਨੇ ਕੁ ਲੇਖ ਲਿਖਵਾਏ ਅਤੇ ਕਿਹੜਾ ਅੰਕ ਛਾਪਿਆ ਹੈ? ਨਿਤਨੇਮ ਮਰਯਾਦਾ ਵਿਚ ਸ਼ੰਕਾ ਪੈਦਾ ਕਰਨ ਵਾਲੇ ਕੁਕਰਮ ਦਾ ਸਮਾਧਾਨ ਕਰਨ ਹਿਤ ਕਿਉਂ ਨਾ ਇਨ੍ਹਾਂ ਦੀ ਕਲਮ ਜੁੰਬਸ਼ ਵਿਚ ਆਈ? ਅਜਿਹੇ ਨੀਮ-ਸਿਆਸੀ ਅਤੇ ਨੀਮ-ਧਾਰਮਿਕ ਵਿਦਵਾਨਾਂ ਅਤੇ ਆਚਰਣਹੀਨ ਪ੍ਰੋਫੈਸਰਾਂ ਤੇ ਲੇਖਕਾਂ ਪਾਸੋਂ ਸਿਖ ਰਹਿਤ ਮਰਯਾਦਾ ਦਾ ਏਕੀਕਰਨ ਬਾਰੇ ਕੀ ਆਸ ਕੀਤੀ ਜਾ ਸਕਦੀ ਹੈ।

ਗੁਰਬਾਣੀ ਦੇ ਅਗਾਧਬੋਧ ਅਰਥਾਂ ਅਤੇ ਭਾਵਾਂ ਦੀ ਖੋਜ ਆਪੋ ਆਪਣੀ ਬੁਧੀ ਦੀ ਰੋਸ਼ਨੀ ਅਨੁਸਾਰ ਵਿਦਵਾਨ ਸਜਣ ਕਰਦੇ ਆਏ ਹਨ ਅਤੇ ਅਗੋਂ ਵੀ ਕਰਦੇ ਰਹਿਣਗੇ। ਸੁਧ ਹੀਰੇ ਜਵਾਹਰਾਤਾਂ ਦੀ ਪਰਖ ਸਭ ਜੋਹਰੀ ਆਪੋ ਆਪਣੀ ਸੂਝ ਅਨੁਸਾਰ ਹੀ ਪਾਉਂਦੇ ਹਨ। ਅਨਾੜੀ ਅਤੇ ਨਾਦਾਨ ਜੋਹਰੀ ਨਾ ਕੇਵਲ ਅਮੋਲਕ ਹੀਰੇ ਦੀ ਸਹੀ ਕੀਮਤ ਹੀ ਪਾ ਸਕਦੇ ਹਨ ਬਲਕਿ ਸਭ ਤੋਂ ਕੀਮਤੀ ਹੀਰੇ ਜਵਾਹਰਾਤਾਂ ਨੂੰ ਆਪਣੀ ਅਗਿਆਨਤਾ ਬੇਇਲਮੀ ਅਤੇ ਮੂੜ੍ਹਤਾ ਵਸ ਸਾਧਾਰਨ ਪੱਧਰ ਤੇ ਕੰਚ ਹੀ ਕਹਿਣ ਲਗ ਪੈਂਦੇ ਹਨ। ਜੇਕਰ ਇਹ ਗੱਲ ਠੀਕ ਹੈ ਕਿ ਹੀਰੇ ਜਵਾਹਰਾਤਾਂ ਨੂੰ ਤਜਰਬਾਕਾਰ ਜੋਹਰੀ ਹੀ ਪਰਖ ਕਰਦੇ ਹਨ ਤਾਂ ਇਸ ਗਲ ਵਿਚ ਵੀ ਕੋਈ ਸ਼ੱਕ ਨਹੀਂ ਕਿ ਹੀਰੇ ਜਵਾਹਰਾਤਾਂ ਦੀ ਸਹੀ ਕੀਮਤ ਪਾਉਣ ਤੋਂ ਹੀ ਜੌਹਰੀਆਂ ਦੀ ਪਰਖ ਹੁੰਦੀ ਹੈ।

ਗਿਆਨੀ ਹਰਿਬੰਸ ਸਿੰਘ ਜੀ ਚੰਡੀਗੜ੍ਹ, ਗੁਰਬਾਣੀ ਦੇ ਬੜੇ ਮਿਹਨਤੀ ਅਤੇ ਸੂਝਵਾਨ ਖੋਜੀ ਹਨ। ਇਨ੍ਹਾਂ ਨੇ ਜਪੁਜੀ ਸਾਹਿਬ, ਅਕਾਲ ਉਸਤਤਿ, ਵਾਰ ਸ੍ਰੀ ਭਗਉਤੀ ਜੀ ਕੀ, ਆਸਾ ਕੀ ਵਾਰ, ਅਤੇ ਹੋਰ ਨਿਤਨੇਮ ਬਾਣੀਆਂ ਦੇ ਖੋਜ ਅਤੇ ਨਿਰਣੈ ਭਰਪੂਰ ਟੀਕੇ ਲਿਖੇ ਹਨ ਜਿਨ੍ਹਾਂ ਵਿਚ ਸ਼ੁੱਧ ਉਚਾਰਣ ਹਿਤ ਨਵੀਂ ਸੇਧ

ਦਿੱਤੀ ਗਈ ਹੈ ਅਤੇ ਗੁਰਬਾਣੀ ਪ੍ਰਮਾਣਾਂ ਅਤੇ ਵਿਆਕਰਣ ਤੇ ਆਧਾਰਤ ਸ਼ੰਕਾਵਾਦੀ ਅਰਥਾਂ ਦੇ ਨਿਰਣੈ ਕੀਤੇ ਗਏ ਹਨ। ਭਾਵੇਂ 'ਦਸਮ ਗ੍ਰੰਥ ਨਿਰਣੈ' ਪੁਸਤਕ ਦੇ ਵਿਰੁੱਧ ਭਾਈ ਸਾਹਿਬ ਵੀਰ ਸਿੰਘ ਜੀ ਦੇ ਸਾਥੀ ਗਿਆਨੀ ਮਹਾਂ ਸਿੰਘ, ਖ਼ਾਲਸਾ ਸਮਾਚਾਰ, ਨੇ 'ਦਸਮ ਗੁਰ ਗਿਰਾ ਸਰਵੇਖਣ' ਰਾਹੀਂ ਕੁਝ ਤਰਕਾਂ ਦਾ ਭਰਪੂਰ ਖੰਡਨ ਕੀਤਾ ਹੈ ਪਰ ਗਿ. ਹਰਿਬੰਸ ਸਿੰਘ ਜੀ ਨੇ ਆਪਣੀ ਇਸ ਹਥਲੀ ਪੁਸਤਕ ਰਾਹੀਂ ਸ੍ਰੀ ਦਸਮ ਗ੍ਰੰਥ ਬਾਰੇ ਗਿਆਨੀ ਭਾਗ ਸਿੰਘ ਦੀਆਂ ਕੋਝੀਆਂ ਅਤੇ ਬੇਤੁਕੀਆਂ ਦਲੀਲਾਂ ਤੇ ਉਨ੍ਹਾਂ ਦੀ ਵਿਦਵਤਾ ਅਤੇ ਗੁਰਮਤਿ ਗਿਯਾਨ ਦਾ ਸਿਰ ਤੋਂ ਪੈਰਾਂ ਤਕ ਐਸਾ ਉਪਰੇਸ਼ਨ ਕੀਤਾ ਹੈ ਕਿ ਲਾ-ਗਿਆਨੀ ਭਾਗ ਸਿੰਘ ਜੀ ਦੇ ਮਾਨਸਿਕ ਸਰੀਰ ਦੇ ਸਾਰੇ ਗੁਝੇ ਰੋਗ ਅਤੇ ਉਨ੍ਹਾਂ ਰੋਗਾਂ ਤੋਂ ਉਤਪੰਨ ਹੋਈਆਂ ਉਨ੍ਹਾਂ ਦੀ ਬੁਧੀ ਦੀਆਂ ਬੀਮਾਰੀਆਂ ਇਕ ਇਕ ਕਰਕੇ ਸਾਡੇ ਸਾਹਮਣੇ ਰੱਖ ਦਿੱਤੀਆਂ ਹਨ। 'ਸ੍ਰੀ ਦਸਮ ਗ੍ਰੰਥ ਦਰਪਣ' ਪੁਸਤਕ ਨਾ ਕੇਵਲ ਕਈ ਭੁਲੇਖੇ ਦੂਰ ਕਰੇਗੀ ਬਲਕਿ ਗਿਆਨੀ ਭਾਗ ਸਿੰਘ ਵਰਗੇ ਪ੍ਰਚਾਰਕਾਂ ਅਤੇ ਸੁਧਾਰਕਾਂ ਉਤੇ ਉਵੇਂ ਤਰਸ ਵੀ ਪੈਦਾ ਕਰੇਗੀ ਜਿਵੇਂ ਕਿ ਟੀ. ਬੀ. (ਖਈ ਰੋਗ) ਦੇ ਮਰੀਜ਼ ਦੇ ਚੰਗੀ ਖੁਰਾਕ ਕਾਰਨ ਚਿਹਰੇ ਉਤੇ ਆਈਆਂ ਵਕਤੀ ਲਾਲੀਆਂ ਉਤੇ ਆਉਂਦਾ ਹੈ, ਉਪਰੋ ਉਹ ਸਮਝਦਾ ਹੈ ਕਿ ਸਿਹਤ ਠੀਕ ਹੋ ਗਈ ਹੈ ਪਰ ਅੰਦਰੋਂ ਵਕਤ ਸਿਰ ਇਲਾਜ ਨਾ ਕਰਨ ਕਾਰਨ ਉਹ ਖ਼ਤਮ ਹੁੰਦਾ ਜਾ ਰਿਹਾ ਹੁੰਦਾ ਹੈ।

ਇਸ ਪੁਸਤਕ ਦੀ ਵਿਸ਼ੇਸ਼ਤਾ ਇਸ ਪੱਖੋਂ ਵੀ ਮਹੱਤਵਪੂਰਨ ਹੈ ਕਿ ਲੇਖਕ ਨੇ ਦਸਮ ਗ੍ਰੰਥ ਨਿਰਣੈ ਪੁਸਤਕ ਵਿੱਚ ਦਿੱਤੇ ਉਟੰਕਣ ਅਤੇ ਸ਼ੰਕੇ ਮੂਲ ਰੂਪ ਵਿੱਚ ਦਿੱਤੇ ਹਨ ਅਤੇ ਆਪਣੇ ਪੱਖ ਪੂਰਤੀ ਲਈ ਉਨ੍ਹਾਂ ਵਿੱਚ ਕੋਈ ਵਾਧਾ ਘਾਟਾ ਨਹੀਂ ਕੀਤਾ। ਇਹ ਇਕ ਸੁਚੱਜੇ ਨਿਰਣੈਕਾਰ ਦੀ ਨਿਰਪੱਖਤਾ ਦਾ ਜੀਉਂਦਾ ਜਾਗਦਾ ਸਬੂਤ ਹੈ। ਜੇਕਰ ਘਟੀਆ ਅਤੇ ਕੁਰਾਹੇ ਪਾਉਣ ਵਾਲੀਆਂ ਲਿਖਤਾਂ ਵਿਰੁੱਧ ਇਸੇ ਪ੍ਰਕਾਰ ਦੀਆਂ ਪੁਸਤਕਾਂ ਲਗਾਤਾਰ ਨਿਕਲਦੀਆਂ ਰਹਿਣ ਜਿਵੇਂ ਇਹ ਪੁਸਤਕ ਲਿਖੀ ਗਈ ਹੈ, ਤਾਂ ਉਹ ਸਮਾਂ ਦੂਰ ਨਹੀਂ ਜਦ ਕਿ ਗੁਰਮਤਿ ਦੇ ਸ਼ਾਹ ਸਾਗਰ ਵਿਚ ਪੁੱਠੀਆਂ ਤਾਰੀਆਂ ਲਾਉਣ ਵਾਲੇ ਰੋਸ਼ਨੀ ਵਿੱਚ ਹਨੇਰਾ ਅਤੇ ਹਨੇਰੇ ਵਿੱਚ ਰੋਸ਼ਨੀ ਕਲਪਣ ਵਾਲੇ ਸਾਡੇ ਸਮਕਾਲੀ ਮੀਣਿਆਂ

---

*ਹੁਣ 'ਦਰਸ਼ਨ'

ਦੀ ਗਿਣਤੀ ਘਟਦੀ ਜਾਵੇਗੀ। ਕੁਝ ਠੋਕਰਾਂ ਖਾ ਕੇ ਸਿਧੇ ਰਸਤੇ ਪੈ ਜਾਣਗੇ, ਕੁਝ ਆਪਣੀ ਹੀ ਸਹੇੜੀ ਦੁਬਿਧਾ ਅਤੇ ਅਗਿਆਨਤਾ ਦੇ ਜਲ ਭੰਵਰਾਂ ਵਿਚ ਡੁਬ ਮਰਨਗੇ। ਗਿਆਨੀ ਹਰਿਬੰਸ ਸਿੰਘ ਜੀ ਇਸ ਪ੍ਰਸੰਸਾ ਅਤੇ ਵਡਿਆਈ ਦੇ ਅਧਿਕਾਰੀ ਹਨ ਕਿ ਉਨ੍ਹਾਂ ਨੇ ਇਸ ਗ਼ਲਤ ਰਵਿਸ਼ ਦੇ ਵਿਰੁੱਧ ਬੜੇ ਹੌਂਸਲੇ ਨਾਲ ਕਲਮ ਚੁੱਕੀ ਹੈ।

ਤ੍ਰਿਲੋਚਨ ਸਿੰਘ

ਨਹਿਰੂ ਨਗਰ,
ਲੁਧਿਆਣਾ।

ਅਕਤੂਬਰ, 1980

# ਇਕ ਵਿਸ਼ੇਸ਼ ਚਿਠੀ

ਗੁਰਮੁਖ ਵੀਰ ਜੀਓ !

ਗੁਰ ਫ਼ਤਿਹ,

ਗਿਆਨੀ ਭਾਗ ਸਿੰਘ ਹੁਰਾਂ ਨਾਲ ਹੋਈ ਵਾਰਤਾ ਦਾ ਵੇਰਵਾ ਇਸ ਤਰ੍ਹਾਂ ਹੈ:-

ਇਹ ਗਲ ਤਿੰਨ ਚਾਰ ਸਾਲ ਪੁਰਾਣੀ ਹੈ ਸ਼ਾਇਦ 5 ਸਾਲ ਵੀ ਹੋ ਗਏ ਹੋਣ। ਗਰਮੀਆਂ ਦੀ ਬਹਾਰ ਸੀ ਅਤੇ ਸ਼ਹੀਦੀ ਪੁਰਬ ਆਉਣ ਵਾਲਾ ਸੀ। ਇਕ ਦਿਨ ਰਾਤਰੀ ਨੂੰ ਦਿਲੀ ਵਿੱਚ ਗਿ. ਭਾਗ ਸਿੰਘ ਜੀ ਤੇ ਦਾਸ ਨੂੰ ਇਕਠੇ ਹੀ ਰਹਿਣਾ ਪੈ ਗਿਆ-100, ਸੰਤ ਨਗਰ, ਵਿੱਚ। ਦਾਸ ਨੇ ਸਹਿਜੇ ਜਿਹੇ ਹੀ ਗਿਆਨੀ ਜੀ ਪਾਸੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਨ ਪੁਛਦੇ ਹੋਏ ਸਵਾਲ ਕੀਤਾ-

ਸਵਾਲ-ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਮੁਤਅਲਕ ਆਪ ਦਾ ਕੀ ਵਿਚਾਰ ਹੈ?

ਉਤਰ-ਗੁਰੂ ਅਰਜਨ ਦੇਵ ਜੀ ਨੇ ਜਹਾਂਗੀਰ ਵਿਰੁੱਧ ਬਾਗ਼ੀ ਦੀ ਮਦਦ ਕੀਤੀ ਜਿਸ ਲਈ ਉਨ੍ਹਾਂ ਨੂੰ ਜੁਰਮਾਨਾ ਕੀਤਾ ਗਿਆ। ਉਹ ਜੁਰਮਾਨਾ ਨ ਅਦਾ ਹੋ ਸਕਿਆ, ਉਸ ਦੀ ਸਜ਼ਾ ਵਜੋਂ ਉਨ੍ਹਾਂ ਨਾਲ ਇਹ ਕੁਝ ਹੋਇਆ।

ਸਵਾਲ-ਕੀ ਗੁਰੂ ਅਰਜਨ ਦੇਵ ਜੀ ਦੀ ਆਪਣੀ ਮਰਜ਼ੀ ਨਹੀਂ ਸੀ ਕਿ ਉਹ ਇਸ ਤਰ੍ਹਾਂ ਨਾਲ ਸ਼ਹੀਦ ਕੀਤੇ ਜਾਣ ਜਾਂ ਜੋ ਸਾਕਾ ਉਨ੍ਹਾਂ ਇਹ ਵਰਤਾਇਆ ਉਹ ਉਹਨਾਂ ਦੀ ਆਪਣੀ ਬਿਸਮਾਦੀ ਖੇਡ ਨਹੀਂ ਸੀ?

ਉਤਰ-ਉਹਨਾਂ ਦੀ ਮਰਜ਼ੀ ਇਸ ਵਿਚ ਕੀ ਹੋ ਸਕਦੀ ਸੀ। ਉਹ ਜਾਂ ਤਾਂ ਜੁਰਮਾਨਾ ਦੇਂਦੇ ਜਾਂ ਸਜ਼ਾ ਭੁਗਤਦੇ, ਬਾਕੀ ਦੀਆਂ ਵਿਹਲੀਆਂ ਹੀ ਗਲਾਂ ਹਨ।

ਸਵਾਲ-ਗੁਰੂ ਅਰਜਨ ਦੇਵ ਜੀ ਆਪ ਅਕਾਲ ਪੁਰਖ ਦਾ ਰੂਪ ਸਨ। ਉਹਨਾਂ ਦੀ ਮਰਜ਼ੀ ਤੋਂ ਬਗ਼ੈਰ ਉਨ੍ਹਾਂ ਨੂੰ ਕੌਣ ਸ਼ਹੀਦ ਕਰ ਸਕਦਾ ਸੀ?

ਉਤਰ-ਅਕਾਲ ਪੁਰਖ ਤਾਂ ਸਭ ਵਿਚ ਹੈ ਤੇ ਸਾਰੇ ਹੀ ਅਕਾਲ ਪੁਰਖ ਦਾ ਹੀ ਰੂਪ ਹਨ ਪਰ ਆਪਣੇ ਕੀਤੇ ਦੀ ਸਜ਼ਾ ਤਾਂ

ਭੁਗਤਣੀ ਹੀ ਪੈਂਦੀ ਹੈ। ਉਹਨਾਂ ਬਾਗ਼ੀ ਦੀ ਮਦਦ ਕੀਤੀ ਤੇ ਵੇਲੇ ਦੀ ਹਕੂਮਤ ਨੇ ਜੋ ਸਜ਼ਾ ਦਿੱਤੀ ਉਹ ਭੁਗਤਣੀ ਪੈਣੀ ਸੀ। ਜਾਂ ਜੁਰਮਾਨਾ ਦੇਂਦੇ ਜਾਂ ਇਸ ਤਰ੍ਹਾਂ ਸ਼ਹੀਦ ਹੁੰਦੇ।

ਸਵਾਲ-ਇਹ ਗਲ ਠੀਕ ਨਹੀਂ ਕਿ "ਗੁਰੂ ਅਰਜਨ ਪਰਤਖ ਹਰਿ" ਜੋ ਬਾਣੀ ਵਿਚ ਲਿਖਿਆ ਹੈ। ਫਿਰ ਤਾਂ ਅਕਾਲ ਪੁਰਖ ਨੂੰ ਕੌਣ ਮਾਰ ਸਕਦਾ ਹੈ? ਜੇ ਆਪ ਹੀ ਅਕਾਲ ਪੁਰਖ ਨੂੰ ਭਾਵੇ ਤਾਂ ਹੀ ਇਹ ਖੇਡ ਵਰਤ ਸਕਦੀ ਹੈ ਵਰਨਾ ਕਿਸੇ ਦੀ ਹਿੰਮਤ ਹੀ ਨਹੀਂ ਪੈ ਸਕਦੀ।

ਉਤਰ- ਇਹ ਤਾਂ ਭਟਾਂ ਨੇ ਵੈਸੇ ਜਿਸ ਤਰ੍ਹਾਂ ਕਿਸੇ ਵੱਡੇ ਆਦਮੀ ਦੀ ਤਾਰੀਫ਼ ਵਿੱਚ ਜਾਂ ਉਸ ਦੀ ਸ਼ਾਨ ਵਿਚ ਲਫ਼ਜ਼ ਕਹਿ ਦਿਓ ਇਹ ਕੋਈ ਠੀਕ ਥੋੜਾ ਹੀ ਸੀ ਕਿ ਗੁਰੂ ਅਰਜਨ ਦੇਵ ਜੀ ਪ੍ਰਤਖ ਹਰਿ ਹੀ ਸਨ। ਇਹ ਤਾਂ ਕੇਵਲ ਕਿਸੇ ਦੀ ਬਹੁਤੀ ਇਜ਼ਤ ਕਰਨੀ ਹੋਵੇ ਤਾਂ ਕਹਿ ਦਿੱਤਾ ਕਿ ਤੁਸੀਂ ਤਾਂ ਰਬ ਹੋ।

ਇਸ ਤੇ ਮੇਰੀ ਤੇ ਉਹਨਾਂ ਦੀ ਕਾਫ਼ੀ ਝੜਪ ਹੋਈ ਜਿਸ ਵਿਚ ਕਾਫ਼ੀ ਬਦਮਜ਼ਗੀ ਵੀ ਹੋਈ ਤੇ ਵਾਧਾ ਵੀ ਹੋਇਆ। ਉਸ ਦਾ ਫਲਸਰੂਪ ਦਾਸ ਗਿਆਨੀ ਭਾਗ ਸਿੰਘ ਹੁਰਾਂ ਨੂੰ ਬਿਲਕੁਲ ਸ਼ਰਧਾ ਤੋਂ ਹੀਣ ਤੇ ਫੋਕਾ ਵਿਦਵਾਨ ਸਮਝਦਾ ਹੈ। ਅੰਦਰ ਗੁਰਮਤਿ ਦੀ ਕਦਰ ਜਾਂ ਗੁਰੂ ਪਿਆਰ ਨਹੀਂ।

ਇਸ ਤੋਂ ਹੋਰ ਵਧ ਨਹੀਂ-

"ਪੜਿਆ ਮੂਰਖੁ ਆਖੀਐ"

ਆਪ ਦਾ ਦਾਸ
ਪ੍ਰਿਥੀਪਾਲ ਸਿੰਘ

# ਸੰਤ ਝਰੋਖੇ ਚੋਂ

'ਦਸਮ ਗ੍ਰੰਥ ਨਿਰਣੈ' ਪੁਸਤਕ ਰਚਿਤ ਗਿ. ਭਾਗ ਸਿੰਘ ਜੀ ਅੰਬਾਲਾ ਵਿਚ ਕੀਤੇ 'ਨਿਰਣੈ' ਸਿਧਾਂਤ ਹੀਣ ਸਾਜ਼ਸ਼-ਭਰੇ, ਆਪਹੁਦਰੇ ਤੇ ਭੁਲੇਖਾ ਪਾਊ ਹਨ। ਇਨ੍ਹਾਂ ਨਿਰਣਿਆਂ ਨਾਲ ਸਿਖ ਪੰਥ ਦੀ ਅਸੰਮਤੀ ਹੈ। ਅਸਲ ਵਿਚ ਦਸਮੇਸ਼ ਪਿਤਾ ਜੀ ਦੀ ਰਚਨਾ 'ਸ੍ਰੀ ਦਸਮ ਗ੍ਰੰਥ ਬਾਰੇ' ਉਚ ਕੋਟੀ ਦੇ ਸਮੂਹ ਵਿਦਵਾਨਾਂ ਅਤੇ ਸਿਖ ਸ਼ਰਧਾਲੂਆਂ ਦਾ ਰਲਵਾਂ ਖ਼ਿਆਲ ਹੀ ਸੰਗਤ ਸਰੂਪ ਬਣ ਕੇ ਇਕ ਗੁਰਮਤੇ ਦੇ ਰੂਪ ਵਿਚ 'ਦਸਮ ਗ੍ਰੰਥ ਨਿਰਣੈ' ਦਾ ਕੋਈ ਹਕ ਰਖ ਸਕਦਾ ਹੈ। ਅਜੇ ਤਕ ਕਿਸੇ ਸ਼ਰਧਾਵਾਨ ਸਿਖ ਵਿਦਵਾਨ ਨੂੰ ਅਜਿਹੇ ਕਿੰਤੂ ਕਰਨ ਦਾ ਹੌਂਸਲਾ ਨਹੀਂ ਪਿਆ ਜਿਸ ਤਰ੍ਹਾਂ ਕਿ ਗਿਆਨੀ ਜੀ ਨੇ ਨਿਜ ਮਤ ਦਾ ਵਿਖਾਵਾ ਕਰਦਿਆਂ ਹੋਇਆਂ ਇਸ ਮਹਾਨ ਆਕਾਸ਼ੀ ਰਚਨਾ ਨੂੰ ਆਪਣੀ ਸੀਮਤ ਸੋਚ ਦੇ ਦਾਇਰੇ ਵਿਚ ਬੰਨ੍ਹਣ ਦਾ ਵਿਅਰਥ ਜਤਨ ਕਰਕੇ ਆਪਣੇ ਹੰਕਾਰ ਨੂੰ ਫੈਲਾਉਣ ਦਾ ਰਾਹ ਖੋਲ੍ਹਿਆ ਹੈ। ਇਹ ਵੇਖ ਕੇ ਸਾਡਾ ਧਿਆਨ ਗੁਰਬਾਣੀ ਦੀ ਉਸ ਆਵਾਜ਼ ਨਾਲ ਜਾ ਜੁੜਦਾ ਹੈ ਜੋ ਅਸੀਂ ਨਿਤ ਪੜ੍ਹਦੇ ਤੇ ਸੁਣਦੇ ਹਾਂ:-

ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ

ਇਸ ਤਰ੍ਹਾਂ ਸਾਡਾ ਧਿਆਨ ਉਕਤ ਪੁਸਤਕ ਨਾਲੋਂ ਟੁਟ ਜਾਂਦਾ ਹੈ।

ਜਦੋਂ ਅਸੀਂ 'ਸ੍ਰੀ ਦਸਮ ਗ੍ਰੰਥ ਦਰਪਣ' ਗਿ. ਹਰਿਬੰਸ ਸਿੰਘ ਜੀ ਦੀ ਕਲਮ ਬੰਦ ਰਚਨਾ ਦਾ ਦਰਸ਼ਨ ਕਰਦੇ ਹਾਂ ਤਾਂ ਇਸ ਵਿਚ ਦਿੱਤੇ ਹੋਏ ਸਮਾਧਾਨਾਂ ਦਾ ਸਰੂਪ ਸ਼ਮਸ਼ੀਰ ਦਾ ਰੂਪ ਧਾਰਦਾ ਹੋਇਆ ਕੀਟ ਦਿਮਾਗ਼ ਗਿ. ਭਾਗ ਸਿੰਘ ਜੀ ਦੇ ਨਿਰਣੈ ਨੂੰ ਜੜੋਂ ਉਖਾੜ ਕੇ ਪਾਠਕਾਂ ਸਾਹਮਣੇ ਟੋਟੇ ਟੋਟੇ ਕਰਕੇ ਬਖੇਰਦਾ ਹੋਇਆ, ਉਹੀ ਸ਼ਮਸ਼ੀਰ ਰੂਪ ਸਰਵੇਖਣ ਇਕ ਮਹਾਨ ਅਗਨ ਕੁੰਡ ਦਾ ਰੂਪ ਧਾਰ ਲੈਂਦਾ ਹੈ, ਜਿਸ ਵਿਚ ਗਿ. ਭਾਗ ਸਿੰਘ ਜੀ ਦੇ 'ਨਿਰਣੈ' ਦੀ ਸਮਗਰੀ ਆਹੂਤੀ ਦੇ ਤੌਰ ਤੇ ਪੈਂਦੀ ਹੋਈ ਆਪਣੀ ਫੰਧਕ ਬਣਤਰ ਤੇ ਹੋਂਦ ਤੋਂ ਵਿਦਾਇਗੀ ਲੈਂਦੀ ਹੈ।

ਅੰਤ ਵਿੱਚ ਆਧੁਨਿਕ ਸਿਖ ਸਕਾਲਰਾਂ ਅਗੇ ਬੇਨਤੀ ਹੈ ਕਿ ਉਹ ਸਤਿਗੁਰੂਆਂ ਦੀ ਜੀਵਨੀਆਂ ਅਤੇ ਸਿਧਾਂਤਕ ਰਚਨਾਵਾਂ ਦੇ

ਸਬੰਧ ਵਿਚ ਵਾਦ-ਵਿਵਾਦ ਤੋਂ ਨਿਰਲੇਪ ਰਹਿਣ ਲਈ ਜਤਨਸ਼ੀਲ ਹੋਣ। ਢਾਹੂ ਅਲੋਚਨਾ ਛੱਡ ਕੇ ਸਿਰਜਨਾਤਮਿਕ ਸਾਧਨ ਅਤੇ ਗੁਰਮਤਿ ਸਿਧਾਂਤਾਂ ਦਾ ਵਿਸ਼ਲੇਸ਼ਣ ਨਿਰਵਿਕਾਰ ਦ੍ਰਿਸ਼ਟੀ ਨਾਲ ਵਿਸ਼ਵ ਦੇ ਸਾਹਮਣੇ ਸਾਕਾਰ ਰੂਪ ਵਿੱਚ ਰਖਣ।

ਗਿ. ਹਰਿਬੰਸ ਸਿੰਘ ਜੀ ਦੇ ਇਸ ਕਠਿਨ ਪ੍ਰਯਤਨ ਪ੍ਰਤੀ ਧੰਨਵਾਦ ਕਰਦਾ ਹੋਇਆ ਇਹ ਆਸ ਰਖਦਾ ਹਾਂ ਕਿ ਇਹ ਵੀਰ ਨਿਰਭੈ ਹੋ ਕੇ ਇਸ ਖੇਤਰ ਵਿੱਚ ਇਸੇ ਤਰ੍ਹਾਂ ਹੀ ਆਪਣੀ ਕਲਮ ਦੀ ਸੇਵਾ ਨੂੰ ਅਪਣਾਈ ਰਖਣਗੇ।

ਗੁਰੂ ਗ੍ਰੰਥ ਪੰਥ ਦਾ ਸੇਵਕ
ਨਿਰੰਜਨ ਸਿੰਘ ਗਿਆਨੀ ਸੰਤ ਸਕਾਲਰ
ਮਿਤੀ 20-12-1980 ਗੁਰੂ ਨਾਨਕ ਆਸ਼ਰਮ, ਪਟਿਆਲਾ।

# ਭੂਮਿਕਾ

ਮੈਨੂੰ ਮੇਰੇ ਸੁਹਿਰਦ ਮਿੱਤਰ ਗੁਰਮੁਖ ਪਿਆਰੇ ਮਾਸਟਰ ਇੰਦਰਜੀਤ ਸਿੰਘ ਜੀ ਲੁਧਿਆਣਾ ਨੇ ਗਿਆਨੀ ਹਰਿਬੰਸ ਸਿੰਘ ਜੀ ਚੰਡੀਗੜ੍ਹ ਵੱਲੋਂ 'ਦਸਮ ਗਰੰਥ ਨਿਰਣੈ' ਪੁਸਤਕ ਦੇ ਉਤਰ ਵਿੱਚ ਲਿਖੀ ਰਚਨਾ 'ਸ੍ਰੀ ਦਸਮ ਗ੍ਰੰਥ ਦਰਪਣ' ਦਾ ਖਰੜਾ ਇਸ ਭਾਵਨਾ ਨਾਲ ਦਿੱਤਾ ਸੀ ਤਾਂ ਜੋ ਮੈਂ ਤਰਕਵਾਦੀ ਗਿ. ਭਾਗ ਸਿੰਘ ਵੱਲੋਂ ਕੀਤੇ ਉਟੰਕਣਾਂ ਦੇ ਉਤਰ ਸਿਖ ਇਤਿਹਾਸ ਅਤੇ ਗੁਰਮਤਿ ਕਸਵੱਟੀ ਉਤੇ ਪਰਖ ਕੇ ਇਸ ਦੀ ਭੂਮਿਕਾ ਪ੍ਰਮਾਣਾਂ ਸਹਿਤ ਲਿਖ ਸਕਾਂ। ਮੈਂ ਇਸ ਪੁਸਤਕ ਦੇ ਖਰੜੇ ਨੂੰ ਇਕ ਵਾਰ ਨਹੀਂ, ਕਈ ਵਾਰ ਬੜੇ ਗਹੁ ਨਾਲ ਪੜ੍ਹਿਆ, ਵਾਚਿਆ ਅਤੇ ਵੀਚਾਰਿਆ ਹੈ। ਉਤਰ ਦੇ ਪੱਖੋਂ ਇਹ ਆਪਣੇ ਆਪ ਵਿੱਚ ਇਤਨਾ ਸੰਪੂਰਨ ਹੈ ਕਿ ਇਸ ਤੋਂ ਵਧੇਰੇ ਲਿਖਣ ਦੀ ਲੋੜ ਹੀ ਨਹੀਂ ਪਰ ਗਿਆਨੀ ਜੀ ਵੱਲੋਂ ਦਿੱਤੇ ਉਤਰਾਂ ਦੀ ਤਾਈਦ ਵਿੱਚ ਮੈਂ ਆਪਣੇ ਤੁੱਛ ਵੀਚਾਰ ਸੰਗਤਾਂ ਦੀ ਭੇਟ ਕਰਨਾ ਚਾਹੁੰਦਾ ਹਾਂ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਥੇ ਇਕ ਮਹਾਨ ਕੌਮੀ ਉਸਰੱਈਏ, ਨੀਤੀਵਾਨ, ਸੂਰਬੀਰ ਜਰਨੈਲ ਸਨ, ਉਥੇ ਆਪ ਉਚ ਕੋਟੀ ਦੇ ਕਵੀ ਅਤੇ ਸਾਹਿਤਕਾਰ ਵੀ ਸਨ। ਆਪ ਜੀ ਦੀ ਸਮੁੱਚੀ ਰਚਨਾ ਜੋ ਕਿ ਕਈ ਭਾਸ਼ਾਵਾਂ (ਹਿੰਦੀ, ਪੰਜਾਬੀ, ਸੰਸਕ੍ਰਿਤੀ, ਅਰਬੀ, ਫ਼ਾਰਸੀ ਆਦਿ) ਵਿੱਚ ਹੈ, ਦੇ ਦਰਸ਼ਨ ਸ੍ਰੀ ਦਸਮ ਗ੍ਰੰਥ ਵਿੱਚੋਂ ਕੀਤੇ ਜਾ ਸਕਦੇ ਹਨ। ਇਸ ਮਹਾਨ ਗ੍ਰੰਥ ਵਿੱਚ ਅਨੇਕ ਪ੍ਰਕਾਰ ਦੇ ਛੰਦ, ਸ਼ਬਦ ਵਿਕ੍ਰਤੀ ਮੁਹਾਵਰੇ, ਲੋਕ-ਉਕਤੀਆਂ, ਅਲੰਕਾਰ, ਉਪਮਾ ਰੂਪਕ, ਭਰਮ ਅਤੇ ਸੰਦੇਹ ਦੇ ਭਿੰਨ ਭਿੰਨ ਰੂਪ, ਉਪ ਭੇਦ, ਮਾਤਰ, ਸੰਖਿਆ, ਸ਼ੈਲੀ, ਵੈਵਿਦਯ ਵਿਸ਼ਯ ਵਿਸਥਾਰ ਅਤੇ ਰਸਸਿਕਤਾ ਦੀ ਵਰਤੋਂ ਵੇਖ ਕੇ ਵਿਦਵਾਨਾਂ ਦਾ ਸੁਤੇ ਹੀ ਇਹ ਨਿਸਚਾ ਬੱਝ ਜਾਂਦਾ ਹੈ ਕਿ ਇਤਨੀ ਉਚ ਕੋਟੀ ਦੀ ਸੁੰਦਰ ਕਵਿਤਾ ਸਰਬ ਕਲਾ ਸਮਰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾ ਹੋਰ ਕਿਸੇ ਕੱਚੇ ਪਿਲੇ ਕਵੀ ਦੀ ਨਹੀਂ ਹੋ ਸਕਦੀ। ਸ੍ਰੀ ਦਸਮ ਗ੍ਰੰਥ ਬਾਰੇ ਭਾਵੇਂ ਗਿਣਤੀ ਦੀਆਂ ਕੁਝ ਕੁ ਪੁਸਤਕਾਂ ਲਿਖੀਆਂ ਜਾ ਚੁਕੀਆਂ ਹਨ ਜਿਨ੍ਹਾਂ ਵਿੱਚ ਸਵਾਇ ਇਕ-ਅਧ ਨਿਰਣੈ ਦੇ ਹੋਰ ਕਿਸੇ ਪ੍ਰਕਾਰ ਦਾ ਭਿੰਨ

ਭੇਦ ਨਹੀਂ ਸੀ ਪਰ ਸਭ ਤੋਂ ਪਿਛੋਂ 'ਦਸਮ ਗ੍ਰੰਥ ਨਿਰਣੈ' ਪੁਸਤਕ ਜੋ ਗਿ. ਭਾਗ ਸਿੰਘ ਨੇ ਲਿਖੀ ਹੈ ਵਿੱਚ ਸਿਵਾਇ ਜਾਪੁ ਸਾਹਿਬ ਅਤੇ ਅਕਾਲ ਉਸਤਤਿ (ਉਹ ਵੀ ਅਪੂਰਨ) ਤੋਂ ਬਾਕੀ ਦੀ ਰਚਨਾ ਨੂੰ ਦਸਮੇਸ਼ ਕ੍ਰਿਤ ਹੋਣ ਤੇ ਸ਼ੰਕਾ ਹੀ ਨਹੀਂ ਪ੍ਰਗਟਾਈ ਸਗੋਂ ਹਰ ਪ੍ਰਕਰਣ ਵਿੱਚ ਸਾਕਤ ਕਵੀ ਦੇ ਪੁਰਾਣਿਕ ਗਪੌੜੇ ਅਤੇ ਅਸ਼ਲੀਲ ਝਾਕੀਆਂ ਨਾਲ ਭਰਪੂਰ ਰਚਨਾ ਸਿਧ ਕਰਨ ਲਈ ਪੂਰਾ ਤਾਣ ਲਾਇਆ ਹੈ। ਪਰ ਕਮਾਲ ਇਹ ਹੈ ਕਿ ਇਸ ਮਹਾਨ ਪੰਡਿਤ ਅਤੇ ਖੋਜੀ ਨੇ ਉਸ ਕਥਿਤ ਸਾਕਤ ਕਵੀ ਦੇ ਨਾਮ, ਥਾਉਂ, ਪਿਤਾ, ਪਿਤਾਮਾ, ਬਾਰੇ ਜ਼ਿਕਰ ਤਕ ਨਹੀਂ ਕੀਤਾ। ਇਸ ਕੁਢੰਗੀ ਚਾਲ ਦਾ ਸਿਵਾਇ ਅਸ਼ਰਧਾ ਉਤਪਨ ਕਰਨ ਤੋਂ ਹੋਰ ਕੀ ਲਾਭ? ਜੇ ਪੁਰਾਤਨ ਗ੍ਰੰਥ ਵਾਚੀਏ ਤਾਂ ਛੋਟੇ ਤੋਂ ਛੋਟੇ ਗ੍ਰੰਥ, ਛੇ ਸ਼ਾਸਤਰ, 108 ਉਪਨਿਸ਼ਦ ਆਦਿ ਦੇ ਕਰਤਿਆਂ ਦਾ ਪੂਰਾ ਪੂਰਾ ਵਰਨਣ ਮਿਲਦਾ ਹੈ ਪਰ ਉਸ ਕਥਿਤ ਸਾਕਤ ਕਵੀ ਨੇ ਆਪਣਾ ਨਾਉਂ ਦੇਣੋਂ ਕਿਉਂ ਸੰਕੋਚ ਕੀਤਾ? ਕੀ ਉਹ ਆਪਣੀ ਪ੍ਰਸਿਧੀ ਨੂੰ, ਗੁਪਤ ਰਖਣਾ ਚਾਹੁੰਦਾ ਸੀ ਜਾਂ ਚਾਹੁੰਦਾ ਹੀ ਨਹੀਂ ਸੀ? ਸਾਕਤਾਂ ਦੀਆਂ ਤਿੰਨ ਮੁੱਖ ਸ਼ਰੇਣੀਆਂ ਹਨ:

(1) ਸਾਧਾਰਣ (2) ਤਾਂਤਰਿਕ (3) ਸੌਰਯਾਤਮਕ।

ਸੋ, ਸ੍ਰੀ ਦਸਮ ਗ੍ਰੰਥ ਦਾ ਕਥਿਤ ਕਵੀ ਕਿਹੜੀ ਸਾਕਤ ਸ਼੍ਰੇਣੀ ਚੋਂ ਸੀ?

ਗਿਆਨੀ ਭਾਗ ਸਿੰਘ ਨੇ 'ਸ਼ਸਤ੍ਰ ਨਾਮ ਮਾਲਾ' ਪੁਰਾਣ ਦਾ ਖੰਡਨ ਕਰਦੇ ਹੋਏ 'ਪੁਰਾਣ' ਪਦ ਦੇ ਅਰਥ ਅਤੇ ਉਸ ਅਰਥ ਦੀ ਪ੍ਰੋੜ੍ਹਤਾ ਵਿੱਚ ਇਕ ਸਲੋਕ ਦੇ ਅਰਥ ਵੀ ਦਿੱਤੇ ਹਨ ਜੋ ਇਉਂ ਹਨ:-

(ੳ) ਦੂਜੀਆਂ ਭਾਸ਼ਾਵਾਂ ਵਿੱਚ ਪੁਰਾਣ ਨੂੰ ਇਤਿਹਾਸ, ਅਥਵਾ ਤਾਰੀਖ ਜਾਂ ਹਿਸਟਰੀ ਵੀ ਕਿਹਾ ਜਾਂਦਾ ਹੈ।

(ਅ) ਸਲੋਕ ਦੇ ਅਰਥ-ਭਾਵ ਸ੍ਰਿਸ਼ਟੀ ਸਾਜਨਾ, ਪਰਲੇ, (ਦੇਵਤਿਆਂ ਅਤੇ ਪਿਤਰਾਂ ਦੀ) ਬੰਸਾਵਲੀ ਮਨਵੰਤਰਾਂ (ਮਨੂ ਦੇ ਰਾਜ ਸਮੇਂ ਦੀ ਗਿਆਤ) ਅਤੇ ਵੰਸ਼ਾਂ ਦੇ ਚਰਿਤ੍ਰਾਂ (ਕਾਰਨਾਮਿਆਂ) ਦਾ ਜਿਸ ਗ੍ਰੰਥ ਵਿੱਚ ਵਰਨਣ ਹੋਵੇ ਉਸ ਨੂੰ ਪੁਰਾਣ ਕਿਹਾ ਜਾਂਦਾ ਹੈ।

ਆਪ ਨੇ ਸਲੋਕ ਦੇ ਰਚਿਤਾ ਅਤੇ ਗ੍ਰੰਥ, ਜਿਸ ਵਿੱਚੋਂ ਸਲੋਕ ਲਿਆ ਗਿਆ ਹੈ, ਦਾ ਨਾਮ ਨਹੀਂ ਦਿੱਤਾ। ਜੇਕਰ ਆਪ ਪੁਰਾਣ ਸ਼ਬਦ ਦੀ ਉਕਤ ਪਰਿਭਾਸ਼ਾ ਠੀਕ ਸਮਝਦੇ ਹਨ ਤਾਂ ਫਿਰ

'ਪੁਰਾਣ ਮਿਥਿਹਾਸ' ਕਿਵੇਂ ਹੋਏ? ਸਗੋਂ ਯਥਾਰਥ ਇਤਿਹਾਸ ਹੋਇਆ। ਇਸ ਪ੍ਰਕਾਰ ਆਪ ਦੇ ਕੀਤੇ ਅਰਥ ਆਪਣੇ ਭਾਵ ਤੋਂ ਹੀ ਉਲਟ ਜਾਂਦੇ ਹਨ। ਵਿਸ਼ਨੂ ਪੁਰਾਣ ਦੇ ਕਰਤਾ ਨੇ ਪੁਰਾਣਾਂ ਦੇ ਭੇਦ ਹੇਠ ਲਿਖੇ ਇਕ ਸਲੋਕ ਵਿੱਚ ਇਉਂ ਦਿੱਤੇ ਹਨ:-

ਆਖੇਯਾਨੈ ਸਚਾਪਿ ਉਪਾਖਯਾਨੈ ਗਾਥਾ ਭਿ: ਕਲਪ ਸੁਧਿ ਭਿ:॥
ਪੁਰਾਣ ਸੰਹਿਤ ਚਕ੍ਰੇ ਪੁਰਾਣਾਰਥ ਵਿਸ਼ਾਰਦਾ ।।

(ਵਿਸ਼ਨੂੰ ਪੁਰਾਣ ਅਧਿਆਇ 3, ਅੰਸੂ 6, ਮੰਤ੍ਰ 15)

ਅਰਥਾਤ ਪੁਰਾਤਨ ਅਰਥਾਂ ਦੇ ਪੰਡਿਤ ਬਿਆਸ ਜੀ ਨੇ ਆਖਿਆਨ (ਅਖੀਂ ਦੇਖੇ ਹੋਏ ਅਰਥਾਂ ਦਾ ਕਹਿਣਾ), ਤਥਾ ਉਪਾਖਯਾਨ (ਕੰਨਾਂ ਨਾਲ ਸੁਣੇ ਹੋਏ ਅਰਥਾਂ ਦਾ ਕਹਿਣਾ), ਗਾਥਾ (ਪਿਤਾ ਪਿਤਾਮਹਿ ਆਦਿ ਤਥਾ 'ਦੇਸ ਉਪਦੇਸ' ਆਦਿ ਦੇ ਸਬੰਧ ਵਿੱਚ ਪਰਚਲਤ ਗੀਤ) ਅਤੇ ਕਲਪ ਸ਼ੁੱਧੀ (ਕਲਪ ਸਬੰਧੀ ਨਿਰਣੈ, ਯਗਵਿਧੀ ਨਿਰੂਪਣ ਸੂਤ੍ਰਾਂ ਦੇ ਸੰਗ੍ਰਹਿ ਦਾ ਨਾਮ ਕਲਪ ਹੈ) ਹੋਵੇ, ਇਹ ਪੁਰਾਣ ਦੇ ਸਹੀ ਅਰਥ ਹਨ। ਇਹਨਾਂ ਪ੍ਰਮਾਣੀਕ ਅਰਥਾਂ ਦੀ ਖੋਜ ਕਸਵਟੀ ਤੇ ਜੇ ਚਰਿਤ੍ਰੋ ਪਖਿਆਨ ਦੇ ਵਿਰੋਧੀ ਲੇਖਕਾਂ ਨੂੰ ਪਰਖਿਆ ਜਾਏ ਤਾਂ ਦਸਮ ਗ੍ਰੰਥ ਦੀਆਂ ਰਚਨਾਵਾਂ ਦੇ ਖੰਡਨ ਦਾ ਮੂਲ ਕਾਰਨ ਉਨ੍ਹਾਂ ਵੱਲੋਂ ਅਰਥ ਭੇਦ ਦੀ ਬੇਸਮਝੀ ਹੀ ਪਾਠਕਾਂ ਦੇ ਸਾਹਮਣੇ ਆ ਜਾਵੇਗੀ। 'ਸ਼ਸਤਰ ਨਾਮ ਮਾਲਾ' ਸਾਹਿਬ-ਏ-ਕਮਾਲ ਦਸਮੇਸ਼ ਗੁਰੂ ਜੀ ਦੀ ਮੌਲਿਕ ਰਚਨਾ ਹੈ ਜਿਸ ਦਾ ਮੁਲਾਂਕਣ ਬੀਰ ਰਸੀ ਸਾਹਿਤ ਦੇ ਵਿਗਿਆਨੀ ਹੀ ਕਰ ਸਕਦੇ ਹਨ, ਇਹ ਕਥਾਕਾਰਾਂ ਦੀ ਸੂਝ-ਬੂਝ ਦਾ ਵਿਸ਼ਾ ਨਹੀਂ। ਹਜ਼ੂਰ ਨੇ ਪੁਰਾਣਿਕ ਪ੍ਰਚਲਤ ਰਹੁ-ਰੀਤੀ ਅਨੁਸਾਰ ਸ਼ਸਤਰਾਂ ਦੇ ਨਾਮ ਸਮਝਾਉਣ ਹਿਤ ਜੋ ਸ਼ਬਦਾਵਲੀ ਵਰਤੀ ਹੈ ਉਹ ਆਪ ਜੀ ਦੀ ਸ੍ਰੇਸ਼ਟ ਬੁਧੀ ਦਾ ਕੇਵਲ ਚਮਤਕਾਰ ਹੀ ਨਹੀਂ, ਆਖਯਾਨ ਅਤੇ ਉਪਾਖਯਾਨ ਰੂਪ ਵਿਸਥਾਰ ਵੀ ਹੈ।

'ਬਾਬਾਣੀਆਂ ਕਹਾਣੀਆਂ, ਪੁਤ ਸਪੁਤ ਕਰੇਨਿ' ਦੇ ਗੁਰਵਾਕ ਅਨੁਸਾਰ ਲਿਖਤੀ ਸਾਹਿਤ ਮਨੁੱਖੀ ਆਚਰਣ ਨੂੰ ਤਬਦੀਲ ਕਰਨ ਵਿੱਚ ਕਿੰਨਾ ਕੁ ਹਿਸਾ ਪਾ ਸਕਦਾ ਹੈ ਇਸ ਤੱਥ ਤੋਂ ਗੁਰੂ ਸਾਹਿਬ ਅਨਜਾਣ ਨਹੀਂ ਸਨ ਕਿਉਂਕਿ ਸਾਹਿਤ, ਸਮਾਜ ਦਾ ਇਕ ਅਨਿਖੜਵਾਂ ਅੰਗ ਹੈ। ਸਾਰੇ ਭੇਖ ਜਿਵੇਂ ਕਿ ਉਦਾਸੀਨ, ਨਿਰਮਲੇ, ਨਿਹੰਗ ਸਿੰਘ, ਨਾਮਧਾਰੀ, ਪਾਵਨ ਤਖਤਾਂ ਦੇ ਜਥੇਦਾਰ, ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਹੈਡ ਗ੍ਰੰਥੀ (ਭਾਈ ਸਾਹਿਬ ਮਨੀ ਸਿੰਘ ਜੀ ਤੋਂ ਲੈ ਕੇ ਗਿ. ਕਿਰਪਾਲ ਸਿੰਘ

ਜੀ ਤੱਕ) ਸਾਰੇ ਹੀ ਸ੍ਰੀ ਦਸਮ ਗ੍ਰੰਥ ਨੂੰ ਗੁਰੂ-ਕ੍ਰਿਤ ਮੰਨਦੇ ਆਏ ਹਨ। ਜੋ ਇਕ ਗਿਆਨੀ ਭਾਗ ਸਿੰਘ ਅਤੇ ਹੋਰ ਦੋ ਚਾਰ ਮੁਨਾਫ਼ਕ ਇਸ ਸਚਾਈ ਨੂੰ ਮੰਨਣੋਂ ਇਨਕਾਰੀ ਹਨ ਤਾਂ ਇਸ ਨਾਲ ਉਨ੍ਹਾਂ ਦੀ ਆਪਣੀ ਹੀ ਨਮੋਸ਼ੀ ਹੋਵੇਗੀ, ਸਿਖ ਜਗਤ ਦਾ ਕੁਝ ਨਹੀਂ ਵਿਗਾੜ ਸਕਣਗੇ। ਭਾਵੇਂ ਦਸਮ ਗ੍ਰੰਥ ਉਤੇ ਖੋਜ ਕਰਨ ਲਈ ਕਈ ਪ੍ਰੋਫੈਸਰਾਂ ਨੇ ਪੀ. ਐਚ. ਡੀ. ਦੀਆਂ ਡਿਗਰੀਆਂ ਪਰਾਪਤ ਕੀਤੀਆਂ ਹੋਣੀਆਂ ਹਨ ਪਰ ਸ੍ਰੀਮਤੀ ਡਾਕਟਰ ਪ੍ਰਸਿੰਨੀ ਜੀ ਸਹਿਗਲ, ਐਮ. ਏ. ਐਲ. ਟੀ ,. ਪੀ. ਐਚ. ਡੀ. ਪ੍ਰਿੰਸੀਪਲ, ਸਰਸਵਤੀ ਕੰਨਿਆ ਮਹਾਂ ਵਿਦਿਆਲਯ ਲਖਨਊ, ਨੇ ਜੋ ਖੋਜ ਕੀਤੀ ਹੈ ਉਸ ਦੀ ਸਰਾਹਨਾ ਸ. ਸਮਸ਼ੇਰ ਸਿੰਘ ਅਸ਼ੋਕ, ਹਿਸਟਰੀ ਰਿਸਰਚ ਸਕਾਲਰ, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੇ ਭਾਵ-ਭਰੇ ਸ਼ਬਦਾਂ ਵਿੱਚ ਕੀਤੀ ਹੈ, ਅਤੇ ਡਾਕਟਰ ਰਤਨ ਸਿੰਘ ਜੱਗੀ, ਪੰਜਾਬੀ ਯੂਨੀਵਰਸਿਟੀ ਜਿਨ੍ਹਾਂ ਦੀ ਰਚਿਤ ਪੁਸਤਕ 'ਦਸਮ ਗ੍ਰੰਥ ਦਾ ਕਰਤ੍ਰਿਤਵ' (ਜਿਥੋਂ ਕਿ ਗਿ. ਭਾਗ ਸਿੰਘ ਨੇ ਸੇਧ ਤੇ ਸਹਾਇਤਾ ਲਈ ਹੈ) ਦੇ ਥੀਸਿਸ ਨੂੰ ਸਭ ਤੋਂ ਘਟੀਆ ਲਿਖਿਆ ਹੈ। ਸਿੱਖ ਪੰਥ ਕੋਲ ਭਾ. ਸ. ਭਾ. ਮਨੀ ਸਿੰਘ ਜੀ ਵਾਲੀ ਇਤਿਹਾਸਕ ਚਿੱਠੀ ਮੌਜੂਦ ਹੈ ਜਿਸ ਤੋਂ ਸ੍ਰੀ ਦਸਮ ਗ੍ਰੰਥ ਦੀ ਸੰਪਾਦਨਾ ਦਾ ਹੋਣਾ ਨਿਸਚਿਤ ਹੁੰਦਾ ਹੈ ਅਤੇ ਇਸ ਅਕੱਟ ਪ੍ਰਮਾਣ ਅੱਗੇ ਕਿਸੇ ਆਲੋਚਕ ਦੀ ਦਾਲ ਨਹੀਂ ਗਲ ਸਕਦੀ। ਭਾਈ ਰਣਧੀਰ ਸਿੰਘ ਜੀ ਹਿਸਟਰੀ ਰਿਸਰਚ ਸਕਾਲਰ, ਪੰਜਾਬੀ ਵਿਭਾਗ, ਪਟਿਆਲਾ, ਡਾ. ਧਰਮਪਾਲ ਅਸ਼ਟਾ, ਪ੍ਰੋ. ਪਿਆਰਾ ਸਿੰਘ ਪਦਮ ਆਦਿ ਖੋਜੀਆਂ ਨੇ ਸ੍ਰੀ ਦਸਮ ਗ੍ਰੰਥ ਨੂੰ ਦਸਮੇਸ਼ ਰਚਨਾ ਹੀ ਮੰਨਿਆ ਹੈ।

ਗਿ. ਭਾਗ ਸਿੰਘ ਜੀ "ਮਿਤਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ" ਵਾਲੇ ਸ਼ਬਦ ਉਤੇ ਵੀ ਟੀਕਾ-ਟਿੱਪਣੀ ਕਰਨੋਂ ਨਹੀਂ ਰਹਿ ਸਕੇ ਪਰ 'ਯਾਰੜੇ' ਸ਼ਬਦ ਦੀ ਵਿਆਖਿਆ ਕਰਦਿਆਂ ਆਪ ਦੀ ਤੀਖਣ ਬੁਧੀ 'ਯਾਰ' ਅਤੇ 'ਜਾਰ' ਦਾ ਅਰਥ ਭੇਦ ਨਹੀਂ ਸਮਝ ਸਕੀ। 'ਜਾਰ' ਵੇਦ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਵੈਦਿਕ ਕੋਸ਼ ਵਿੱਚ "ਰੂਪ ਰੰਗ ਤੇ ਇਸਤਰੀ ਦੀ ਜੁਆਨੀ ਦਾ ਮਿਤਰ, ਵਿਭਚਾਰੀ ਵਾ ਸਨੇਹੀ ਸੰਘਤਾ ਪੁਰਖ" ਜਦੋਂ ਕਿ 'ਯਾਰ' ਦੇ ਅਰਥ ਹਨ ਸੱਜਣ, ਮਿਤਰ, ਸਨੇਹੀ। ਸੋ, ਜੇ ਆਪ ਮਹਾਨ ਕੋਸ਼ ਹੀ ਵੇਖ ਲੈਂਦੇ ਤਾਂ ਵੀ ਆਪ ਨੂੰ ਭੁਲੇਖਾ ਨ ਲਗਦਾ ਅਤੇ

ਉਕਤ ਗੁਰ ਸ਼ਬਦ ਨੂੰ ਰਾਂਝੇ ਦੇ ਵਿਜੋਗ ਵਿੱਚ ਹੀਰ ਵੱਲੋਂ ਗਾਇਆ ਹੋਇਆ ਗੀਤ ਦੱਸਣ ਦੀ ਹਮਾਕਤ ਨਾ ਕਰਦੇ। ਇਹੋ ਜਹੀ ਵਿਵਸਥਾ ਹੀ "ਦੇਹ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂ ਨ ਟਰੋਂ" ਵਾਲੇ ਸ਼ਬਦ ਵਿੱਚ "ਸ਼ਿਵਾ" ਪਦ ਦੇ ਅਰਥਾਂ ਬਾਰੇ ਹੈ। ਆਪ ਲਿਖਦੇ ਹਨ ਕਿ "ਸ਼ਿਵਾ" ਦੇ ਅਰਥ "ਅਕਾਲ ਪੁਰਖ" ਨਹੀਂ ਸਗੋਂ "ਸ਼ਿਵ ਪਤਨੀ ਪਾਰਬਤੀ" ਹਨ। ਮਹਾਨ ਕੋਸ਼ ਵਿੱਚ ਨੰਬਰ 2 ਤੇ ਇਸ ਪਦ ਦੇ ਅਰਥ ਅੰਕਿਤ ਹਨ "ਪਾਰਬ੍ਰਹਮ ਦੀ ਸ਼ਕਤੀ"। ਨਾਲੰਦਾ ਹਿੰਦੀ ਵਿਸ਼ਾਲ ਸਾਗਰ ਕੋਸ਼ (ਕ੍ਰਿਤ ਨਵਲ ਜੀ) ਵਿੱਚ ਹੋਰ ਅਰਥਾਂ ਤੋਂ ਇਲਾਵਾ ਇਸ ਸ਼ਬਦ ਦੇ ਚਾਰ ਅਰਥ ਪੁਲਿੰਗ ਰੂਪ ਵਿੱਚ ਕੀਤੇ ਗਏ ਹਨ ਜਿਨ੍ਹਾਂ ਵਿੱਚ ਇਕ ਅਰਥ "ਪ੍ਰਮੇਸਰ" ਵੀ ਸ਼ਾਮਲ ਹੈ (ਵੇਖੋ ਉਕਤ ਕੋਸ਼ ਦਾ ਪੰਨਾ 345)। ਪਤਾ ਨਹੀਂ ਗਿਆਨੀ ਜੀ ਨੂੰ "ਸ਼ਿਵਾ" ਪਦ ਵੇਖ ਕੇ ਘਬਰਾਹਟ ਕਿਉਂ ਹੋਈ ਹੈ। ਇਸੇ ਤਰ੍ਹਾਂ "ਭਗਉਤੀ" ਪਦ ਵਿੱਚੋਂ ਵੀ ਆਪ ਨੂੰ ਦੇਵੀ ਦੇ ਦਰਸ਼ਨ ਹੁੰਦੇ ਹਨ। ਹਾਂ, ਆਪ ਜੀ ਨੇ ਭਗਉਤੀ ਦੇ ਦੂਜੇ ਅਰਥ "ਤਲਵਾਰ" ਵੀ ਮੰਨੇ ਹਨ ਪਰ ਨਾਲ ਹੀ ਪਾਠਕਾਂ ਨੂੰ ਇਹ ਆਦੇਸ਼ ਵੀ ਦਿੱਤਾ ਹੈ ਕਿ "ਪ੍ਰਿਥਮ ਭਗਉਤੀ ਸਿਮਰ ਕੇ . . ." ਨਹੀਂ ਆਖਣਾ ਚਾਹੀਦਾ। ਇਸ ਉਟੰਕਣ ਦੇ ਸਿਲਸਲੇ ਵਿੱਚ ਤਾਂ ਕਲ ਨੂੰ ਗਿਆਨੀ ਜੀ ਕਹਿਣਗੇ ਕਿ ਅਰਦਾਸੀਏ ਸਿੰਘ ਦੇ ਹੱਥ ਵਿੱਚ ਕਿਰਪਾਨ ਨਹੀਂ ਹੋਣੀ ਚਾਹੀਦੀ ਅਤੇ ਨਾ ਹੀ ਨਗਾਰੇ ਤੇ ਚੋਟ ਲਗਣੀ ਚਾਹੀਦੀ ਹੈ। ਪਰ ਗਿਆਨੀ ਜੀ ਨੂੰ ਸ਼ਾਇਦ ਇਹ ਵੀ ਗਿਆਨ ਹੋਵੇਗਾ ਕਿ ਪੰਥ ਖ਼ਾਲਸਾ ਨਿਰਾਪੁਰਾ ਕਥਾਵਾਚਕਾਂ ਜਾਂ ਗੱਲਾਂ ਦੇ ਗ਼ਾਜ਼ੀਆਂ ਦਾ ਟੋਲਾ ਨਹੀਂ, ਇਹ ਸੂਰਬੀਰਾਂ ਅਤੇ ਧਰਮ ਰਖ਼ਸ਼ਕਾਂ ਦਾ ਪੰਥ ਹੈ। ਇਹ ਬੱਬਰ ਸ਼ੇਰਾਂ ਦਾ ਪੰਥ ਹੈ। ਸ਼ੇਰ ਜਦੋਂ ਚਲਦਾ ਹੈ ਤਾਂ ਉਹ ਆਪਣੇ ਆਸੇ ਪਾਸੇ ਅੱਗੇ ਪਿਛੇ ਵੇਖ ਕੇ ਤੁਰਦਾ ਹੈ ਜਿਸ ਨੂੰ "ਸਿੰਘ ਅਵਿਲੋਕਨ ਨਿਆਇ" ਆਖਿਆ ਜਾਂਦਾ ਹੈ। ਇਸੇ ਆਸ਼ੇ ਅਨੁਸਾਰ ਅਰਦਾਸੀਆ ਸਿੰਘ ਆਪਣੇ ਆਪ ਅਤੇ ਸਿਖ ਸੰਗਤਾਂ ਨੂੰ ਸੁਚੇਤ ਰਖਣ ਲਈ ਅਰਦਾਸਿ ਸਮੇਂ ਕਿਰਪਾਨ ਹੱਥ ਵਿੱਚ ਫੜਦਾ ਹੈ। ਨਗਾਰੇ ਤੇ ਚੋਟ ਲਾਉਣ ਦਾ ਪਰਯੋਜਨ ਇਹ ਹੁੰਦਾ ਹੈ ਕਿ ਸੰਗਤਾਂ ਸਾਵਧਾਨ ਰਹਿਣ ਅਤੇ ਭਾਵਨਾ ਇਹ ਵੀ ਦੱਸੀ ਜਾਂਦੀ ਹੈ ਕਿ ਅਰਦਾਸਿ ਸਮੇਂ ਜੇਕਰ ਵੈਰੀ ਹਮਲਾ ਕਰ ਦੇਵੇ ਤਾਂ ਸਿੰਘ ਉਸ ਸਮੇਂ ਵੀ "ਧੰਨ ਜੀਓ ਤਿਹ ਕੋ ਜਗ ਮਹਿ, ਮੁਖ ਤੇ

ਹਰਿ, ਚਿਤ ਮਹਿ ਜੁਧ ਬਿਚਾਰੈ" ਵਾਲੇ ਉਪਦੇਸ਼ ਉਤੇ ਪਹਿਰਾ ਦੇ ਰਿਹਾ ਹੋਵੇ। ਅਜਿਹੀ ਭਾਵਨਾ ਵਾਲਾ ਉਲੇਖ ਮੁਸਲਮਾਨੀ ਮਤ ਵਿਚ ਵੀ ਉਪਲਬਧ ਹੈ। ਹਜ਼ਰਤ ਮੁਹੰਮਦ ਸਾਹਿਬ ਕੁਰਾਨ ਸ਼ਰੀਫ ਵਿਚ ਆਪਣੀ ਉਮਤ ਨੂੰ ਇਉਂ ਸੰਬੋਧਨ ਕਰਦੇ ਹਨ "ਐ ਪੈਯੰਬਰ ਜਦੋਂ ਤੁਸੀਂ ਮੁਸਲਮਾਨਾਂ ਦੇ ਨਾਲ ਹੋਵੋ, ਉਨ੍ਹਾਂ ਨੂੰ ਨਮਾਜ਼ ਪੜ੍ਹਾਣ ਲਗੋ ਤਾਂ ਮੁਸਲਮਾਨਾਂ ਦੀ ਇਕ ਸ਼੍ਰੇਣੀ ਤੁਹਾਡੇ ਨਾਲ ਖੜੀ ਹੋਵੇ ਅਰ ਫੇਰ ਜਦੋਂ ਸਜਦਾ ਕਰ ਚੁਕਣ ਤਾਂ ਪਿਛੇ ਹੋ ਜਾਣ ਅਰ ਦੂਜਾ ਟੋਲਾ ਜੋ ਹੁਣ ਤਕ ਨਮਾਜ਼ ਵਿੱਚ ਸ਼ਰੀਕ ਨਹੀਂ ਹੋਇਆ, ਤੁਹਾਡੇ ਨਾਲ ਆ ਕੇ ਨਮਾਜ਼ ਵਿੱਚ ਸ਼ਰੀਕ ਹੋ ਕੇ ਚੌਕਸਾਈ ਰੱਖਣ ਅਰ ਆਪਣੇ ਹਥਿਆਰ ਹੱਥਾਂ ਵਿੱਚ ਰੱਖਣ। (ਪਾਰਾ 4 ਰੁਕੂ 15, ਸੂਰਤ ਨਿਸਾਇ 4)। ਸੋ, 'ਭਗਉਤੀ' ਦਾ ਹੱਥ ਵਿੱਚ ਹੋਣਾ 'ਕਿਰਪਾਨ' ਅਤੇ 'ਕਿਰਪਾਲੂ ਪ੍ਰਮੇਸ਼ਰ' ਦੋਨਾਂ ਦੀ ਹੋਂਦ ਨੂੰ ਹਿਰਦੇ ਵਿੱਚ ਟਿਕਾਉਣ ਦੀ ਅਨੁਭਵਤਾ ਦਾ ਪ੍ਰਤੀਕ ਹੈ। ਜਿਵੇਂ "ਆਪੇ ਕੰਡਾ ਤੋਲੁ ਤਰਾਜੀ, ਆਪੇ ਤੋਲਣਹਾਰਾ" ਪੰਕਤੀ ਵਿੱਚ ਕੰਡਾ, ਤੋਲ ਅਤੇ ਤਰਾਜੀ ਸ਼ਬਦ ਅਕਾਲ ਪੁਰਖ ਦਾ ਪ੍ਰਤੀਕ ਹੈ। ਸ਼ਾਇਦ ਸੱਤਰੇ ਬਹੱਤਰੇ ਹੋਣ ਕਰਕੇ ਗਿਆਨੀ ਜੀ ਦੀ ਮੱਤ ਕੁਝ ਫਿਰ ਗਈ ਜਾਪਦੀ ਹੈ ਜੋ ਉਨ੍ਹਾਂ ਨੂੰ ਹਰ ਵਸਤੂ ਵਿਚੋਂ ਅਸਲੀਅਤ ਦੀ ਥਾਂ ਭਿੰਨਤਾ ਨਜ਼ਰ ਆਉਣ ਲਗ ਪਈ ਹੈ। ਉਹ 'ਪ੍ਰਵਣੋ' (ਜੋ ਅਸ਼ੁੱਧ ਪਾਠ ਹੈ) ਨੂੰ ਸ਼ੁੱਧ ਮੰਨਦੇ ਹਨ ਜਦੋਂ ਕਿ ਸ਼ੁੱਧ ਪਾਠ 'ਪ੍ਰਣਵੋ' ਹੈ ਕਿਉਂਕਿ ਆਦਿ ਗੁਰੂ ਗ੍ਰੰਥ ਵਿੱਚ ਇਸ ਸਬੰਧੀ ਕਈ ਥਾਂ ਉਲੇਖ ਆਇਆ ਹੈ।

"ਦਸਮ ਗ੍ਰੰਥ" ਦੀ ਪ੍ਰਮਾਣੀਕਤਾ ਬਾਰੇ ਸਮੂਹ ਪੰਥਕ ਵਿਦਵਾਨਾਂ ਵਿੱਚ ਸੰਮਤੀ ਹੈ। ਜੇ ਕੁਝ ਕੁ ਵਿਦਵਾਨ ਮਤਭੇਦ ਰਖਦੇ ਹਨ ਤਾਂ ਉਹ ਕੇਵਲ 'ਚਰਿਤ੍ਰਾਂ' ਬਾਰੇ, ਜਿਨ੍ਹਾਂ ਦੀ ਸ਼ਬਦਾਵਲੀ ਨੂੰ ਗਿ. ਭਾਗ ਸਿੰਘ ਜੀ ਨੇ ਆਪਣੀ ਪੁਸਤਕ ਵਿੱਚ ਚੰਗੀ ਤਰ੍ਹਾਂ ਉਛਾਲਿਆ ਹੈ ਤਾਂ ਜੋ ਪਾਠਕ ਗੁਮਰਾਹ ਹੋ ਜਾਣ। ਇਨ੍ਹਾਂ ਚਰਿਤ੍ਰਾਂ ਦੀ ਗੂੜ੍ਹਤਾ ਬਾਰੇ ਜੇਕਰ ਗਿਆਨੀ ਜੀ ਨੂੰ ਸਮਝ ਨਹੀਂ ਆਈ ਤਾਂ ਇਸ ਵਿੱਚ ਉਨ੍ਹਾਂ ਦੀ ਬਿਬੇਕਹੀਨ ਬੁਧੀ ਦਾ ਕਸੂਰ ਹੈ ਨਾ ਕਿ ਹੋਰ ਕਿਸੇ ਵਿਅਕਤੀ ਦਾ। ਅਸਲ ਵਿੱਚ ਸਾਖੀਆਂ ਦੁਆਰਾ ਸਿਖਿਆ ਦੇਣ ਦੀ ਇਹ ਨੀਤੀ ਪੁਰਾਤਨ ਰੀਤੀ ਹੈ ਜੋ ਹੁਣ ਤਕ ਚਲੀ ਆ ਰਹੀ ਹੈ। "ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਂਦੇ ਮਾਰਗਿ ਪਾਏ" ਇਹ ਸਤਿਗੁਰੂ ਜੀ ਦਾ ਬਿਰਦ ਹੈ।

'ਤ੍ਰਿਆ ਚਰਿਤਰਾਂ' ਵਿੱਚ ਭੋਗ-ਬਿਲਾਸ ਦੀ ਸ਼ਬਦਾਵਲੀ ਨੂੰ ਲਜਿਆਹੀਨ ਅਤੇ ਵਿਭਚਾਰਕ ਟੋਟਕੇ ਦੱਸ ਕੇ ਦਸਮ ਗ੍ਰੰਥ ਬਾਰੇ ਨਫ਼ਰਤ ਫੈਲਾਉਣੀ ਇਕ ਘ੍ਰਿਣਤ ਕਰਮ ਹੈ। ਗਿਆਨੀ ਜੀ! ਜੇ ਆਪ ਨੇ ਹਿੰਦੂ ਅਤੇ ਮੁਸਲਮਾਨੀ ਮੱਤ ਦੇ ਧਾਰਮਿਕ ਗ੍ਰੰਥਾਂ ਦਾ ਅਧਿਐਨ ਕੀਤਾ ਹੁੰਦਾ ਤਾਂ ਆਪ ਸੋਚ ਸਮਝ ਕੇ ਉਟੰਕਣ ਕਰਦੇ ਕਿਉਂਕਿ ਉਨ੍ਹਾਂ ਗ੍ਰੰਥਾਂ ਵਿੱਚ ਚਰਿਤ੍ਰਾਂ ਨਾਲੋਂ ਵੀ ਵਧੇਰੇ ਅਸ਼ਲੀਲਤਾ ਵਾਲੇ ਇਸਤ੍ਰੀ ਚਰਿਤ੍ਰ ਹਨ। ਪਰ ਉਨ੍ਹਾਂ ਲੋਕਾਂ ਨੇ ਕਦੇ ਵੀ ਆਪਣੇ ਧਰਮ ਗ੍ਰੰਥਾਂ ਉਤੇ ਕਿੰਤੂ ਨਹੀਂ ਕੀਤਾ ਜਦੋਂ ਕਿ ਹਜ਼ਾਰਾਂ ਸਾਲਾਂ ਤੋਂ ਉਨ੍ਹਾਂ ਨੂੰ ਧਾਰਮਕ ਮਹੱਤਤਾ ਪ੍ਰਾਪਤ ਹੈ। ਦਰਅਸਲ ਅਜਿਹੀਆਂ ਵਿਥਿਆਵਾਂ ਪ੍ਰਾਚੀਨ ਮਾਨਵ ਸਮਾਜ ਦੀ ਰੂਪ ਰੇਖਾ ਪੇਸ਼ ਕਰਦੀਆਂ ਹਨ।

ਸੋ, ਚਰਿਤ੍ਰਾਂ ਵਿੱਚ ਅਨੂਪ ਕੌਰ ਦੀ ਕਹਾਣੀ ਵੀ ਕਲਪਤ ਹੈ ਕਿਉਂਕਿ ਇਹ ਚਰਿਤ੍ਰੋ ਅਖਿਆਨ ਨਹੀਂ, ਸਗੋਂ ਚਰਿਤ੍ਰੋ ਪਖਿਆਨ ਹੈ। ਆਖਿਆਨ ਅਤੇ ਪਖਿਆਨ ਦਾ ਨਿਰਣਾ ਪਿਛੇ 'ਪੁਰਾਣ' ਪਦ ਦੇ ਅਰਥਾਂ ਵਿੱਚ ਕਰ ਦਿੱਤਾ ਹੈ। ਏਦਾਂ ਦੀਆਂ ਸਾਖੀਆਂ ਸਿੱਖੀ ਨੂੰ ਪ੍ਰਤਿਪਾਦਨ ਕਰਨ ਲਈ ਪ੍ਰਮਾਣ ਵਜੋਂ ਹਨ। ਜਿੰਨੇ ਵੀ 'ਆਦਿ ਗੁਰੂ ਗ੍ਰੰਥ ਸਾਹਿਬ' ਵਿੱਚ ਪੌਰਾਣਿਕ ਹਵਾਲੇ ਦਿੱਤੇ ਗਏ ਹਨ ਉਹਨਾਂ ਦੁਆਰਾ ਅਨਿਕ ਬਿਧੀ ਸਮਝਾਉਣ ਦਾ ਯਤਨ ਹੈ। ਨਿਰੰਕਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਗਾਛਹੁ ਪੁਤ੍ਰੀ ਰਾਜ ਕੁਆਰਿ॥ ਨਾਮ ਭਣਹੁ ਸਚੁ ਦੋਤਿ ਸਵਾਰਿ॥" (ਪੰਨਾ ੧੧੮੭) ਉਚਾਰਨ ਕਰਕੇ ਗੁਰਮਤਿ ਵਿਧਾਨ ਦੀ ਵਿਲੱਖਣਤਾ ਕਾਇਮ ਕੀਤੀ ਹੈ। ਅਨੂਪ ਕੌਰ ਦੇ ਪ੍ਰਸੰਗ ਵਿੱਚ ਜੋ ਉਪਦੇਸ਼ ਪਿਤਾ ਜੀ ਨੇ ਦਿੱਤਾ ਉਹ ਅਦੁੱਤੀ ਅਤੇ ਅਲੌਕਿਕ ਹੈ। ਇਹ ਬਚਿਤ੍ਰ ਕਹਾਣੀ ਦੇ ਰੂਪ ਵਿੱਚ ਅੰਕਿਤ ਹੈ ਜਿਸ ਨੂੰ ਉਪ ਖਯਾਨ ਲਿਖਿਆ ਹੈ। ਇਹ ਕੋਈ ਹਡ-ਬੀਤੀ ਯਥਾਰਥ ਸਾਖੀ ਹੈ। ਇਹ ਸੁੰਦਰ ਉਪਦੇਸ਼ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਦੀਆਂ ਸੱਜੇ ਪਾਸੇ ਦੀਆਂ ਪਉੜੀਆਂ ਦੇ ਉਤਲੇ ਪਾਸੇ ਸੰਗਮਰਮਰ ਦੀ ਸ਼ਿਲਾ ਉਤੇ ਕਈ ਚਿਰ ਪਹਿਲਾਂ ਦਾ ਉਕਰਿਆ ਹੋਇਆ ਹੈ। ਜੇਕਰ ਚਰਿਤ੍ਰੋ ਪਖਿਆਨ ਵਾਲੀ ਰਚਨਾ ਸਤਿਗੁਰੂ ਜੀ ਵਲੋਂ ਨਾਹ ਹੁੰਦੀ ਤਾਂ ਪ੍ਰਾਚੀਨ ਸਿੰਘ, ਜੋ ਗੁਰਮੁਖ ਪੰਡਿਤ ਸਨ, ਕਿਉਂ ਲਿਖਦੇ, ਜਾਂ ਕਿਸੇ ਨੂੰ ਲਿਖਣ ਦੀ ਆਗਿਆ ਕਿਵੇਂ ਦਿੰਦੇ? ਇਸ ਤਰ੍ਹਾਂ ਸ੍ਰੀ ਅਕਾਲ ਤਖਤ ਸਾਹਿਬ ਉਤੇ ਚਿਤ੍ਰ ਕਲਾ ਲਿਖਤ ਸਿੱਖਾਂ

ਲਈ ਨਿਰਸੰਦੇਹ ਹੀ ਮਾਨਨੀਯ ਹੈ।

ਜਿਵੇਂ ਅੱਜ ਕਲ ਦੇ ਰਾਗੀਆਂ ਨੂੰ ਧੁਨੀਆਂ ਦਾ ਪਤਾ ਹੀ ਨਹੀਂ ਕਿ 'ਆਸਾ ਕੀ ਵਾਰ' ਦਾ ਅੰਮ੍ਰਿਤ ਵੇਲੇ ਕੀਰਤਨ ਕਰਨ ਦਾ ਕੀ ਉਦੇਸ਼ ਹੈ, ਕਿਵੇਂ ਕੀਰਤਨ ਕਰਨਾ ਹੈ ਅਤੇ ਵਕਤ ਕੀ ਹੈ? ਇਸੇ ਤਰ੍ਹਾਂ ਗਿ. ਭਾਗ ਸਿੰਘ ਨੂੰ 'ਚੌਪਈ' ਦੇ ਭਾਵ ਦਾ ਉੱਕਾ ਹੀ ਪਤਾ ਨਹੀਂ ਅਤੇ ਨਾ ਹੀ ਉਸ ਨੂੰ ਇਹ ਰਚਨਾ ਗੁਰੂ-ਕ੍ਰਿਤ ਹੋਣ ਬਾਰੇ ਕੋਈ ਗਿਆਨ ਹੈ। ਹਰੇਕ ਆਸਤਿਕ ਮਤ ਅਵਲੰਬੀ ਨੇ ਭਗਤੀ ਦੇ ਤਿੰਨ ਅੰਗ ਮੰਨੇ ਹਨ ਅਤੇ ਗੁਰਮਤਿ ਵਿਚ ਵੀ ਭਗਤੀ ਦੇ ਇਹ ਤਿੰਨੇ ਅੰਗ ਹਨ ਜਿਨ੍ਹਾਂ ਦਾ ਦਰਸ਼ਨ ਚੌਕੀਆਂ ਦੇ ਰੂਪ ਵਿੱਚ ਕੀਤਾ ਜਾ ਸਕਦਾ ਹੈ।

ਉਸਤਤਿ-ਅੰਮ੍ਰਿਤ ਵੇਲੇ ਆਸਾ ਕੀ ਵਾਰ ਦਾ ਕੀਰਤਨ "ਬਲਿਹਾਰੀ ਗੁਰ ਆਪਣੈ..." ਤੋਂ ਆਰੰਭ ਹੋ ਕੇ "ਵਡੇ ਕੀਆ ਵਡਿਆਈਆ..." ਤਕ ਉਸਤਤਿ ਹੈ।

ਉਪਾਸ਼ਨਾ-ਚਾਰ ਚੌਕੀਆਂ ਵਿਚੋਂ ਬਾਕੀ ਤਿੰਨ ਚੌਕੀਆਂ ਚਰਨ ਕੰਵਲ ਦੀ ਚੌਂਕੀ, ਸੋਦਰੁ ਦੀ ਚੌਕੀ ਅਤੇ ਕਲਿਆਨ ਦੀ ਚੌਕੀ ਹਿਤ ਗੁਰੂ ਦੇ ਚਰਨ ਕੰਵਲਾਂ ਪਾਸ ਬੈਠਣਾ।

ਪ੍ਰਾਰਥਨਾ-ਸੋ ਦਰੁ ਰਹਿਰਾਸ- "ਸੁਣਿ ਵਡਾ..." ਤੋਂ "ਸਗਲ ਦੁਆਰ ਕਉ ਛਾਡਿ ਕੈ..." ਤੱਕ ਜਿਸ ਦੇ ਅੰਤਰਗਤ 'ਬੇਨਤੀ ਚੌਪਈ' "ਹਮਰੀ ਕਰੋ ਹਾਥ ਦੈ ਰੱਛਾ" ਆਉਂਦੀ ਹੈ। ਇਸ ਵਿੱਚ ਬੇਨਤੀ ਦੇ ਰੂਪ ਵਿੱਚ ਵਰਤੇ ਚੌਪਈ ਛੰਦ ਅਤੇ ਬੇਨਤੀ ਰੂਪ ਵਿੱਚ ਸ਼ਬਦਾਂ ਦੀ ਵਰਤੋਂ ਹੋਣ ਕਰਕੇ ਇਸ ਦੀ ਸੰਗਯਾ ਹੀ 'ਬੇਨਤੀ ਚੌਪਈ' ਹੈ।

ਭਾਈ ਭਾਗ ਸਿੰਘ ਨੂੰ ਚਾਹੀਦਾ ਹੈ ਕਿ ਸਤਿਗੁਰ ਦੀ ਚਲਾਈ ਹੋਈ ਮਰਯਾਦਾ ਨੂੰ ਅਪਨਾਅ ਕੇ ਸਤਿ ਮਾਰਗ ਤੇ ਚਲਦੇ ਪਰ ਗੁਰੂ ਦੀ ਕ੍ਰਿਪਾ ਤੋਂ ਬਿਨਾ ਇਹ ਸੋਝੀ ਕਿਵੇਂ ਆ ਸਕਦੀ ਹੈ।

ਸ੍ਰੀ ਹੇਮ ਕੁੰਟ ਬਾਰੇ ਗਿ. ਭਾਗ ਸਿੰਘ ਜੀ ਨੇ ਜੋ ਝਖਾਂ ਮਾਰੀਆਂ ਹਨ ਇਹ ਤਾਂ ਉਨ੍ਹਾਂ ਦੇ ਸੁਭਾਗ ਦਾ ਪਰਤੱਖ ਨਮੂਨਾ ਹਨ। ਭਾਈ ਜੀ ਨੂੰ ਇਹ ਪਤਾ ਨਹੀਂ ਕਿ ਧਰਮ ਦਾ ਮੂਲ ਸ਼ਰਧਾ ਹੁੰਦੀ ਹੈ, ਤਰਕ ਨਹੀਂ, ਇਸੇ ਲਈ ਹੁਕਮ ਹੈ "ਤਰਕੁ ਨ ਚਾ ॥ ਭਰਮੀ ਆ ਚਾ" ਭਾਵ ਤਰਕ ਨਾ ਕਰ ਇਹ ਭਰਮ ਪੈਦਾ ਕਰਦੀ ਹੈ। ਪਰ ਗਿਆਨੀ ਜੀ ਨੇ ਆਰੀਆ ਸਮਾਜ ਤੋਂ ਫੋਕੀਆਂ ਤਰਕਾਂ ਦੇ ਪਲੰਦੇ ਖੜੇ ਕਰਨ ਦੀ ਗੁੜ੍ਹਤੀ ਹੀ ਲਈ ਹੋਈ ਹੈ, ਵਿਚਾਰੇ

ਕੀ ਕਰਨ। ਇਕ ਪਾਸੇ ਤਾਂ ਹਰ ਗਲ ਨੂੰ ਪੌਰਾਣਿਕ ਕਹਿ ਕੇ ਖੰਡਨ ਕਰਨ ਦਾ ਪੂਰਨ ਯਤਨ ਕੀਤਾ ਹੈ ਪਰ ਦੂਜੇ ਪਾਸੇ ਆਪਣੀ ਪੁਸਤਕ ਦੇ ਆਖੀਰ ਵਿੱਚ ਆਪਣੀ ਵਿਦਵਤਾ ਨੂੰ ਜ਼ਾਹਿਰ ਕਰਨ ਲਈ ਦੋ ਦੋਹਰੇ ਲਿਖੇ ਹਨ ਜਿਨ੍ਹਾਂ ਵਿਚ ਨਿਰੋਲ ਪੌਰਾਣਿਕ ਸ਼ਬਦਾਂ ਦੀ ਹੀ ਵਰਤੋਂ ਕੀਤੀ ਹੈ ਜੋ ਇਉਂ ਹਨ:-

ਨਾਥੁ ਰੁਦਨ ਸੱਤ ਸੰਮਤਿ ਬਿਕਰਮ ਉਪਰ ਵਿਦਯਾ ਅਵਰ ਪੁਰਾਨ।
ਖੱਗਵਾਹਨ ਸ਼ਿਵ ਨੰਦਨ ਮਾਸੈ, ਤੱਮ ਪੱਖ ਥੀਤ ਰਿਸ਼ੀ ਪਹਿਚਾਨ।
ਜੰਬੂ ਦੀਪੇ, ਭਾਰਤ ਖੰਡੇ, ਸੁੰਭ ਹੰਤੀ ਗੱਢ ਕੇ ਅਸਥਾਨ ।
'ਭਾਗ ਮ੍ਰਿਗੇਸ਼' ਸਮਾਪਤ ਕੀਨੋ, ਇਹ ਪੁਸਤਕ ਪ੍ਰਭ ਕਰੁਣਾ ਠਾਨ।

ਪਾਠਕ ਜਨ ਆਪ ਹੀ ਅੰਦਾਜ਼ਾ ਲਾ ਲੈਣ ਕਿ ਜੇ ਦਸਮ ਗਰੰਥ ਦੀਆਂ ਕਹਾਣੀਆਂ ਪੁਰਾਣਕ ਗੱਪਾਂ ਹਨ ਤਾਂ ਗਿਆਨੀ ਜੀ ਨੇ ਇਨ੍ਹਾਂ ਦਾ ਵਰਨਣ ਆਪ ਕਿਉਂ ਕੀਤਾ ਹੈ? ਅਸਲ ਵਿੱਚ ਆਪ ਨੇ ਭੋਲੇ-ਭਾਲੇ ਲੋਕਾਂ ਨੂੰ ਆਪਣੇ ਪਿਛੇ ਲਾਣ ਹਿਤ ਨਿਰੀਆਂ ਗਲਾਂ ਹੀ ਲਿਖੀਆਂ ਹਨ। ਇਉਂ ਜਾਪਦਾ ਹੈ ਕਿ ਜਿਵੇਂ ਪੈਂਦੇ ਖਾਨ ਦੀ ਰੂਹ ਗਿਆਨੀ ਭਾਗ ਸਿੰਘ ਬਣ ਕੇ ਆ ਗਈ ਹੋਵੇ। ਜਿਸ ਗੁਰੂ ਪੰਥ ਨੇ ਇਸ ਦੀ ਪਾਲਨਾ ਕੀਤੀ ਇਹ ਉਸੇ ਪੰਥ ਦੀ ਕਿਰਿਆ ਨੂੰ ਦਲਤ ਕਰ ਰਿਹਾ ਹੈ ਜੇ ਕੋਈ ਪੁਰਾਣਕ ਵਾਰਤਾ ਧਰਮ ਪ੍ਰਤੀ ਸ਼ਰਧਾ ਪੈਦਾ ਕਰਦੀ ਹੈ ਤਾਂ ਉਸ ਨੂੰ ਵਰਤੋਂ ਵਿਚ ਲਿਆਉਣਾ ਕੋਈ ਗੁਨਾਹ ਨਹੀਂ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਨੇਕਾਂ ਹੀ ਪੁਰਾਣਿਕ ਪ੍ਰਮਾਣ ਦਿਤੇ ਹੋਏ ਹਨ, ਜਿਨ੍ਹਾਂ ਬਾਰੇ ਅੰਤ ਵਿੱਚ ਗੁਰੂ ਸਾਹਿਬ ਨੇ ਆਪ ਹੀ ਸਪਸ਼ਟ ਕੀਤਾ ਹੈ-'ਗਣਤ ਨ ਗਣੀ ਹੁਕਮੁ ਪਛਾਣਾ ਬੋਲੀ ਭਾਇ ਸੁਭਾਇ' ਕੀ ਉਨ੍ਹਾਂ ਨੂੰ ਗੁਰਬਾਣੀ ਚੋਂ ਕਢ ਦਿੱਤਾ ਜਾਏ? ਬਿਲਕੁਲ ਨਹੀਂ, ਕਿਸੇ ਨੂੰ ਅਜਿਹਾ ਕਰਨ ਦਾ ਅਧਿਕਾਰ ਨਹੀਂ। ਇਹ ਠੀਕ ਹੈ ਕਿ ਅੰਨ੍ਹੀ ਸ਼ਰਧਾ ਦੀ ਥਾਂ ਸਮਯਕ (ਗਿਆਨ ਵਾਲੀ) ਸ਼ਰਧਾ ਹੋਣੀ ਚਾਹੀਦੀ ਹੈ ਪਰ ਅਜਿਹਾ ਵੀ ਨਹੀਂ ਹੋਣਾ ਚਾਹੀਦਾ ਕਿ ਗਿਆਨ ਨੂੰ ਲੋਹੇ ਦੀ ਤਲਵਾਰ ਬਣਾ ਕੇ ਸ਼ਰਧਾ ਦੇ ਟੋਟੇ ਟੋਟੇ ਕੀਤੇ ਜਾਣ। ਜਿਹੜੀ ਗਲ ਅਸਲੀਅਤ ਹੈ ਪਰ ਮਨੁੱਖੀ ਸਮਝ ਤੋਂ ਪਰੇ ਹੈ, ਉਥੇ ਸਿਵਾਇ ਅੰਨ੍ਹੀ ਸ਼ਰਧਾ ਦੇ ਹੋਰ ਇਨਸਾਨ ਕੀ ਕਰ ਸਕਦਾ ਹੈ? ਭਗਤੀ ਅਤੇ ਧਰਮ ਦਾ ਧੁਰਾ 'ਸ਼ਰਧਾ' ਹੈ ਅਤੇ ਇਹ ਪਹਿਲਾ ਡੰਡਾ ਹੈ। ਜੇ ਪਹਿਲੇ ਡੰਡੇ ਤੋਂ ਹੀ ਸਿੱਖ ਥਿੜਕ ਜਾਏ ਤਾਂ ਸਿਰੇ ਤੇ ਕਿਵੇਂ ਚੜ੍ਹਿਆ ਜਾ ਸਕਦਾ ਹੈ? ਅਜ ਦੇ ਨਵੇਂ ਬਣੇ ਲਿਟ੍ਰੇਰੀ ਡਾਕਟਰ ਰੋਗ ਅਤੇ ਦਾਰੂ ਦੋਵੇਂ ਬੂਝ ਨਹੀਂ ਸਕਦੇ ਅਤੇ ਗਿ. ਭਾਗ

ਸਿੰਘ ਵੀ ਉਨ੍ਹਾਂ ਦੇ ਨਾਲ ਹੀ 'ਬੂਡੇ ਕਾਲੀ ਧਾਰ' ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਬਲੇ ਜਨਮ ਵਿਚ ਤਪੀ ਹੋਣਾ ਕੋਈ ਅਣਹੋਣੀ ਗਲ ਨਹੀਂ। ਸਾਰੇ ਭਾਰਤੀ ਧਰਮ ਅਤੇ ਆਦਿ ਸ੍ਰੀ ਗੁਰੂ ਗਰੰਥ ਸਾਹਿਬ, ਪੁਨਰ ਜਨਮ ਦੇ ਨਿਸਚੇ ਨੂੰ ਮੰਨਦੇ ਹਨ। ਆਤਮਾ ਕਿਸੇ ਇਕ ਜਨਮ ਵਿਚ ਪੂਰਨਤਾ ਨੂੰ ਪ੍ਰਾਪਤ ਨਹੀਂ ਹੁੰਦੀ ਹੈ ਇਹ ਪਰਮ ਆਤਮਾ ਦਾ ਇਕ ਭਾਗ ਹੈ ਪਰ ਉਸ ਵਿਚ ਅਭੇਦ ਹੋਣਾ ਅਥਵਾ ਪੂਰਨਤਾ ਪ੍ਰਾਪਤ ਕਰਨ ਲਈ ਕਈ ਜਨਮ ਸਾਧਨਾ ਕਰਨ ਦੀ ਲੋੜ ਪੈਂਦੀ ਹੈ। ਪੂਰਬਲੇ ਤਪ ਸਦਕਾ ਹੀ ਆਪ ਜੀ ਨੂੰ ਵੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਘਰ ਪਰਗਟ ਹੋਣ ਦਾ ਮਾਣ ਪ੍ਰਾਪਤ ਹੋਇਆ। ਹਾਂ ਇਕ ਗਲ ਸਪਸ਼ਟ ਹੈ ਕਿ ਸਿਖ ਧਰਮ ਅਵਤਾਰਵਾਦ ਨੂੰ ਨਹੀਂ ਮੰਨਦਾ। ਇਸ ਲਈ ਗੁਰੂ ਸਾਹਿਬ ਨੂੰ ਕਿਸੇ ਵਿਸ਼ਨੂੰ, ਸ਼ਿਵ, ਬ੍ਰਹਮਾ ਆਦਿ ਦਾ ਅਵਤਾਰ ਦੱਸਣਾ ਵਡੀ ਮੂਰਖਤਾ ਹੈ। ਅਕਾਲ ਪੁਰਖ ਕੋਈ ਅਵਤਾਰ ਨਹੀਂ ਧਾਰਦਾ। ਸਿਖ ਧਰਮ ਇਸ ਸਿਧਾਂਤ ਦਾ ਕਾਇਲ ਹੈ ਕਿ ਨਾਮ ਸਿਮਰਨ, ਤਪ ਅਰ ਤਿਆਗ ਦੁਆਰਾ ਹੀ ਪਰਮ ਪਦਵੀ ਪ੍ਰਾਪਤ ਹੁੰਦੀ ਹੈ।

ਜਿਵੇਂ ਖੂਹ ਦੇ ਡੱਡੂ ਨੂੰ ਖੂਹ ਤੋਂ ਵੱਡਾ ਹੋਰ ਕੁਝ ਨਹੀਂ ਦਿਸਦਾ ਤਿਵੇਂ ਹੀ ਗਿ. ਭਾਗ ਸਿੰਘ ਨੂੰ ਆਪਣੀ ਸੋਚ ਨਾਲੋਂ ਵਡਾ ਹੋਰ ਕੋਈ ਸੋਚਵਾਨ ਅਤੇ ਵਿਦਵਾਨ ਨਜ਼ਰ ਨਹੀਂ ਆਉਂਦਾ। ਉਪਨਿਸ਼ਦ ਆਖਦੇ ਹਨ ਕਿ ਇਨ੍ਹਾਂ ਅੱਖਰਾਂ ਦਾ ਗਿਆਨ ਨਿਰਾ ਹੀ ਅਗਿਆਨ ਹੈ। ਸੋ, ਗਿਆਨੀ ਜੀ ਮੰਨਣ ਤੋਂ ਬਗੈਰ ਨਿਰੇ ਅੱਖਰੀ ਇਲਮ ਰਾਹੀਂ ਇਹ ਨਹੀਂ ਸਮਝ ਸਕਦੇ ਕਿ ਸਤਿਗੁਰੂ ਜੀ ਜੈਸੀ ਮਹਾਨ ਆਤਮਾ ਕਿਹੜੇ ਮੰਡਲ ਦੀ ਗਲ ਕਰ ਰਹੀ ਹੈ। ਇਸ ਲਈ ਕਿੰਨਾ ਚੰਗਾ ਹੋਵੇ ਜੇ ਗਿਆਨੀ ਜੀ "ਬੁਧਿ ਬਦਲੀ ਸਿਧਿ ਪਾਈ" ਵਾਲੀ ਵਿਦਿਆ ਪੜ੍ਹਨ ਅਤੇ ਸਿਆਣਪ, ਚਤੁਰਾਈ ਅਤੇ ਚੰਚਲਤਾਈ ਤੋਂ ਸੰਕੋਚ ਕਰਨ।

ਆਪਣੇ ਵਲੋਂ ਗਿਆਨੀ ਭਾਗ ਸਿੰਘ ਨੇ ਮਨੋਕਲਪਤ "ਸਾਕਤ ਕਵੀ" ਰੂਪ ਕੁਹਾੜਾ ਬਣਾ ਕੇ ਉਸ ਵਿਚ ਪੁਰਾਣਾਂ ਦੇ ਮਿਥਿਆਵਾਦ ਦਾ ਵੱਢਾ ਪਾ ਕੇ ਸ੍ਰੀ ਦਸਮ ਗ੍ਰੰਥ ਨੂੰ ਇਕ ਸਿਰੇ ਤੋਂ ਛਾਂਗਣ ਦਾ ਨਿਰਾਰਥਕ ਯਤਨ ਕੀਤਾ ਸੀ ਪਰ ਗਿਆਨੀ ਹਰਿਬੰਸ ਸਿੰਘ ਜੀ ਨੇ ਉਹ ਕੁਹਾੜਾ ਠੋਸ ਹਵਾਲਿਆਂ ਰਾਹੀਂ ਖੁੰਢਾ ਹੀ ਨਹੀਂ ਕੀਤਾ ਸਗੋਂ ਤੋੜ ਕੇ ਚੂਰ ਚੂਰ ਕਰ ਦਿੱਤਾ ਹੈ।

ਮੇਰੀ ਮਨੋਕਾਮਨਾ ਹੈ ਅਤੇ ਭਾਵਨਾ ਹੈ ਕਿ ਸਮੂਹ ਗੁਰਸਿਖ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਨੂੰ ਸਿਦਕ ਦਿਲੀ ਅਤੇ ਸ਼ਰਧਾ-ਭਾਵਨਾ ਨਾਲ ਪੜ੍ਹਦੇ ਅਤੇ ਵੀਚਾਰਦੇ ਹਨ ਓਹ ਹਥਲੀ ਪੁਸਤਕ ਨੂੰ 'ਉਸ਼ਟ ਲਸ਼ਟਕਾ' ਦੀ ਤਰ੍ਹਾਂ ਵਰਤੋਂ ਵਿੱਚ ਲਿਆਉਣ ਲਈ ਆਪ ਪੜ੍ਹਨ ਅਤੇ ਹੋਰ ਵਧ ਤੋਂ ਵਧ ਹਥਾਂ ਵਿੱਚ ਪਹੁੰਚਾ ਕੇ ਪੜ੍ਹਾ ਕੇ ਪੁੰਨ ਖੱਟਣ। ਇਸ ਨਾਲ "ਰਾਜ ਕਰੇਗਾ ਖ਼ਾਲਸਾ ਆਕੀ ਰਹੇ ਨ ਕੋਇ ॥ ਖੁਆਰ ਹੋਇ ਸਭ ਮਿਲਹਿ ਗੇ, ਬਚੇ ਸ਼ਰਨ ਜੋ ਹੋਇ" ਵਾਲੇ ਵਾਕ ਅਨੁਸਾਰ ਖ਼ਾਲਸਾ ਪੰਥ ਦਾ ਸਦਾ ਹੀ ਬੋਲ ਬਾਲਾ ਬਣਿਆ ਰਹੇਗਾ।

ਗੁਣਵੰਤਿਆ ਪਾਛਾਰ

ਗੁਰਚਰਨ ਸਿੰਘ ਵੈਦ (ਕਿਰਸਾਣ)
ਰੁੜਕੀ ਖਾਸ (ਹੁਸ਼ਿਆਰਪੁਰ)

7-12-1978

# ਸੱਚੋ ਸੱਚ

ਸਭੋ ਸਚੁ ਸਚੁ ਸਚੁ ਵਰਤੈ, ਗੁਰਮੁਖਿ ਕੋਈ ਜਾਣੈ ॥
[ਸੂਹੀ ਮਹਲਾ ੩, ਪੰਨਾ ੭੫੪

ਸ੍ਰੀ ਦਸਮ ਗਰੰਥ ਦੇ ਨਾਂ ਤੋਂ ਸਿਖ ਸੰਸਾਰ ਦਾ ਹਰ ਬਸ਼ਰ ਜਾਣੂੰ ਹੈ ਕਿ ਇਹ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਮਹਾਨ ਰਚਨਾ ਹੈ ਪਰ ਇਸ ਸਚਾਈ ਦੇ ਬਾਵਜੂਦ ਵੀ ਗਾਹੇ-ਬ-ਗਾਹੇ ਤਰਕਾਂ, ਕੁਤਰਕਾਂ ਕਰਨ ਵਾਲੇ ਆਪੋ ਆਪਣੀ ਬੁਧੀ ਅਨੁਸਾਰ ਇਸ ਗਰੰਥ ਵਿਚਲੇ ਤੱਥਾਂ ਬਾਰੇ ਵਿਚਾਰ ਦੱਸ ਕੇ ਲੋਕਾਂ ਨੂੰ ਗੁਮਰਾਹ ਕਰਦੇ ਆ ਰਹੇ ਹਨ। ਭਾਵੇਂ ਇਸ ਮਹਾਨ ਗ੍ਰੰਥ ਸੰਬੰਧੀ ਹੁਣ ਤੱਕ ਲਿਖੀਆਂ ਗਈਆਂ ਪੁਸਤਕਾਂ ਵਿਚੋਂ ਇਸ ਦੀ ਵਡਿਆਈ ਅਤੇ ਵਿਰੋਧਤਾ ਦੋਵੇਂ ਪੱਖ ਉਪਲਬਧ ਹਨ ਪਰ ਇਕ ਨੁਕਤੇ ਨਾਲ ਸਮੂਹ ਵਿਦਵਾਨਾਂ ਦੀ ਸੰਮਤੀ ਹੈ ਕਿ ਇਹ ਗਰੰਥ ਭਗਤੀ, ਸ਼ਕਤੀ ਅਤੇ ਨੀਤੀ ਦੇ ਸੁਮੇਲ ਨਾਲ ਭਰਪੂਰ ਹੈ।

ਭਾ. ਕਾਨ੍ਹ ਸਿੰਘ ਜੀ ਨਾਭਾ (ਕਰਤਾ- ਮਹਾਨ ਕੋਸ਼) ਅਨੁਸਾਰ ਖਾਲਸਾ ਦੀਵਾਨ ਵਿੱਚ ਚਿਰ ਤੋੜੀ ਇਸ ਬੀੜ ਤੇ ਚਰਚਾ ਹੋਈ.. ਬਹੁਤਿਆਂ ਨੇ ਰਾਇ ਦਿੱਤੀ ਕਿ ਹੋਰ ਸਭ ਬਾਣੀਆਂ ਤਾਂ ਭਾਈ ਮਨੀ ਸਿੰਘ ਜੀ ਦੀਆਂ ਲਿਖੀਆਂ ਜਯੋਂ ਕੀ ਤਯੋਂ ਰਹਿਣ ਪਰ ਚਰਿਤ੍ਰ ਅਤੇ ਜ਼ਫਰਨਾਮੇ ਦੇ ਨਾਲ ਜੋ 11 ਹਕਾਯਤਾਂ ਹਨ, ਇਹ ਬੀੜ ਤੋਂ ਅਲਗ ਕੀਤੀਆਂ ਜਾਣ। ਪਰ ਇਹ ਸਕੀਮ ਭਾਈ ਮਹਿਤਾਬ ਸਿੰਘ ਜੀ ਸੁੱਖਾ ਸਿੰਘ ਜੀ ਸੂਰਮਤਾਈ ਵਾਲੀ ਸਾਖੀ ਨੂੰ ਸਾਹਮਣੇ ਰਖਦਿਆਂ ਸਿਰੇ ਨ ਚੜ੍ਹ ਸਕੀ। ਮਗਰੋਂ ਸੁਸੈਟੀਆਂ ਸਭੀਆਂ ਨੇ ਵੀ ਦਸਮ ਗਰੰਥ ਨੂੰ ਖੰਡਨ ਕਰਨ ਕਰਾਉਣ ਦੀ ਇਕ ਚਾਲ ਚਲੀ ਜਿਵੇਂ ਕਿ ਉਨ੍ਹਾਂ ਨੇ "ਆਦਿ ਸ੍ਰੀ ਗੁਰੂ ਗਰੰਥ ਸਾਹਿਬ" ਦੀ ਪਾਵਨ ਬੀੜ ਵਿਚੋਂ ਆਪਣੀ ਬੇਸਮਝੀ ਕਰਕੇ ਭਗਤ ਬਾਣੀ, ਭੱਟਾਂ ਦੇ ਸਵਈਏ ਅਤੇ ਰਾਗ ਮਾਲਾ ਕੱਢਣ ਦਾ ਬੇਅਰਥ ਸ਼ੋਰ-ਸ਼ਰਾਬਾ ਪਾਇਆ ਪਰ ਪੰਥਕ ਪੱਧਰ ਤੇ ਇਹਨਾਂ ਦੋਨਾਂ ਪਾਵਨ ਬੀੜਾਂ ਦੀ ਅਖੰਡਤਾਈ ਨੂੰ ਮੁਖ ਰਖਦਿਆਂ, ਮੂਲ ਸਰੂਪਾਂ ਵਿੱਚ ਕਿਸੇ ਪ੍ਰਕਾਰ ਦੀ ਅਦਲਾ-ਬਦਲੀ ਕਰਨ ਵਿੱਚ ਕੋਈ ਜਥੇਬੰਦੀ ਸਫਲ ਨਾ ਹੋਈ। ਫਲਸਰੂਪ; ਦੋਨਾਂ ਬੀੜਾਂ ਦੇ ਮੂਲ ਸਰੂਪ ਜਿਉਂ ਦੇ ਤਿਉਂ ਹੁਣ ਤੱਕ ਚਲੇ ਆ ਰਹੇ ਹਨ ਜਿਨ੍ਹਾਂ ਉਤੇ

ਸਿੱਖ ਸੰਗਤਾਂ ਨੂੰ ਮਹਾਨ ਗੌਰਵ ਹੈ। ਹਾਂ, ਕੁਝ ਕਟੜਵਾਦੀਆਂ ਨੇ ਗੁਰ-ਅਸਥਾਨਾਂ ਉਤੇ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਬੰਦ ਕਰਵਾ ਕੇ ਸ਼ਬਦ ਗੁਰੂ ਦੇ ਸਿਧਾਂਤ ਨੂੰ ਭਾਰੀ ਸੱਟ ਮਾਰੀ ਜਿਸ ਦੇ ਫਲਸਰੂਪ ਸਿੱਖ ਜਗਤ ਦਸਮ ਗੁਰਦੇਵ ਜੀ ਦੇ ਇਸ ਅਮੋਲਕ ਵਿਰਸੇ ਤੋਂ ਵੰਚਿਤ ਹੀ ਨਹੀਂ ਰਿਹਾ ਸਗੋਂ ਵਾਦ-ਵਿਵਾਦਗ੍ਰਸਤ ਵੀ ਹੋਇਆ, ਅਤੇ ਕਈ ਰਚਨਾਵਾਂ ਹੋਂਦ ਵਿੱਚ ਆਈਆਂ।

ਸਭ ਤੋਂ ਅੰਤ ਵਿੱਚ ਗਿ. ਭਾਗ ਸਿੰਘ ਜੀ ਅੰਬਾਲਾ ਨੇ 'ਦਸਮ ਗਰੰਥ ਨਿਰਣੈ' ਪੁਸਤਕ ਲਿਖ ਕੇ ਜੋ ਕੁਦਮ ਕੀਤਾ ਉਹ ਕਿਸੇ ਵੀ ਸਿੱਖ ਅਧਿਐਨਕਾਰ ਤੋਂ ਲੁਕਿਆ ਛਿਪਿਆ ਨਹੀਂ। ਇਹ ਅਟੱਲ ਸਚਾਈ ਹੈ ਕਿ ਜੋ ਭਾਵਨਾ ਪ੍ਰੇਮਾ-ਭਗਤੀ ਕੀਤਿਆਂ ਹਿਰਦੇ ਵਿਚ ਵਸਦੀ ਹੈ ਉਸ ਦਾ ਰੂਪ ਅਤੇ ਰਸ ਨਿਰਾਲਾ ਹੀ ਹੁੰਦਾ ਹੈ ਪਰ ਦੂਜੇ ਪਾਸੇ ਨਿਰੇ ਵਿਦਿਅਕ ਬਲ ਨਾਲ ਪੈਦਾ ਹੋਈ ਭਾਵਨਾ ਕਤਈ ਨਿਰੱਸੀ ਹੁੰਦੀ ਹੈ। 'ਦਸਮ ਗਰੰਥ ਨਿਰਣੈ' ਪੁਸਤਕ ਪਹਿਲੀ ਵਾਰ ਮੇਰੇ ਹੱਥਾਂ ਵਿੱਚ ਮੇਰੇ ਸੁਹਿਰਦ ਵੀਰਨ ਭਾਈ ਜੀਵਨ ਸਿੰਘ ਜੀ ਪ੍ਰੀਤ ਨਗਰ, ਪਟਿਆਲਾ, ਨੇ ਦਿੱਤੀ ਅਤੇ ਨਾਲ ਉਸ ਦੇ ਪ੍ਰਤੀਕਰਮ ਨੂੰ ਮੁਖ ਰਖਦਿਆਂ ਇਹ ਰਾਇ ਦਿੱਤੀ ਕਿ "ਸਿੱਖ ਨੌਜਵਾਨਾਂ ਦੇ ਨਿਸਚਿਆਂ ਨੂੰ ਅਡੋਲ ਰੱਖਣ ਹਿਤ ਇਸ ਪੁਸਤਕ ਦਾ ਠੀਕ ਉਤਰ ਦੇਣਾ ਜ਼ਰੂਰੀ ਹੈ ਕਿਉਂਕਿ "ਕਬਯੋ ਬਾਚ ਬੇਨਤੀ ਚੌਪਈ, ਅਰਦਾਸਿ, ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਆਦਿ ਰਚਨਾਵਾਂ ਤੇ ਕੀਤੇ ਗਏ ਕਿੰਤੂ ਪ੍ਰੰਤੂ ਪ੍ਰਚਲਤ ਪੰਥਕ ਮਰਯਾਦਾ ਨੂੰ ਢਾਹ ਲਾਉਣ ਵਾਲੇ ਹਨ। ਅਧਿਐਨ ਉਪਰੰਤ ਨਿਸਚੇ ਹੋਇਆ ਕਿ ਗਿ. ਭਾਗ ਸਿੰਘ ਨੇ ਸਚਮੁਚ ਹੀ ਇਨ੍ਹਾਂ ਬਾਣੀਆਂ ਦਾ ਰਚਿਤਾ ਬਿਨਾ ਕੋਈ ਨਾਮ ਅੰਕਿਤ ਕੀਤੇ 'ਸਾਕਤ ਕਵੀ' ਦੀ ਰਚਨਾ ਦਸ ਕੇ ਵਿਅੰਗ-ਭਰੀ ਸ਼ਬਦਾਵਲੀ ਵਰਤ ਕੇ ਸਿੱਖ ਹਿਰਦਿਆਂ ਨੂੰ ਵਲੂੰਧਰਿਆ।

ਇਥੇ ਇਹ ਲਿਖਣਾ ਵੀ ਪਰਥਾਇ ਹੋਵੇਗਾ ਕਿ ਗਿਆਨੀ ਭਾਗ ਸਿੰਘ ਜੀ ਭਾਸ਼ਨਕਾਰੀ ਭਾਵਨਾ ਤਾਂ ਰਖਦੇ ਹਨ ਪਰ ਉਹ ਕੋਮਲ ਨਹੀਂ ਕਠੋਰ ਭਾਵਨਾ ਹੀ ਕਹੀ ਜਾ ਸਕਦੀ ਹੈ। ਗੁਰੂ ਸ਼ਰਧਾ ਤੋਂ ਕੋਰੇ ਹੋਣ ਦਾ ਸਬੂਤ ਭਾ. ਸਾਹਿਬ ਪ੍ਰਿਥੀਪਾਲ ਸਿੰਘ ਪਰਵਾਨੂ (ਹਿਮਾਚਲ ਪ੍ਰਦੇਸ਼) ਨਿਵਾਸੀ, ਪਾਸੋਂ ਮਿਲਿਆ। ਜੋ ਇਸ ਤਰ੍ਹਾਂ ਹੈ-

"ਭਾਈ ਸਾਹਿਬ ਨੇ ਦੱਸਿਆ ਕਿ ਮੈਂ ਗਿ. ਭਾਗ ਸਿੰਘ ਦਾ

ਬੜਾ ਆਦਰ ਸਤਿਕਾਰ ਕਰਦਾ ਹੁੰਦਾ ਸੀ ਅਤੇ ਸ਼ਰੋਮਣੀ ਸਿੱਖ ਸਮਾਜ ਦਾ ਇਕ ਵਿਸ਼ੇਸ਼ ਵਿਅਕਤੀ ਗਿਣਿਆ ਜਾਂਦਾ ਸੀ। ਜਦੋਂ ਗਿਆਨੀ ਜੀ ਨੇ "ਭਨ ਮਥੁਰਾ ਕਛੁ ਭੇਦ ਨਹੀ, ਗੁਰੂ ਅਰਜੁਨ ਪਰਤਖਿ ਹਰਿ" ਪੰਗਤੀ ਦੇ ਅਰਥਾਂ ਬਾਰੇ ਆਪਣੀ ਕੋਝੀ ਵਿਦਵਤਾ ਪ੍ਰਗਟ ਕਰਦੇ ਹੋਏ ਕਿਹਾ ਕਿ ਗੁਰੂ ਅਰਜਨ ਦੇਵ ਜੀ ਆਪ ਹਰੀ ਥੋੜੇ ਸਨ ਇਹ ਤਾਂ ਭੱਟਾਂ ਵਲੋਂ ਅਲੰਕਾਰਕ ਸ਼ੈਲੀ ਉਨ੍ਹਾਂ ਪ੍ਰਥਾਇ ਵਰਤੀ ਗਈ ਹੈ, ਤਾਂ ਅਜਿਹੇ ਭਾਵਨਾ-ਵਿਹੂਣੇ ਅਰਥ ਸੁਣ ਕੇ ਮੈਂ ਤਿੰਨ ਚਾਰ ਸਾਥੀਆਂ ਸਾਹਮਣੇ ਉਨ੍ਹਾਂ ਦੇ ਮੂੰਹ ਉਤੇ ਚਪੇੜ ਮਾਰੀ ਉਸ ਤੋਂ ਮਗਰੋਂ ਉਨ੍ਹਾਂ ਨਾਲ ਮੇਰਾ ਸਬੰਧ ਟੁਟ ਗਿਆ। ਇਸੇ ਪ੍ਰਕਾਰ ਦੀ ਇਕ ਹੋਰ ਘਟਨਾ ਸਤੰਬਰ 1974 ਨੂੰ ਗੁਰੂ ਗਰੰਥ ਵਿਚਾਰ ਸੰਮੇਲਨ, ਸਮੇਂ ਸ੍ਰੀ ਅੰਮ੍ਰਿਤਸਰ ਵਿਖੇ ਉਦੋਂ ਵਾਪਰੀ ਜਦੋਂ ਆਪ ਨੇ ਮੰਜੀ ਸਾਹਿਬ ਦੇ ਅਸਥਾਨ ਤੇ ਕਥਾ ਕੀਤੀ ਸੀ। ਭਾਵਨੀ ਤੋਂ ਸਖਣੇ ਅਰਥ ਸੁਣ ਕੇ ਕੁਝ ਸਿੰਘ ਆਪ ਦੀ ਸੇਵਾ ਕਰਨ ਲਗੇ ਸਨ, ਪਰ ਬਚਾਅ ਹੋ ਗਿਆ।"

ਚਾਹੀਦਾ ਤਾਂ ਇਹ ਸੀ ਕਿ ਗਿ. ਭਾਗ ਸਿੰਘ ਜੀ ਪੰਥਕ ਏਕਤਾ ਨੂੰ ਬਰਕਰਾਰ ਰੱਖਣ ਹਿਤ ਅਤੇ ਸ੍ਰੀ ਦਸਮ ਗ੍ਰੰਥ ਦੇ ਸਤਿਕਾਰ ਨੂੰ ਕਾਇਮ ਰਖਣ ਲਈ ਕੇਵਲ ਜਤਨਸ਼ੀਲ ਹੀ ਨਾ ਹੁੰਦੇ ਸਗੋਂ ਗੁਰੂ ਸੂਰਮੇ ਦੀ ਇਸ ਅਦੁੱਤੀ ਦੇਣ ਨੂੰ ਸੁੰਦਰ ਸੁਰਤੀ ਦੁਆਰਾ ਸਮਝਣ ਦਾ ਯਤਨ ਕਰਕੇ ਸੰਭਾਲਦੇ, ਵਿਚਾਰਦੇ ਅਤੇ ਪ੍ਰਚਾਰਦੇ। ਪਰ ਆਪ ਨੂੰ ਵਿਦਿਅਕ ਬਲ ਦਾ ਐਨਾ ਅਫਾਰਾ ਚੜ੍ਹਿਆ ਕਿ ਆਪ ਨੇ ਦ੍ਵੈਤ ਰੂਪ ਦਵਾਤ ਵਿਚੋਂ ਈਰਖਾ ਰੂਪੀ ਕਲਮ ਦੇ ਡੋਬੇ ਲੈ ਲੈ ਕੇ ਸ੍ਰੀ ਦਸਮ ਗਰੰਥ ਦੀ ਨਿੰਦਾ ਨਾਲ 197 ਪੱਤਰੇ ਕਾਲੇ ਕਰ ਮਾਰੇ। ਕਿਹੜਾ ਵੀਚਾਰਵਾਨ ਹੈ ਜੋ ਸ੍ਰੀ ਦਸਮ ਗਰੰਥ ਦੀ ਪਰਤਖ ਨਿੰਦਾ ਪੜ੍ਹ ਕੇ ਅਜਿਹੇ 'ਨਿਰਣੈ' ਸਵੀਕਾਰ ਕਰੇਗਾ ਅਤੇ ਇਸ ਦੇ ਲੇਖਕ ਨੂੰ ਧੰਨ ਧੰਨ ਆਖਦਾ ਹੋਇਆ ਉਸ ਦੇ ਲਿਖੇ ਕੁਬਚਨ ਸਤਿ ਸਤਿ ਕਰਕੇ ਮੰਨੇਗਾ? ਭਾ. ਸਾਹਿਬ ਗੁਰਦਾਸ ਜੀ ਦੇ ਸਿਧਾਂਤਕ ਬਚਨ "ਆਪੁ ਗਣਾਇ ਵਿਗੁਚਣਾ ਉਹ ਥਾਇ ਨ ਪਾਈ" ਦਸਮ ਗਰੰਥ ਨਿਰਣੈ ਦੇ ਲੇਖਕ ਉਪਰ ਠੀਕ ਹੀ ਢੁਕਦੇ ਹਨ ਕਿਉਂ ਜੋ ਉਨ੍ਹਾਂ ਦੀ ਹਉਂ ਵਿੱਚ ਕੀਤੀ ਹੋਈ ਖੋਟੀ ਘਾਲ ਗੁਰਮਤਿ ਦੇ ਗਿਆਨ ਮੰਦਰ ਵਿੱਚ ਪਰਵਾਣਿਤ ਨਹੀਂ ਹੋਈ।

ਉਕਤ ਪੁਸਤਕ ਦਾ ਡਟਵਾ ਵਿਰੋਧ ਸੰਤ ਕਰਤਾਰ ਸਿੰਘ ਜੀ

ਖ਼ਾਲਸਾ (ਭਿੰਡਰਾਂ ਵਾਲੇ), ਗਿਆਨੀ ਸੰਤ ਸਿੰਘ ਜੀ ਮਸਕੀਨ, ਗਿਆਨੀ ਰਣਜੀਤ ਸਿੰਘ ਜੀ ਪਾਰਸ, ਗਿਆਨੀ ਊਧਮ ਸਿੰਘ ਜੀ ਦਿਲੀ, ਗਿ. ਮਹਾਂ ਸਿੰਘ ਐਡੀਟਰ ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ਆਦਿ ਕਈ ਪੰਥਕ ਵਿਦਵਾਨ ਧਾਰਮਿਕ ਸਟੇਜਾਂ ਤੇ ਕਥਾ ਅਤੇ ਵਖਿਆਨਾਂ ਰਾਹੀਂ ਕਰਦੇ ਰਹੇ। ਇਥੋਂ ਤੱਕ ਕਿ ਕਈ ਪ੍ਰਸੰਸਾਕਾਰਾਂ ਅਤੇ ਮਾਇਕ ਸਹਿਯੋਗੀਆਂ ਨੇ ਵੀ ਉਕਤ ਪੁਸਤਕ ਦੀ ਪ੍ਰਕਾਸ਼ਨਾ ਉਤੇ ਅਸੰਤੁਸ਼ਟਤਾ ਪ੍ਰਗਟ ਕੀਤੀ ਅਤੇ ਨਿਖੇਧੀ ਕੀਤੀ ਜਿਸ ਦਾ ਸਰੂਪ "ਸ੍ਰੀ ਦਸਮ ਗਰੰਥ ਦਰਪਣ" ਦੇ ਪੰਨਾ 26-31 ਉਤੇ ਅੰਕਿਤ ਪਤਰਾਂ ਤੋਂ ਭਲੀ-ਭਾਂਤ ਮਿਲ ਜਾਂਦਾ ਹੈ। ਕੁਝ ਵੀ ਹੋਵੇ ਸਹੀ ਅਰਥਾਂ ਵਿੱਚ ਸਮੂਹ ਪਾਠਕਾਂ ਦੀ ਤਸਲੀ ਓਦੋਂ ਹੀ ਹੋ ਸਕਦੀ ਸੀ ਜਦੋਂ ਕਿ ਗਿਆਨੀ ਜੀ ਵਲੋਂ ਕੀਤੇ ਗਏ ਕਿੰਤੂਆਂ ਦੇ ਕ੍ਰਮਵਾਰ ਉਤਰ ਪ੍ਰਮਾਣੀਕ ਢੰਗ ਨਾਲ ਲਿਖਤੀ ਰੂਪ ਵਿੱਚ ਉਨ੍ਹਾਂ ਕੋਲ ਪਹੁੰਚਦੇ। ਕਈ ਜਥੇਬੰਦੀਆਂ ਵਲੋਂ ਉਕਤ ਪੁਸਤਕ ਬਾਰੇ ਤਕੜਾ ਰੋਸ ਪ੍ਰਗਟ ਕਰਨ ਦੇ ਫਲਸਰੂਪ ਹੀ ਗਿ. ਭਾਗ ਸਿੰਘ ਜੀ ਦੇ ਵਿਰੁੱਧ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਲੋਂ ਇਕ ਵਿਸ਼ੇਸ਼ ਹੁਕਮਨਾਮਾ ਨੰਬਰ 5478 ਮਿਤੀ 5-7-77 ਜਾਰੀ ਹੋਇਆ, (ਜਿਸ ਦਾ ਹੂ-ਬ-ਹੂ ਉਤਾਰਾ ਪਿਛੇ ਪੰਨਾ 4 ਉਤੇ ਦਿਤਾ ਜਾ ਚੁਕਾ ਹੈ) ਪਰ ਲਿਖਤੀ ਉਤਰ ਦੇਣ ਦੇ ਮਾਮਲੇ ਵਿੱਚ ਸਮੂਹ ਸਿਖ ਸੰਸਥਾਵਾਂ, ਸਿੰਘ ਸਭਾਵਾਂ ਅਤੇ ਜਥੇ ਇਕ ਦੂਜੇ ਦੇ ਮੂੰਹ ਵਲ ਵੇਖਦੇ ਰਹੇ। ਅਜਿਹੀ ਦਸ਼ਾ ਵੇਖ ਕੇ ਸ਼੍ਰੋਮਣੀ ਸਿੱਖ ਸਮਾਜ, ਦਿਲੀ (ਜਿਸ ਨਾਲ ਗਿ. ਭਾਗ ਸਿੰਘ ਜੀ ਜੁੜੇ ਹੋਏ ਸਨ) ਦੀ ਹੋਰ ਚੜ੍ਹ ਮਚੀ ਕਿਉਂਕਿ ਉਨ੍ਹਾਂ ਦੇ ਚੈਲੰਜ ਦਾ ਠੀਕ ਉਤਰ ਦੇਣ ਲਈ ਕੋਈ ਮੋਹਰੇ ਨਹੀਂ ਸੀ ਆਇਆ। ਸਚਾਈ ਇਹ ਹੈ ਕਿ ਇਕ ਪਾਸੇ ਤਾਂ ਗਿ. ਭਾਗ ਸਿੰਘ ਜੀ ਦੇ ਸਾਥੀ ਇਹ ਦਮਗਜੇ ਮਾਰਦੇ ਰਹੇ ਕਿ ਗਿਆਨੀ ਜੀ ਦੇ ਨਿਰਣੈ ਗੁਰਮਤਿ ਕਸਵਟੀ ਉਤੇ ਪੂਰੇ ਉਤਰਦੇ ਹਨ, ਜੇ ਕਿਸੇ ਵਿਦਵਾਨ ਕੋਲ ਕੋਈ ਜਵਾਬ ਹੁੰਦਾ ਤਾਂ ਉਹ ਮੈਦਾਨ ਵਿੱਚ ਨਿਤਰਦਾ। ਪਰ ਦੂਜੇ ਪਾਸੇ ਉਹ ਅੰਦਰ ਖਾਤੇ ਹੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਪਾਸ ਆਪਣੇ ਵਿਚੋਲੇ ਭੇਜ ਕੇ ਜਾਰੀ ਹੋਇਆ ਹੁਕਮਨਾਮਾ ਵਾਪਸ ਲੈਣ ਲਈ ਲਿਲਕੜੀਆਂ ਲੈਂਦੇ ਰਹੇ ਤਾਂ ਜੋ ਗਿਆਨੀ ਜੀ ਦੀ ਸਾਖ ਮੁੜ ਸੁਰਜੀਤ ਹੋ ਸਕੇ। ਪਰ ਅੰਤ ਨੂੰ ਗਿਆਨੀ ਜੀ ਵਲੋਂ ਲਿਖਤੀ ਮੁਆਫ਼ੀ ਨਾਮਾ ਦਿਤੇ ਬਿਨਾ ਉਨ੍ਹਾਂ

ਦਾ ਛੁਟਕਾਰਾ ਨਹੀਂ ਹੋ ਸਕਿਆ। ਇਸ ਤੋਂ ਇਹ ਸਿਧ ਹੋਇਆ ਕਿ ਆਪ ਦੇ ਕੀਤੇ ਨਿਰਣਿਆਂ ਵਿੱਚ ਸਚਾਈ ਨਹੀਂ ਸੀ, ਜੇਕਰ ਹੁੰਦੀ ਤਾਂ ਆਪ ਮੁਆਫ਼ੀ ਹੀ ਕਿਉਂ ਮੰਗਦੇ?

ਭਾਵੇਂ ਮੇਰਾ ਚਿਤ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)" ਦੇ ਰਹੱਸਮਈ ਮੰਡਲ ਚੋਂ ਬਾਹਰ ਨਿਕਲ ਕੇ ਇਸ ਤਰ੍ਹਾਂ ਦੇ ਵਾਦ-ਵਿਵਾਦ ਨਾਲ ਭਰੀ ਹੋਈ ਪੁਸਤਕ ਵਿੱਚ ਪੈਣ ਤੇ ਨਹੀਂ ਸੀ ਕਰਦਾ ਪਰ ਇਕ ਪਾਸੇ ਗਿ. ਭਾਗ ਸਿੰਘ ਜੀ ਦੇ ਸਹਯੋਗੀਆਂ ਦਾ ਸ੍ਰੀ ਦਸਮ ਗਰੰਥ ਵਿਰੁੱਧ ਭੰਡੀ-ਪ੍ਰਚਾਰ, ਦੂਜਾ "ਦਸਮ ਗਰੰਥ ਨਿਰਣੈ" ਵਿੱਚ ਕੀਤੇ ਵਿਚਾਰਾਂ ਦਾ ਮੁੜਵਾਂ ਉਤਰ ਦੇਣ ਦੀ ਵੰਗਾਰ, ਤੀਜਾ ਚੌਪਈ ਅਤੇ ਅਰਦਾਸਿ (ਨਿਤਨੇਮ ਬਾਣੀਆਂ) ਨੂੰ ਸਾਕਤ ਕਵੀ ਦੀ ਰਚਨਾ ਦਾ ਦਸ ਕੇ ਡਾਵਾਂ ਡੋਲ ਹੋਏ ਜਗਿਆਸੂਆਂ ਵਲੋਂ ਲੋੜੀਂਦੇ ਨਿਰਣਿਆਂ ਦੀ ਮੰਗ, ਚੌਥਾ ਗਿਆਨੀ ਇੰਦਰਜੀਤ ਸਿੰਘ ਜੀ (ਮਾਸਟਰ) ਲੁਧਿਆਣਾ ਨਿਵਾਸੀ ਵਰਗੇ ਹੋਰ ਕਈ ਗੁਰਮੁਖਾਂ ਦੀ ਪ੍ਰਬਲ ਇਛਾ ਨੇ 'ਸ੍ਰੀ ਦਸਮ ਗ੍ਰੰਥ ਦਰਪਣ' ਲਿਖਣ ਲਈ ਉਤਸ਼ਾਹਤ ਕੀਤਾ। ਅਗਸਤ 1977 ਦੇ 'ਬਲਿਓ ਚਰਾਗ' ਅੰਕ ਵਿੱਚ "ਗੁਰਮਤ ਪ੍ਰਚਾਰਕ ਜਥਾ ਚੰਡੀਗੜ੍ਹ" ਵਲੋਂ ਗੁਰਮਤਿ ਸਨੇਹੀਆਂ ਨੂੰ "ਦਸਮ ਗ੍ਰੰਥ ਦਰਪਣ" ਪੁਸਤਕ ਦਾ ਉਤਰ ਦੇਣ ਦੀ ਸੂਚਨਾ ਵਿੱਚ ਇਹ ਭਾਵਨਾ ਪ੍ਰਗਟ ਕੀਤੀ ਗਈ ਕਿ ਕਿਸੇ ਮਨੁੱਖ ਦੇ ਸੁਆਸਾਂ ਦਾ ਕੋਈ ਭਰੋਸਾ ਨਹੀਂ, ਆਮ ਤੋਰ ਤੇ ਅਜਿਹੀਆਂ ਆਲੋਚਨਾਵਾਂ ਭਰਪੂਰ ਪੁਸਤਕਾਂ ਦੇ ਉਤਰ ਸਬੰਧਤ ਲੇਖਕਾਂ ਦੇ ਸਰੀਰ ਛੱਡ ਜਾਣ ਮਗਰੋਂ ਹੀ ਦਿਤੇ ਜਾਂਦੇ ਹਨ ਜਿਸ ਦਾ ਸੁਆਦ ਕਿਰਕਰਾ ਜਿਹਾ ਹੋ ਜਾਂਦਾ ਹੈ। ਫਿਰ ਦਾਸਰੇ ਦੀ ਇਹ ਦਿਲੀ ਉਮੰਗ ਵੀ ਸੀ- ਕਿੰਨਾ ਚੰਗਾ ਹੋਵੇ ਜੋ ਸਿਰੀ ਗੁਰੂ ਸਾਹਿਬ ਜੀ ਆਪਣੀ ਕਿਰਪਾ ਕਰਕੇ ਨਿਰਮਲ ਬੁਧੀ ਬਖ਼ਸ਼ ਕੇ ਉਕਤ ਪੁਸਤਕ ਦਾ ਉਤਰ ਗਿ. ਭਾਗ ਸਿੰਘ ਦੀ ਹਯਾਤੀ ਭਾਵ ਜੀਵਨ ਕਾਲ ਵਿੱਚ ਹੀ ਲਿਖਵਾ ਕੇ ਪ੍ਰਕਾਸ਼ਤ ਕਰਵਾ ਦੇਣ।

ਸਭ ਤੋਂ ਪਹਿਲਾਂ ਸੰਤ ਕਰਤਾਰ ਸਿੰਘ ਜੀ ਖ਼ਾਲਸਾ (ਭਿੰਡਰਾਂ ਵਾਲੇ) ਨੇ ਸ੍ਰੀ ਦਸਮ ਗਰੰਥ ਦਰਪਣ ਦੀ ਪ੍ਰਕਾਸ਼ਨਾ ਕਰਾਉਣ ਦਾ ਪੂਰਨ ਭਰੋਸਾ ਦਿਵਾਇਆ ਸੀ ਪਰ ਆਪ ਇਸ ਪੁਸਤਕ ਦਾ ਸਾਕਾਰ ਰੂਪ ਵੇਖਣ ਤੋਂ ਪਹਿਲਾਂ ਹੀ ਗੁਰਪੁਰੀ ਸਿਧਾਰ ਗਏ। ਮਗਰੋਂ "ਸੂਰਾ ਪਰਵਾਰ" ਅੰਮ੍ਰਿਤਸਰ ਵੀ ਇਸ ਦੀ ਪ੍ਰਕਾਸ਼ਨਾ ਦਾ

ਇਛੁਕ ਸੀ ਪਰ ਭਾ.ਸ. ਸੇਵਾ ਸਿੰਘ ਜੀ ਦੀ ਸਿਹਤ ਠੀਕ ਨਾ ਹੋਣ ਕਾਰਨ ਖਰੜਾ ਵਾਪਸ ਲੈਣਾ ਪਿਆ। ਬਾਅਦ ਵਿੱਚ ਚੋਜੀ ਪ੍ਰੀਤਮ ਜੀ ਨੇ "ਆਪਣਾ ਕਾਰਜੁ ਆਪਿ ਸਵਾਰੇ..." ਦੇ ਵਾਕ ਅਨੁਸਾਰ "ਸਚੇ ਦਾ ਸਚਾ ਢੋਆ" ਬਣਾ ਦਿੱਤਾ।

ਇਕ ਦਿਨ ਸੁਹਿਰਦ ਵੀਰ ਭਾ.ਸ. ਕਸ਼ਮੀਰ ਸਿੰਘ ਜੀ ਨੇ ਸੁਭਾਵਿਕ ਹੀ ਡਾ. ਅਜੀਤ ਸਿੰਘ ਜੀ ਮੋਹਾਲੀ ਨਾਲ "ਸ੍ਰੀ ਦਸਮ ਗ੍ਰੰਥ ਦਰਪਣ" ਦਾ ਖਰੜਾ ਪ੍ਰਕਾਸ਼ਤ ਕਰਵਾਉਣ ਬਾਰੇ ਗੱਲ ਛੇੜੀ ਤਾਂ ਡਾਕਟਰ ਜੀ ਨੇ ਜਥੇਦਾਰ ਬਾਬਾ ਸੰਤਾ ਸਿੰਘ ਜੀ ਨੂੰ ਇਹ ਖਰੜਾ ਵਿਖਾਉਣ ਦੀ ਸਲਾਹ ਦਿੱਤੀ। ਇਸ ਸਲਾਹ ਮੁਤਾਬਿਕ ਜਦੋਂ ਦਾਸਰਾ ਅਤੇ ਡਾ.ਅਜੀਤ ਸਿੰਘ ਜੀ ਦੋਵੇਂ ਜਥੇਦਾਰ ਜੀ ਪਾਸ ਪਟਿਆਲਾ ਵਿਖੇ ਗਏ ਤਾਂ ਆਪ ਜੀ ਨੇ ਬੜੇ ਗਹੁ ਨਾਲ ਸ੍ਰੀ ਦਸਮ ਗ੍ਰੰਥ ਬਾਰੇ ਕੀਤੇ ਗਏ ਉਟੰਕਣਾਂ ਦੇ ਉਤਰ ਸੁਣੇ ਅਤੇ ਤੁਰੰਤ ਹੀ "ਸ੍ਰੀ ਦਸਮ ਗ੍ਰੰਥ ਦਰਪਣ" ਨੂੰ ਆਪਣੇ ਵਲੋਂ ਪ੍ਰਕਾਸ਼ਤ ਕਰਾਉਣ ਦੀ ਪਰਵਾਨਗੀ ਦੇ ਦਿੱਤੀ। ਦਾਸਰੇ ਨੂੰ ਜਥੇਦਾਰ ਜੀ ਨਾਲ ਪ੍ਰਸਪਰ ਬਚਨ ਕਰਨ ਦਾ ਇਹ ਪਹਿਲਾ ਅਵਸਰ ਮਿਲਿਆ ਸੀ। ਆਪ ਜੀ ਨਾਲ ਵਿਚਾਰ-ਵਟਾਂਦਰਾ ਕਰਨ ਤੇ ਇਉਂ ਪ੍ਰਤੀਤ ਹੋਇਆ ਕਿ ਆਪ ਜੀ ਇਕ ਕੋਮਲ ਸੁਭਾਅ ਵਾਲੇ, ਚੰਗੇ ਸੂਝਵਾਨ, ਧੀਰਜਵਾਨ ਅਤੇ ਮਾਇਆ ਵਿੱਚ ਨਿਰਲੇਪ ਰਹਿਣ ਵਾਲੇ ਗੁਰਮੁਖ ਜੀਊੜੇ ਹਨ। ਇਹ ਅੱਖਰ ਮੈਂ ਇਸ ਲਈ ਨਹੀਂ ਲਿਖ ਰਿਹਾ ਕਿ ਆਪ ਜੀ ਨੇ ਇਸ ਪੁਸਤਕ ਦੀ ਪ੍ਰਕਾਸ਼ਨਾ ਦਾ ਜ਼ਿੰਮਾ ਲਿਆ ਸਗੋਂ ਇਹ ਇਕ ਸਚਿਆਈ ਹੈ ਕਿ ਵਰਤਮਾਨ ਮਾਇਕ ਯੁਗ ਦੀ ਦੌੜ ਵਿਚ ਕਿਸੇ ਕਮੇਟੀ ਜਾਂ ਜਥੇਬੰਦੀ ਦਾ ਕੋਈ ਮੋਢੀ, ਸਕਤਰ, ਪਰਧਾਨ ਜਾਂ ਡੇਰੇ ਦਾ ਸੰਤ ਮਹੰਤ ਅਜਿਹੇ ਗੁਰਮਤਿ ਕਾਰਜਾਂ ਲਈ ਇਕ ਪਾਈ ਵੀ ਦੇਣ ਨੂੰ ਤਿਆਰ ਨਾ ਹੋਇਆ। ਫਿਰ ਡਾ.ਅਜੀਤ ਸਿੰਘ ਜੀ ਨੇ ਪ੍ਰਕਾਸ਼ਨਾ ਹਿਤ ਕੇਵਲ ਵਿਚੋਲਗੀ ਹੀ ਨਹੀਂ ਕੀਤੀ ਸਗੋਂ 'ਸ੍ਰੀ ਦਸਮ ਗ੍ਰੰਥ ਦਰਪਣ' ਦੇ ਖਰੜੇ ਵਿੱਚ ਜਿਥੇ ਕਿਤੇ ਹੋਰ ਸੋਧ-ਸੁਧਾਈ ਦੀ ਲੋੜ ਭਾਸੀ, ਉਹ ਵੀ ਆਪਣੀ ਕਲਮ ਨਾਲ ਉਤਾਰਾ ਕਰਨ ਦੀ ਸੇਵਾ ਸਮੇਂ ਕਰ ਦਿੱਤੀ ਕਿਉਂਕਿ ਆਪ ਇਕ ਤੀਖਣ ਬੁੱਧੀ ਵਾਲੇ ਨੌਜਵਾਨ ਆਲੋਚਕਾਰ ਹਨ।

ਹਥਲੀ ਪੁਸਤਕ ਬਾਰੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਸ੍ਰੀ ਦਸਮ ਗ੍ਰੰਥ ਬਾਰੇ ਕੀਤੇ ਗਏ ਉਟੰਕਣਾਂ (ਤਰਕਾਂ) ਦਾ ਉਤਰ

ਦੇਣ ਲੱਗਿਆਂ ਕਈ ਥਾਵਾਂ ਤੇ ਸ਼ਬਦਾਵਲੀ ਦਾ ਰੂਪ ਵਿਅੰਗਮਈ ਹੈ ਪਰ ਉਹ ਕਲਮ ਦੀ ਵੇਗ ਕਰਕੇ ਹੈ। ਵੈਰ ਭਾਵਨਾ ਨਾਲ ਕੋਈ ਅਜਿਹਾ ਸ਼ਬਦ ਵਰਤਿਆ ਨਹੀਂ ਜਿਸ ਨਾਲ ਕਿ ਕਿਸੇ ਦਾ ਹਿਰਦਾ ਦੁਖੇ! ਜਤਨ ਇਹੋ ਹੀ ਰਿਹਾ ਹੈ ਕਿ "ਕਬੀਰ ਦਾਵੈ ਦਾਝਨ ਹੋਤੁ ਹੈ, ਨਿਰਦਾਵੈ ਰਹੇ ਨਿਸੰਕ..." (ਪੰਨਾ ੧੩੭੩) ਵਾਲੀ ਭਾਵਨਾ ਹੀ ਪ੍ਰਧਾਨ ਰਹੇ ਅਤੇ ਹੰਸ-ਬ੍ਰਿਤੀ ਵਾਲਿਆਂ ਵਾਸਤੇ ਸੁਚੇ ਮੋਤੀ ਹੀ ਪੇਸ਼ ਕੀਤੇ ਜਾਣ ਪਰ ਜੀਵ ਸਦਾ ਭੁਲਣਹਾਰ ਹੈ, ਜੇ ਕਿਤੇ ਕੋਈ ਅਜਿਹਾ ਅਣਸੁਖਾਵਾਂ ਬਦ ਵਰਤਿਆ ਗਿਆ ਹੋਵੇ ਤਾਂ ਉਸ ਲਈ ਦਾਸਰਾ ਖਿਮਾ ਦਾ ਜਾਚਕ ਹੈ ਕਿਉਂਕਿ "...ਹਿਆਉ ਨ ਠਾਹੇ ਕਹੀਦਾ" ਵਾਲੀ ਸੇਧ ਸਦਾ ਹੀ ਦਾਸਰੇ ਸਨਮੁਖ ਰਹਿੰਦੀ ਹੈ।

ਇਹ ਲਿਖਣ ਵਿੱਚ ਮੈਨੂੰ ਰਤਾ ਭਰ ਵੀ ਸੰਕੋਚ ਨਹੀਂ ਕਿ ਇਸ ਪੁਸਤਕ ਵਿਚ ਬਾਰੇ ਕੀਤੇ ਕਿੰਤੂ-ਪ੍ਰੰਤੂਆਂ ਦਾ ਸਮਾਧਾਨ ਮੂਲ ਰੂਪ ਵਿੱਚ ਮਾਲਕ ਦੀ ਬਖ਼ਸ਼ੀ ਹੋਈ ਬੁਧੀ ਨਾਲ ਦਾਸਰੇ ਨੇ ਕੀਤੇ ਹਨ ਪਰ ਇਨ੍ਹਾਂ ਨੂੰ ਅੰਤਮ ਰੂਪ ਗੁਰਸਿਖ ਵੀਰਾਂ ਨਾਲ ਵਿਚਾਰ-ਵਟਾਂਦਰੇ ਉਪਰੰਤ ਹੀ ਦਿੱਤਾ ਗਿਆ ਹੈ। ਇਸ ਤਰ੍ਹਾਂ ਇਹ ਵੀਚਾਰ ਇਕ-ਪੁਰਖੀ ਨਹੀਂ ਸਗੋਂ ਸੰਗਤੀ ਸਰਬ-ਸਾਂਝੇ ਹੀ ਬਣ ਗਏ ਹਨ।

'ਸ੍ਰੀ ਦਸਮ ਗ੍ਰੰਥ ਦਰਪਣ' ਦਾ ਮੂਲ ਖਰੜਾ ਟਾਈਪ ਕਰਨ ਦੀ ਸੇਵਾ ਭਾ. ਸ. ਬਲਬੀਰ ਸਿੰਘ ਜੀ ਨੇ ਬੜੇ ਹਿਤ ਨਾਲ ਕੀਤੀ। ਮਗਰੋਂ ਗਿ. ਇੰਦਰਜੀਤ ਸਿੰਘ ਜੀ ਲੁਧਿਆਣਾ ਦੀ ਪ੍ਰੇਰਨਾ ਨਾਲ ਡਾ. ਤ੍ਰਿਲੋਚਨ ਸਿੰਘ ਜੀ ਪੀ. ਐਚ. ਡੀ. ਜੋ ਸਿੱਖ ਸਿਧਾਂਤਾਂ ਨੂੰ ਪੰਜਾਬੀ ਅਤੇ ਅੰਗਰੇਜ਼ੀ ਵਿਚ ਆਪਣੀਆਂ ਸੁਚੱਜੀਆਂ ਲਿਖਤਾਂ ਰਾਹੀਂ ਰੂਪਮਾਨ ਕਰ ਚੁਕੇ ਹਨ, ਪੂਰਾ ਖਰੜਾ ਪੜ੍ਹਨ ਉਪਰੰਤ ਮੁਖ ਸ਼ਬਦ ਲਿਖਣ ਦੀ ਕ੍ਰਿਪਾਲਤਾ ਕੀਤੀ। ਇਸੇ ਤਰ੍ਹਾਂ ਗਿ. ਗੁਰਚਰਨ ਸਿੰਘ ਜੀ ਵੈਦ, ਜੋ ਗੁਰਬਾਣੀ ਦੇ ਚੰਗੇ ਕਥਾਕਾਰ ਸਿਖ ਇਤਿਹਾਸ ਦੇ ਖੋਜੀ ਹਨ, ਨੇ ਸਾਰੇ ਖਰੜੇ ਨੂੰ ਵਾਚਣ ਮਗਰੋਂ ਆਪਣੇ ਅਮੋਲਕ ਵਿਚਾਰ ਕਲਮਬੰਦ ਕੀਤੇ। ਸੀਨਾ-ਬ-ਸੀਨਾ ਆ ਰਹੀ ਮਰਯਾਦਾ ਉਤੇ ਚੱਲਣ ਵਾਲੇ ਜਥੇਦਾਰ ਬਾਬਾ ਸੰਤਾ ਸਿੰਘ ਜੀ ਅਕਾਲੀ ਨੇ ਵੀ ਹੱਥਲੀ ਪੁਸਤਕ ਦੀ ਪ੍ਰਕਾਸ਼ਨਾ ਹਿਤ ਕੇਵਲ ਆਰਥਕ ਸਹਾਇਤਾ ਹੀ ਨਹੀਂ ਕੀਤੀ ਸਗੋਂ ਆਪਣੇ ਸੁਤੰਤਰ ਵਿਚਾਰ 'ਮੁਖ ਸ਼ਬਦ' ਦੇ ਰੂਪ ਵਿੱਚ ਵੀ ਸੰਗਤਾਂ ਸਾਹਮਣੇ ਰਖੇ

ਹਨ। ਸੋ, ਉਪਰੋਕਤ ਸਮੂਹ ਸਹਿਯੋਗੀਆਂ ਦਾ ਦਾਸਰਾ ਦਿਲੋਂ ਧੰਨਵਾਦੀ ਹੈ। ਇਸ ਦੇ ਨਾਲ ਹੀ 'ਭਗਉਤੀ ਪਦ' ਦੇ ਪ੍ਰਚਲਤ ਅਰਥਾਂ ਦੀ ਪ੍ਰੋੜ੍ਹਤਾ ਲਈ ਜਿਨ੍ਹਾਂ ਵਿਦਵਾਨਾਂ ਦੇ ਲੇਖ ਇਸ ਪੁਸਤਕ ਵਿਚ ਦਿਤੇ ਹਨ, ਉਹਨਾਂ ਦਾ ਵੀ ਦਾਸਰਾ ਰਿਣੀ ਹੈ।

'ਦਸਮ ਗ੍ਰੰਥ ਨਿਰਣੈ' ਪੁਸਤਕ ਦੇ ਲੇਖਕ ਗਿ. ਭਾਗ ਸਿੰਘ ਦਾ ਹਸ਼ਰ ਵੇਖਦੇ ਹੋਏ ਆਸ ਹੈ ਕਿ ਅਗੋਂ ਵਾਸਤੇ ਕੋਈ ਆਲੋਚਕ ਸ੍ਰੀ ਦਸਮ ਗ੍ਰੰਥ ਪ੍ਰਤੀ ਅਸ਼ਰਧਾ ਨਹੀਂ ਫੈਲਾਇਗਾ ਅਤੇ ਨਾ ਹੀ ਵਿਰੋਧੀ ਰੂਪ ਵਿੱਚ ਉਭਰ ਕੇ ਸਾਹਮਣੇ ਆਵੇਗਾ ਜਿਸ ਨਾਲ ਕਿ ਪੰਥਕ ਮਰਯਾਦਾ ਅਤੇ ਏਕਤਾ ਵਿੱਚ ਤ੍ਰੇੜ ਪੈਣ ਦਾ ਖਦਸ਼ਾ ਹੋਵੇ।

ਅੰਤ ਵਿੱਚ ਸ੍ਰੀ ਅਕਾਲ ਪੁਰਖ ਜੀ ਦਾ ਕੋਟਾਨੁ ਕੋਟਿ ਧੰਨਵਾਦ ਹੈ ਜਿਨ੍ਹਾਂ ਦੀ ਅਪਾਰ ਕਿਰਪਾ, ਨਦਰਿ, ਉਦਮ ਅਤੇ ਸ਼ਕਤੀ ਦੁਆਰਾ ਇਹ ਪੰਥਕ ਕਾਰਜ ਨੇਪਰੇ ਚੜ੍ਹਿਆ ਹੈ। ਸਤਿਗੁਰੂ ਜੀ ਦੇ ਚਰਨਾ ਵਿਚ ਇਹ ਅਰਦਾਸਿ ਹੈ ਕਿ ਗੁਰਦੇਵ ਦਾਸਰੇ ਦੀ ਸੁਰਤਿ ਨੂੰ ਮੁੜ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ਦੀ ਕਾਰ-ਸੇਵਾ ਵਿੱਚ ਲੀਨ ਕਰ ਦੇਣ ਤਾਂ ਜੋ "ਲਾਗੀ ਪ੍ਰੀਤਿ ਨ ਤੂਟੇ ਮੂਲੇ" ਦਾ ਰੂਪ ਬਣ ਕੇ ਸਚੀ ਪ੍ਰੀਤਿ-ਰੀਤਿ ਓੜਕ ਤਾਈਂ ਨਿਭ ਜਾਵੇ:-

ਕਰਿ ਕ੍ਰਿਪਾ ਪ੍ਰਭ ਮੇਰਿਆ, ਕਰਉ ਦਿਨੁ ਰੈਨਿ ਸੇਵ ॥
ਨਾਨਕ ਦਾਸ ਸਰਣਾਗਤੀ, ਹਰਿ ਪੁਰਖ ਪੂਰਨ ਦੇਵ॥।ਪੰਨਾ ੧੩੨੩

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

ਹਰਿਬੰਸ ਸਿੰਘ

ਗੁਰਮਤਿ ਨਿਰਣੈ ਪ੍ਰਕਾਸ਼ਨ,
25, ਸੈਕਟਰ 23-ਏ, ਚੰਡੀਗੜ੍ਹ।

# ਸਚੋ ਜੱਚ ਬਾਰੇ ਇਕ ਸਪਸ਼ਟੀਕਰਨ
## ਅਤੇ
# ਧੰਨਵਾਦ

"ਗੁਰੁ ਅਰਜੁਨੁ ਪਰਤਖ ਹਰਿ" ਦੇ ਅਰਥਾਂ ਬਾਰੇ ਇਸ ਪੁਸਤਕ ਦੇ ਪੰਨਾ 13 ਉਤੇ "ਮੈਂ ਤਿੰਨ ਚਾਰ ਸਾਥੀਆਂ ਸਾਹਮਣੇ ਉਨ੍ਹਾਂ ਦੇ ਮੂੰਹ ਉਤੇ ਚਪੇੜ ਮਾਰੀ" ਵਾਲੇ ਸ਼ਬਦ ਨਾ ਲਿਖੇ ਗਏ ਸਮਝੇ ਜਾਣ ਕਿਉਂਕਿ ਭਾ. ਸ. ਪ੍ਰਿਥੀਪਾਲ ਸਿੰਘ ਜੀ ਨੇ ਪਿੰਡ ਨਥਲਪੁਰ ਵਿਖੇ ਭਾਵੇਂ ਮੈਨੂੰ ਇਹ ਵਾਰਤਾ ਆਪ ਸੁਣਾਈ ਸੀ ਪਰ ਉਨ੍ਹਾਂ ਆਪਣੀ ਚਿਠੀ ਵਿਚ ਇਹ ਅੱਖਰ ਲਿਖਣ ਤੋਂ ਸੰਕੋਚ ਕੀਤਾ ਹੈ।

ਇਸੇ ਤਰ੍ਹਾਂ ਪੰਨਾ 13 ਉਤੇ ਗਿਆਨੀ ਜੀ ਵਲੋਂ ਲਿਖਤੀ ਮੁਆਫ਼ੀਨਾਮਾ ਵਾਲੇ ਸ਼ਬਦ ਵਿਚ ਖ਼ਬਰ ਵੀ ਨਾ ਲਿਖੇ ਗਏ ਸਮਝੇ ਜਾਣ ਕਿਉਂਕਿ ਉਕਤ ਮੁਆਫੀਨਾਮੇ ਬਾਰੇ ਅਖਬਾਰਾਂ ਵਿਚ ਖ਼ਬਰ ਪ੍ਰਕਾਸ਼ਤ ਹੋਈ ਸੀ ਪਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ, ਨੂੰ ਚਿਠੀ ਲਿਖਣ ਦੇ ਬਾਵਜੂਦ ਵੀ ਲੋੜੀਂਦੇ ਮੁਆਫ਼ੀਨਾਮੇ ਦਾ ਉਤਾਰਾ ਪ੍ਰਾਪਤ ਨਹੀਂ ਹੋਇਆ। ਹਾਂ, ਇਤਨਾ ਕੁ ਪਤਾ ਲਗਾ ਹੈ ਕਿ ਇਹ ਮੁਆਫ਼ੀ ਜ਼ਬਾਨੀ ਹੀ ਮੰਗੀ ਤੇ ਦਿਤੀ ਗਈ, ਇਸ ਤੋਂ ਵਧੇਰੇ ਹੋਰ ਪਤਾ ਨਹੀਂ।

ਮੇਰੇ ਸੁਹਿਰਦ ਮਿੱਤਰ ਮੇਜਰ ਸੁਰਜਨ ਸਿੰਘ ਜੀ ਚੰਡੀਗੜ੍ਹ ਨੇ ਦਸਿਆ ਕਿ ਸ੍ਰੀ ਦਸਮ ਗ੍ਰੰਥ ਬਾਰੇ ਪਾਏ ਜਾਂਦੇ ਭੁਲੇਖਿਆਂ ਨੂੰ ਦੂਰ ਕਰਨ ਲਈ ਸੰਨ 1939 ਵਿਚ "ਦਸਮੇਸ਼ ਉਦੇਸ਼" ਪੁਸਤਕ ਗਿ. ਤੇਜਾ ਸਿੰਘ ਦੇ ਨਾਂ ਨਾਲ ਪ੍ਰਕਾਸ਼ਤ ਹੋਈ ਸੀ, ਪ੍ਰੰਤੂ ਪ੍ਰਾਪਤ ਨਹੀਂ ਹੋਈ। ਜੇ ਕਿਸੇ ਵਿਦਵਾਨ ਪਾਸ ਹੋਵੇ ਤਾਂ ਉਸ ਤੋਂ ਦਾਸਰੇ ਨੂੰ ਸੂਚਿਤ ਕਰਨ ਦੀ ਕਿਰਪਾਲਤਾ ਕੀਤੀ ਜਾਵੇ। *ਡਾ. ਧਰਮ ਅਨੰਤ ਸਿੰਘ ਜੀ ਜੋ ਇਕ ਮਹਾਨ ਸਕਾਲਰ ਹਨ, ਨੇ ਅੰਗਰੇਜ਼ੀ ਵਿਚ ਸ੍ਰੀ ਦਸਮ ਗ੍ਰੰਥ ਦੀ ਰਚਨਾ ਬਾਰੇ ਅਤਿ ਸੁੰਦਰ ਸਪਸ਼ਟੀਕਰਨ ਕੀਤੇ ਹਨ ਪਰ ਉਹ ਹਥਲੀ ਪੁਸਤਕ ਦੇ ਛਪਣ

---

*ਹੁਣ ਵੀ ਜਤਨ ਕੀਤਾ ਹੈ ਪਰ....

ਮਗਰੋਂ ਪ੍ਰਾਪਤ ਹੋਈ। ਵਿਸਥਾਰ ਦੇ ਭੈ ਤੋਂ ਇਸ ਪੁਸਤਕ ਵਿਚ ਹੋਰ ਵਾਧਾ ਨਹੀਂ ਕੀਤਾ ਗਿਆ।

"ਸਚੋ ਸੱਚ" ਵਿਚ ਸਮੂਹ ਸਹਿਯੋਗੀਆਂ ਦਾ ਧੰਨਵਾਦ ਕਰ ਦਿਤਾ ਗਿਆ ਸੀ, ਪਰ ਪੁਸਤਕ ਛਪਣ ਉਪਰੰਤ ਸ੍ਰੀਮਾਨ ਗਿਆਨੀ ਨਿਰੰਜਨ ਸਿੰਘ ਜੀ ਗੁਰੂ ਨਾਨਕ ਆਸ਼ਰਮ ਪਟਿਆਲਾ ਨੇ ਹਥਲੀ ਪੁਸਤਕ ਪੜ੍ਹਨ ਮਗਰੋਂ "ਸੰਤ ਝਰੋਖੇ ਚੋਂ" ਕੁਝ ਪ੍ਰਸੰਸਾਤਮਿਕ ਸ਼ਬਦ ਲਿਖੇ ਹਨ, ਜਿਸ ਲਈ ਦਾਸਰਾ ਉਨ੍ਹਾਂ ਦਾ ਵੀ ਧੰਨਵਾਦੀ ਹੈ।

ਉਸ ਮਰਦ ਅਗੰਮੜੇ ਸਤਿਗੁਰੂ ਦੀ ਕਿਰਪਾ ਨਾਲ ਇਸ ਗ੍ਰੰਥ ਦੀ ਪ੍ਰਕਾਸ਼ਨਾ ਦਾ ਅੰਤਲਾ ਕੰਮ ਮਿਤੀ 21-12-1980 ਨੂੰ ਸੰਪੂਰਨ ਹੋਇਆ ਹੈ।

ਦਾਸਰਾ
ਹਰਿਬੰਸ ਸਿੰਘ

# "ਦਸਮ ਗ੍ਰੰਥ ਨਿਰਣੈ" ਦਾ ਸਰਵੇਖਣ
## (ਇਕ ਤਕਣੀ ਵਿੱਚ)

ਕਿਸੇ ਵਿਸ਼ੇ ਬਾਰੇ ਨਿਰਣਾ ਕਰਨ ਦੀ ਖੋਜ ਵਿਧੀ ਦਾ ਪੈਮਾਨਾ ਹਰ ਇਕ ਖੇਤਰ ਵਿਚ ਵਖ ਵਖ ਹੁੰਦਾ ਹੈ। ਜੋ ਨਿਰਣੈ ਸੰਸਾਰਕ ਵਿਦਿਆ ਦੇ ਖੇਤਰ ਵਿੱਚ ਕੀਤੇ ਜਾਂਦੇ ਹਨ ਉਹ ਵਿਸ਼ੇਸ਼ ਕਰਕੇ ਵਿਦਿਆ ਦੇ ਬਲਬੋਤੇ ਹੀ ਹੁੰਦੇ ਹਨ, ਕਿਉਂਕਿ ਅਖਰੀ ਇਲਮ ਨਾਲ ਅਕਲ ਵਿਚ ਵਾਧਾ ਹੁੰਦਾ ਰਹਿੰਦਾ ਹੈ, ਅਤੇ ਬਹੁ ਪੱਖੀ ਵਿਦਿਆ ਦੇ ਅਭਿਆਸ ਨਾਲ ਮਨੁੱਖ "ਆਲਮ ਫਾਜ਼ਲ" ਦੀ ਪਦਵੀ ਪ੍ਰਾਪਤ ਕਰਕੇ, ਬੁਧੀ ਮੰਡਲ ਵਿਚ ਬੈਠ ਕੇ ਆਪਣਾ ਨਿਰਣਾ ਦੂਜਿਆ ਉਤੇ ਠੋਸਣ ਦਾ ਯਤਨ ਕਰਦਾ ਹੈ। ਪਰ ਧਾਰਮਿਕ ਖੇਤਰ ਵਿਚ ਨਿਰੀ ਅਖਰੀ ਸੂਝ-ਬੂਝ ਦਾ ਮੁੱਲ ਨਾਂ-ਮਾਤਰ ਹੀ ਪੈਂਦਾ ਹੈ। ਧਰਮ ਵਿਚ ਦਲੀਲ ਤੇ ਵਕੀਲ, ਇਲਮ ਤੇ ਅਕਲ ਦੇ ਨਾਲ ਨਾਲ ਅਕੀਦੇ ਅਤੇ ਕਰਨੀ ਦੇ ਖੇਤਰ ਵਿਚ ਨਿਤਰਨ ਵਾਲੇ ਮਰਜੀਵੜੇ ਦਾ ਆਪਣਾ ਆਪਾ ਵਾਰ ਕੇ ਕੀਤਾ ਗਿਆ ਨਿਰਣਾ ਹੀ ਪਰਵਾਨਿਆ ਜਾਂਦਾ ਹੈ ਕਿਉਂਕਿ ਉਹ ਕਰਣੀ ਅਤੇ ਸਚਾਈ ਤੇ ਅਧਾਰਤ ਹੁੰਦਾ ਹੈ। "ਜਹ ਕਰਣੀ, ਤਹ ਪੂਰੀ ਮਤਿ ॥ ਕਰਣੀ ਬਾਝਹੁ, ਘਟੇ ਘਟਿ॥" (ਪੰਨਾ ੨੫) ਵਾਲਾ ਨਿਰਣਾਤਮਕ ਫਲਸਫਾ ਕਦੇ ਵੀ ਅਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਇਸ ਦੇ ਉਲਟ ਜੇ ਅਕਲ ਦੇ ਨਾਲ ਅਕੀਦੇ ਦੀ ਰਾਸਿ ਨਾ ਹੋਵੇ ਅਰਥਾਤ "ਨਿਸਚੈ ਕਰਿ ਅਪਨੀ ਜੀਤਿ ਕਰੋ" ਵਾਲੀ ਭਾਵਨਾ ਅਤੇ ਵਿਸ਼ਵਾਸ਼ ਨਾ ਹੋਵੇ ਤਾਂ ਮਨੁੱਖ ਕਰਣੀ ਦੇ ਖੇਤਰ ਵਿਚ ਵੀ ਵਿਜਈ ਨਹੀਂ ਹੋ ਸਕਦਾ। ਜੇ ਕਿਸੇ ਵਿਅਕਤੀ ਨੇ ਨਿਰਣਾਤਮਕ ਬਿੰਦੂ ਤੇ ਅਪੜਨਾ ਹੋਵੇ ਤਾਂ ਉਸ ਨੂੰ '੧' ਦੀ ਜਾਣ ਪਛਾਣ ਲਈ ਸਾਧਨਾ ਕਰਨੀ ਪੈਂਦੀ ਹੈ, ਉਸ ਨੂੰ ਅੰਧ-ਵਿਸ਼ਵਾਸ਼ ਦਾ ਨਹੀਂ, ਗਿਆਨ-ਸਹਿਤ ਵਿਸ਼ਵਾਸ਼ ਦਾ ਧਾਰਨੀ ਬਣਨਾ ਪੈਂਦਾ ਹੈ, ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ "ਸੁਖਮਨੀ ਸਾਹਿਬ" ਵਿਚ ਆਪਣੇ ਜੀਵਨ ਤਜਰਬੇ ਦਾ ਨਿਚੋੜ ਕਢ ਕੇ ਸਾਡੇ ਸਾਹਮਣੇ ਰਖਿਆ ਹੈ, "ਮਨ ਅੰਤਰਿ ਬਿਸ੍ਵਾਸ ਕਰਿ ਮਾਨਿਆ ॥ ਕਰਨਹਾਰੁ ਨਾਨਕ ਇਕੁ ਜਾਨਿਆ॥" (ਪੰਨਾ ੨੯੨) ਅਥਵਾ "ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥ ਤਤੁ

ਗਿਆਨੁ, ਤਿਸੁ ਮਨਿ ਪ੍ਰਗਟਾਇਆ॥" (ਪੰਨਾ ੨੮੫) ਗਿਆਨ ਦੇ ਦਾਤੇ ਸਤਿਗੁਰੂ ਜੀ ਨੇ ਤਾਂ ਇਥੋਂ ਤਕ ਸਪਸ਼ਟ ਕੀਤਾ ਹੈ; "ਬਿਨੁ ਬਿਸਾਸ ਕਿਆ ਸੇਖਾਂ" (ਪੰਨਾ ੧੨੨੧) ਸੋ ਵਿਸ਼ਵਾਸ ਤੋਂ ਬਿਨਾ ਕਿਸੇ ਹੋਰ ਫੋਕਟ ਕਰਮ ਕਰਨ ਨਾਲ ਭਰਮ ਦੀ ਪਈ ਹੋਈ ਲਕੀਰ ਨਹੀਂ ਮਿਟ ਸਕਦੀ ਕਿਉਂਕਿ ਵਿਸ਼ਵਾਸ਼ਹੀਣਤਾ ਹੀ ਰਬੀ ਲਿਵਲੀਨਤਾ ਦੇ ਨੇੜੇ ਨਹੀਂ ਪਹੁੰਚਣ ਦਿੰਦੀ। ਇਸੇ ਕਰਕੇ ਲਿਵ-ਛੁੜਕੇ ਹੋਏ ਭਰਮ ਗਿਆਨੀ ਦੀ ਸੁਰਤਿ ਸਦਾ ਹੀ ਹੁੰਮਸ-ਧੁੰਮਸ ਦੇ ਵਾਤਾਵਰਨ ਵਿੱਚ ਫਿਰਦੀ ਰਹਿੰਦੀ ਹੈ। ਉਹ ਕੇਵਲ ਆਪ ਹੀ ਭਰਮ-ਸਾਗਰ ਵਿਚ ਗੋਤੇ ਨਹੀਂ ਖਾਂਦਾ ਸਗੋਂ ਆਪਣੇ ਸੰਗੀ ਸਾਥੀਆਂ ਨੂੰ ਵੀ ਦੂਜੀ ਕੁਵਾਟੜੀ ਤੇ ਪਾਉਣ ਦਾ ਦੋਸ਼ੀ ਬਣਦਾ ਹੈ ਕਿਉਂਕਿ ਉਹ ਗੁਰਦੇਵ ਜੀ ਦੇ ਹੇਠ ਲਿਖੇ ਉਪਦੇਸ਼ ਨੂੰ ਭੁਲ ਜਾਂਦਾ ਹੈ:-

ਦੂਜੀ ਛੋਡਿ ਕੁਵਾਟੜੀ, ਇਕਸ ਸਉ ਚਿਤੁ ਲਾਇ ॥
ਦੂਜੈ ਭਾਵੀ ਨਾਨਕਾ, ਵਹਣਿ ਲੁੜੰਦੜੀ ਜਾਇ ॥[ਪੰਨਾ 1425

ਉਪਰੋਕਤ ਅਨੁਭਵੀ ਵੀਚਾਰਾਂ ਅਨੁਸਾਰ ਪਰਖ ਕੀਤਿਆਂ ਗਿ. ਭਾਗ ਸਿੰਘ ਜੀ ਦੀ ਲਿਖੀ ਪੁਸਤਕ 'ਦਸਮ ਗ੍ਰੰਥ ਨਿਰਣੈ' ਮਨਮਤਿ ਅਤੇ ਦਵੈਖ ਦੀ ਉਪਜ ਤੋਂ ਸਿਵਾਏ ਹੋਰ ਕੁਝ ਨਹੀਂ ਹੈ ਕਿਉਂਕਿ ਉਪਰੋਕਤ ਪੁਸਤਕ ਪ੍ਰਕਾਸ਼ਤ ਹੋਣ ਸਾਰ ਹੀ ਵਾਦ-ਵਿਵਾਦ ਦਾ ਵਿਸ਼ਾ ਬਣ ਗਈ। ਗਿ. ਭਾਗ ਸਿੰਘ ਜੀ ਦੇ ਦੋ ਚਾਰ ਪਖੀਆਂ ਨੂੰ ਛੱਡ ਕੇ ਸਿਖ ਜਗਤ ਵਿਚੋਂ ਕਿਸੇ ਨੇ 'ਦਸਮ ਗ੍ਰੰਥ ਨਿਰਣੈ' ਪੁਸਤਕ ਵਿੱਚ ਅੰਕਿਤ ਨਿਰਣਿਆਂ ਨਾਲ ਆਪਣੀ ਸੰਮਤੀ ਨਹੀਂ ਪ੍ਰਗਟਾਈ। ਗਿਆਨੀ ਮਹਾਂ ਸਿੰਘ ਜੀ, ਐਡੀਟਰ ਖ਼ਾਲਸਾ ਸਮਾਚਾਰ ਨੇ ਇਸ ਪੁਸਤਕ ਦੇ ਕੁਝ ਕੁ ਪੱਖਾਂ ਦੇ ਉਤਰ ਵਿਚ 3-4 ਲੇਖ ਲਿਖੇ ਸਨ ਪਰ ਉਨ੍ਹਾਂ ਨਾਲ 'ਦਸਮ ਗ੍ਰੰਥ ਨਿਰਣੈ' ਦੇ ਕਰਤਾ ਦੀ ਤਸਲੀ ਨਹੀਂ ਸੀ ਹੋਈ। ਗਿਆਨੀ ਜੀ ਅਤੇ ਇਨ੍ਹਾਂ ਵਰਗੇ ਹੋਰ ਸਜਣਾਂ ਦੇ ਪ੍ਰਚਾਰ ਸਦਕਾ ਸ਼੍ਰੋਮਣੀ ਸਿਖ ਸਮਾਜ ਨਵੀਂ ਦਿਲੀ ਨੇ ਗਿਆਨੀ ਜੀ ਨੂੰ ਉਪਰੋਕਤ ਪੁਸਤਕ ਪ੍ਰਕਾਸ਼ਿਤ ਕਰਨ ਹਿੱਤ ਕੇਵਲ 2 ਹਜ਼ਾਰ ਰੁਪਿਆ ਹੀ ਨਹੀਂ ਦਿੱਤਾ ਸਗੋਂ ਪ੍ਰਚਾਰਣ ਵਿੱਚ ਪੂਰਾ ਤਾਣ ਲਾਇਆ। ਦਿੱਲੀ ਦੇ 'ਹਾਲੀਵੁਡ' ਅਸਥਾਨ ਤੇ ਲਗਾਏ ਗਏ ਪਹਿਲੇ ਕੈਂਪ ਵਿੱਚ ਅੰਮ੍ਰਿਤ-ਸੰਚਾਰ ਸਮੇਂ "ਹਮਰੀ ਕਰੋ ਹਥ ਦੇ ਰਛਾ" ਵਾਲੀ ਚੌਪਈ ਦਾ ਪਾਠ ਕਰਨ ਦੀ ਬਜਾਇ "ਪ੍ਰਣਵੋ ਆਦਿ ਏਕੰਕਾਰਾ" ਵਾਲੀ ਚੌਪਈ ਦਾ ਪਾਠ ਕਰਨ ਤੇ ਪੂਰਾ ਜ਼ੋਰ ਲਾਇਆ ਪਰ ਸ਼ੁਕਰ ਹੈ ਕਿ ਰਹਿਤਵਾਨ ਸਿੰਘਾਂ ਨੇ

ਠੌਂਸੀ ਮਰਯਾਦਾ ਨੂੰ ਪ੍ਰਵਾਨ ਨਾ ਕਰਦੇ ਹੋਏ 'ਹਮਰੀ ਕਰੋ ਹਾਥ ਦੈ ਰੱਛਾ' ਵਾਲੀ ਚੌਪਈ ਦਾ ਪਾਠ ਕੀਤਾ ਗਿਆ। ਜਦੋਂ ਦਸਮ ਗ੍ਰੰਥ ਨਿਰਣੈ ਪੁਸਤਕ ਗੁਰਸਿਖਾਂ ਦੇ ਹਥਾਂ ਵਿੱਚ ਪਹੁੰਚੀ ਉਸ ਨੂੰ ਪੜ੍ਹ ਕੇ ਜਿਥੇ ਉਨ੍ਹਾਂ ਨੂੰ ਬੇਹੱਦ ਦੁਖ ਹੋਇਆ, ਉਥੇ ਇਸ ਗਲ ਦੀ ਹੈਰਾਨੀ ਵੀ ਹੋਈ ਕਿ ਕੀ ਕੋਈ ਲੇਖਕ ਜੋ ਆਪਣੇ ਆਪ ਨੂੰ ਕਥਾਵਾਚਕ ਤੇ ਪ੍ਰਚਾਰਕ ਅਖਵਾਉਂਦਾ ਹੋਵੇ ਆਪਣੀ ਕੁਟਿਲ ਨੀਤੀ ਦੇ ਅਧੀਨ ਅਜਿਹੀ ਦਿਲ-ਦੁਖਾਊ ਭਾਸ਼ਾ ਵੀ ਵਰਤ ਸਕਦਾ ਹੈ। ਇਸ ਪੁਸਤਕ ਦਾ ਸਰਵੇਖਣ ਕੀਤਿਆਂ ਕਰਤਾ ਨੇ ਜੋ ਇਤਰਾਜ਼ ਉਠਾਏ ਹਨ, ਉਸ ਦੀ ਆਪਣੀ ਸ਼ਬਦਾਵਲੀ ਵਿੱਚ ਇਸ ਪ੍ਰਕਾਰ ਹਨ:-

1) ਉਪਰੋਕਤ ਗ੍ਰੰਥ ਦਸਮ ਗੁਰੂ ਜੀ ਦਾ ਨਹੀਂ। ਇਹ ਕੇਵਲ ਨਾਮ-ਧਰੀਕ ਹੀ ਦਸਮ ਗ੍ਰੰਥ ਹੈ। ਇਸ ਹਿਤ ਇਸ ਨੂੰ 'ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ' ਜਾਂ 'ਦਸਮ ਗੁਰੂ ਗ੍ਰੰਥ' ਆਦਿ ਕਹਿਣਾ ਤਾਂ ਕਿਤੇ ਰਿਹਾ ਸਿਰਫ 'ਦਸਮ ਗ੍ਰੰਥ' ਆਖਣਾ ਵੀ ਇਕ ਵੱਡੀ ਭੁਲ ਹੈ। (ਪੰਨਾ 35)

2) ਸ਼ਸਤਰਨਾਮ-ਮਾਲਾ ਪੁਰਾਣ ਕਿਸੇ ਸਾਕਤ ਮਤੀਏ ਕਵੀ ਨੇ ਆਪਣੀ ਮਨੌਤ ਅਨੁਸਾਰ ਲਿਖਿਆ ਹੈ, ਕਿਉਂਕਿ ਮਹਾਂ ਕਾਲ ਅਤੇ ਕਾਲਕਾ (ਮਹਾਂ ਕਾਲੀ) ਦੇ ਉਪਾਸ਼ਕਾਂ ਵਾਸਤੇ ਸ਼ਸ਼ਤਰਾਂ ਦੇ ਨਾਮ ਰਟਣੇ ਅਤੇ ਉਨ੍ਹਾਂ ਦੀ ਪੂਜਾ ਕਰਨੀ ਜ਼ਰੂਰੀ ਹੈ.... (ਪੰਨਾ 45-46)

3) "ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਸ਼ਬਦ ਦਸਮ ਪਾਤਸ਼ਾਹ ੀ ਰਚਨਾ ਸਿਧ ਕਰਨ ਹਿੱਤ ਜਾਣ ਬੁਝ ਕੇ ਦੂਜੇ ਸ਼ਬਦਾਂ ਵਿੱਚ ਘਸੋੜਿਆ ਗਿਆ ਹੈ। ਇਹ ਕੇਵਲ ਨਸ਼ਿਆਂ ਦੇ ਪ੍ਰੇਮੀ ਸਾਕਤ ਮਤੀਏ ਕਵੀ ਨੇ ਗੁਰਸਿਖਾਂ ਨੂੰ ਧੋਖਾ ਦੇਣ ਵਾਸਤੇ ਆਪਣੀ ਰਚਨਾ ਗੁਰੂ ਪਾਤਸ਼ਾਹ ਵਲੋਂ ਦਰਸਾਉਣ ਹਿੱਤ "ਮਿਤ੍ਰ ਪਿਆਰੇ ਦਾ" ਸਿਰਲੇਖ (ਪਾ. ੧੦) ਲਿਖਿਆ ਹੈ। ਇਸ ਸ਼ਬਦ ਵਿੱਚ "ਸੂਲ ਸੁਰਾਹੀ ਖੰਜਰ ਪਿਆਲਾ ਬਿੰਗ ਕਸਾਈਆਂ ਦਾ ਸਹਿਣਾ" ਜੋ ਮੁਹਾਵਰਾ ਵਰਤਿਆ ਹੈ, ਉਸ ਦਾ ਅਰਥ ਪਾਣੀ ਵਾਲੀ ਸੁਰਾਹੀ ਤਾਂ ਹੋ ਹੀ ਨਹੀਂ ਸਕਦਾ। ਤਾਂ ਤੇ ਇਹ

ਮੁਹਾਵਰਾ ਕੋਈ ਸ਼ਰਾਬ ਪੀਣ ਵਾਲਾ ਸ਼ਰਾਬੀ ਅਤੇ ਵਿਸ਼ਈ ਹੀ ਯਾਰ ਦੇ ਵਿਛੋੜੇ ਵਿੱਚ ਵਰਤ ਸਕਦਾ ਹੈ ਜੋ 'ਹੀਰ ਜੱਟੀ' ਦੇ ਰਾਂਝੇ ਯਾਰ ਨੇ ਵਿਛੋੜੇ ਵਿਚ ਵਰਤਿਆ ਹੈ... (ਪੰਨਾ 53)

4) "ਦੇਹਿ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋ" ਵਾਲੇ ਸ਼ਬਦ ਵਿੱਚ ਸਿਵਾ ਦਾ ਅਰਥ ਅਕਾਲ ਪੁਰਖ ਨਹੀਂ ਬਲਕਿ ਸ਼ਿਵ ਦੀ ਪਤਨੀ ਪਾਰਬਤੀ ਹੈ... (ਪੰਨਾ 61)

5) 'ਗਿਆਨ ਪ੍ਰਬੋਧ' ਇਸ ਰਚਨਾ ਵਿਚਲੀ ਸਮੱਗ੍ਰੀ ਈਸ਼ਵਰੀ ਗਿਆਨ ਸਿੱਧ ਨਹੀਂ ਹੁੰਦੀ ਤੇ ਨਾ ਹੀ ਇਹ ਰਚਨਾ ਦਸਮੇਸ਼ ਕ੍ਰਿਤ ਹੈ। ਕਾਰਨ ਇਹ ਹੈ ਕਿ ਉਪਰੋਕਤ ਸਿਰਲੇਖ ਨਾਲ "ਸ੍ਰੀ ਭਗੌਤੀ ਜੀ ਸਹਾਇ" ਵੀ ਲਿਖਿਆ ਹੈ, ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਰਚਨਾ ਉਸ ਕਵੀ ਦੀ ਹੈ ਜੋ ਮਹਾਂ ਕਾਲ ਅਤੇ ਭਗੌਤੀ ਦੇਵੀ ਦਾ ਉਪਾਸ਼ਕ ਹੈ... (ਪੰ. 75)

6) ੳ- "ਪ੍ਰਿਥਮ ਭਗੌਤੀ ਸਿਮਰ ਕੇ...." ਵਿੱਚ ਭਗੌਤੀ ਦਾ ਅਰਥ ਅਕਾਲ ਪੁਰਖ ਤਾਂ ਉਕਾ ਹੀ ਨਹੀਂ ਹੋ ਸਕਦਾ... (ਪੰ. 94)

ਅ- "ਸ੍ਰੀ ਭਗੌਤੀ ਜੀ ਸਹਾਇ" ਸਿਰਲੇਖ ਹੇਠ ਸਾਕਤ ਕਵੀ ਨੇ ਆਪਣੇ ਇਸ਼ਟ 'ਭਗੌਤੀ' (ਦੁਰਗਾ) ਤੋਂ ਸਹਾਇਤਾ ਮੰਗੀ ਹੈ। ਸੱਚ ਪੁਛੋਂ ਤਾਂ ਇਸ ਦੇਵੀ ਅਰਾਧਕ ਕਵੀ ਨੇ ਸ਼ਹਿਦ ਵਿੱਚ ਜ਼ਹਿਰ ਘੋਲ ਕੇ ਪਿਲਾਉਣ ਦੀ ਜੁਗਤੀ ਵਰਤੀ ਹੈ ਜੋ ਇਸ ਵਾਰ ਵਿੱਚ ਮੰਗਲਾਚਰਣ ਰੂਪੀ ਪਹਿਲੀ (ਅਰਦਾਸਿ) ਵਾਲੀ ਪਉੜੀ ਵਿੱਚ ਨੌਵਾਂ ਪਾਤਸ਼ਾਹੀਆਂ ਦਾ ਵੇਰਵਾ ਪਾ ਕੇ ਵਿਚੋਂ ਵਿਚ ਸਾਨੂੰ ਭਗੌਤੀ (ਦੁਰਗਾ) ਦੇ ਲੜ ਲਾਉਣ ਦਾ ਯਤਨ ਕੀਤਾ ਹੈ... (ਪੰਨਾ 96)

7) "ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੈਸਾਰ ਉਪਾਇਆ" ਵਿਚਲੇ 'ਖੰਡਾ' ਸ਼ਬਦ ਦਾ ਅਰਥ ਆਮ ਤੌਰ ਤੇ ਦੁਧਾਰੀ ਤਲਵਾਰ ਕੀਤਾ ਜਾਂਦਾ ਹੈ। ਪਰ ਇਥੇ ਇਸ ਦਾ ਅਰਥ 'ਤਲਵਾਰ' ਨਹੀਂ... ਇਸ ਸ਼ਬਦ ਦਾ ਉਚਾਰਣ ਬਿੰਦੀ ਸਹਿਤ 'ਖੰਡਾਂ' ਕਰਨ ਨਾਲ ਅਰਥ ਆਪਣੇ ਆਪ ਸਪਸ਼ਟ ਹੋ ਜਾਂਦਾ ਹੈ।

ਭਾਵ ਇਹ ਹੈ ਕਿ "ਹੇ ਭਗੌਤੀ, ਸੰਸਾਰ ਰਚਨ ਸਮੇਂ ਸਭ ਤੋਂ ਪਹਿਲਾਂ ਪ੍ਰਿਥਵੀ ਦੇ ਖੰਡਾਂ ਅਤੇ ਸੰਸਾਰ ਤੇ ਊਧਮ ਨੂੰ ਤੂਹੀਂ ਸਾਜਿਆ.... (ਪੰਨਾ 98-99)

8) ੳ- "ਹਮਰੀ ਕਰੋ ਹਾਥ ਦੈ ਰਛਾ" ਵਾਲੀ ਚੌਪਈ ਪਾਖਾਣ ਚਰਿਤ੍ਰ : ਦਾ ਅੰਗ ਹੋਣ ਕਰਕੇ ਗੁਰੂ ਜੀ ਦੀ ਰਚਨਾ ਨਹੀਂ ਤੇ ਕਦੀ ਵੀ ਨਹੀਂ ਹੋ ਸਕਦੀ... (ਪੰਨਾ 108-123)

ਅ- ਤ੍ਰੀਆ ਚਰਿਤ੍ਰ ਵਿਚ ਇਸਤਰੀਆਂ ਦੇ ਅਸ਼ਲੀਲ ਚਰਿਤ੍ਰਾਂ ਦਾ ਵਰਨਣ ਹੈ। ਭਾਵੇਂ ਵਿਭਚਾਰੀ ਔਰਤਾਂ ਦੇ ਮਕਰ ਫਰੇਬ ਦਰਸਾਉਣ ਹਿੱਤ ਅਡੋ ਅਡ ਕਵੀਆਂ ਵਲੋਂ 579 ਪੰਨੇ ਕਾਲੇ ਕੀਤੇ ਹੋਏ ਹਨ, ਪਰ ਇਹ ਰਚਨਾ ਸੁਪਨੇ ਵਿਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਧ ਨਹੀਂ ਹੋ ਸਕਦੀ। (ਪੰਨਾ 124-137)

9) ਹਿਕਾਇਤਾਂ- ਨਿਰਪਖ ਭਾਵਨਾ ਨਾਲ ਵਿਚਾਰਨ ਤੇ ਪ੍ਰਤਖ ਹੀ ਇਹ ਹਿਕਾਇਤਾਂ ਕਵੀ-ਕ੍ਰਿਤ ਪਰਤੀਤ ਹੁੰਦੀਆਂ ਹਨ, ਜਿਨ੍ਹਾਂ ਦਾ ਸਬੰਧ ਜ਼ਫ਼ਰਨਾਮੇ ਨਾਲ ਰੰਚਕ ਮਾਤਰ ਵੀ ਨਹੀਂ ਦਿਸਦਾ! (ਪੰਨਾ 136)

10) ਹੇਮਕੁੰਟ ਸਾਹਿਬ- ਮੁਕਦੀ ਗਲ ਇਹ ਕਿ ਕੋਈ ਦੁਸ਼ਟ ਦਮਨ ਦੀ ਹੋਂਦ ਅਤੇ ਹੇਮ ਕੁੰਟ ਉਤੇ ਤਪ ਸਾਧਨਾ ਕਿਸੇ ਪਖੋਂ ਵੀ ਸਿਧ ਨਹੀਂ ਹੋ ਸਕਦੀ। ਇਸ ਲਈ ਅਣਜਾਣ ਸ਼ਰਧਾਲੂ ਸਜਣਾਂ ਲਈ ਗੁਰੂ ਸਾਹਿਬ ਦਾ ਤਪ-ਅਸਥਾਨ ਸਮਝ ਕੇ ਯਾਤਰਾ ਹਿਤ ਵਹੀਰਾਂ ਪਾਉਣੀਆਂ ਆਦਿ ਸਾਰੇ ਦਾ ਸਾਰਾ ਉਦਮ ਨਿਸਫਲ ਤੇ ਬੇ-ਅਰਥ ਹੈ, ਬਲਕਿ ਨਿਰੋਲ ਮਨਮਤ ਹੈ.... (ਪੰਨਾ 163)

## ਵਿਸ਼ੇਸ਼ ਵੀਚਾਰ-

ਜੇ ਕਿਸੇ ਰਚਨਾ ਦੀ ਨਰੋਈ ਸਮਾਲੋਚਨਾ ਕਰਕੇ ਕੋਈ ਨਿਰਣਾ ਕੀਤਾ ਜਾਵੇ ਤੇ ਗੁਰਮਤ ਅਨੁਸਾਰ ਸੇਧ ਦਿਤੀ ਜਾਵੇ ਤਾਂ ਉਹ ਕਿਸੇ ਗੁਰੂ ਪਿਆਰੇ ਨੂੰ ਚੁਭਦੀ ਨਹੀਂ, ਸਗੋਂ ਲੇਖਕ ਦੀ ਕ੍ਰਿਤਗ੍ਯ ਬਣਾਉਂਦੀ ਹੈ ਪਰ ਜਿਸ ਖੋਜ ਦਾ ਅਧਾਰ ਹੀ ਸ਼ੱਕ ਅਤੇ ਨਿਰੋਲ ਕੁਤੱਰਕ ਹੋਵੇ ਉਸ ਨੂੰ 'ਨਿਰਣੈ' ਦਾ ਨਾਉਂ ਦੇਣਾ ਉਸ ਗ੍ਰੰਥ ਨਾਲ ਅਨਿਆ ਕਰਨਾ ਹੀ ਨਹੀਂ, ਸਗੋਂ ਅਨੇਕਾਂ ਪਾਠਕਾਂ ਦੇ ਵਿਸ਼ਵਾਸ ਨੂੰ ਡਾਵਾਂਡੋਲ ਬਣਾ ਕੇ ਉਨ੍ਹਾਂ ਨੂੰ ਕੁਰਾਹੇ ਪਾਉਣ ਦਾ ਦੋਸ਼ੀ ਬਣਨਾ ਵੀ ਹੈ। ਇਸ ਤਰ੍ਹਾਂ, ਅਜਿਹੀ ਕ੍ਰਿਤ 'ਨੀਮ ਹਕੀਮ, ਖ਼ਤਰਾ ਏ ਜਾਨ' ਵਾਲੀ ਗਲ ਹੋ ਜਾਂਦੀ ਹੈ। ਦੀਰਘ ਦ੍ਰਿਸ਼ਟੀ ਨਾਲ

ਵੇਖਿਆ ਜਾਵੇ ਤਾਂ ਸ਼ੱਕ ਅਤੇ ਕੁਤਰਕਾਂ ਤੋਂ ਹੀ ਨਿੰਦਾ ਦਾ ਮੁੱਢ ਬਝਦਾ ਹੈ ਜਿਸ ਦਾ ਸਿੱਟਾ ਇਕ ਪ੍ਰਮਾਣੀਕ ਗ੍ਰੰਥ ਦੀਆਂ ਕਦਰਾਂ ਕੀਮਤਾਂ ਨੂੰ ਉਥਲ-ਪੁਥਲ ਕਰਨ ਤੋਂ ਬਿਨਾ ਹੋਰ ਕੁਝ ਨਹੀਂ ਨਿਕਲਦਾ। ਹੁਜਤਾਂ ਅਤੇ ਢੁੱਚਰਾਂ ਭਰਪੂਰ ਹੋਣ ਕਰਕੇ ਇਹ ਮਨਘੜਤ ਲੇਖਣੀ ਬਹੁਤ ਹੀ ਖ਼ਤਰਨਾਕ ਹੈ। ਪਹਿਲਾਂ ਤਾਂ ਸਾਡੇ ਨੌਜਵਾਨਾਂ ਦੀ ਰੁਚੀ ਕਈ ਪ੍ਰਕਾਰ ਦੀਆਂ ਅਣਗਹਿਲੀਆਂ ਕਾਰਨ ਨਾਟਕਾਂ, ਚੇਟਕਾਂ ਵਲ ਵਧੇਰੇ ਹੈ, ਜਿਸ ਕਰਕੇ ਉਹ ਭੈੜੀ ਸੰਗਤ (ਸੁਸਾਇਟੀ) ਵਿਚ ਪੈ ਕੇ ਆਪਣੇ ਅਮੋਲਕ ਵਿਰਸੇ ਤੋਂ ਵੰਚਿਤ ਹੋ ਰਹੇ ਹਨ, ਦੂਜੇ ਅਜਿਹੇ ਧਾਰਮਿਕ ਗ੍ਰੰਥਾਂ ਨੂੰ ਪੜ੍ਹਨ ਲਈ ਲੋਕਾਂ ਕੋਲ ਵਿਹਲ ਹੀ ਕਿਥੇ? ਹਾਂ, ਜੇ ਕੋਈ ਭੁਲ ਕੇ "ਦਸਮ ਗ੍ਰੰਥ ਨਿਰਣੈ" ਵਰਗੀ ਪੁਸਤਕ ਪੜ੍ਹ ਵੀ ਲਏ ਤਾਂ ਉਹ ਸਿਖ ਧਰਮ ਦੇ ਨੇੜੇ ਆਉਣ ਦੀ ਬਜਾਏ ਇਕ ਅਜਿਹੇ ਆਲੋਚਨਾ-ਚਕਰ ਵਿਚ ਪੈ ਜਾਵੇਗਾ ਕਿ ਅਗੇ ਤੋਂ ਉਹ ਅਜਿਹੀ ਧਾਰਮਿਕ ਪੁਸਤਕ ਨੂੰ ਪੜ੍ਹਨ ਦਾ ਨਾਉਂ ਤਕ ਨਹੀਂ ਲਵੇਗਾ ਭਾਵ ਉਸ ਨੂੰ ਨਫ਼ਰਤ ਹੋ ਜਾਵੇਗੀ। ਸਰਬ ਪਖੀ, ਠੋਸ ਅਤੇ ਪ੍ਰਭਾਵ ਪੂਰਤ ਵਿਚਾਰ ਰਖਣ ਵਾਲੇ ਪ੍ਰਚਾਰਕ ਵੀ ਟਾਵੇਂ ਟਾਵੇਂ ਹਨ। ਫਿਰ ਅਜਿਹੇ ਬੁਧੀਵਾਨ ਜਿਹੜੇ ਕਿ ਸਾਰਾ ਜੀਵਨ ਗੁਰਬਾਣੀ ਦੀ ਕਥਾ ਵਿਆਖਿਆ ਕਰਦੇ ਰਹੇ ਹੋਣ, ਸਿਖ ਮਰਯਾਦਾ ਦੇ ਧਾਰਨੀ ਰਹੇ ਹੋਣ, ਪ੍ਰਚਲਤ ਅਤੇ ਪ੍ਰਮਾਣੀਕ ਅਰਦਾਸਿ ਕਰਦੇ ਰਹੇ ਹੋਣ, ਚੌਪਈ "ਹਮਰੀ ਕਰੋ ਹਾਥ ਦੈ ਰਛਾ" ਦਾ ਪਠਨ-ਪਾਠਨ ਕਰਦੇ ਰਹੇ ਹੋਣ, ਜੇ ਹੁਣ ਉਹ ਆਪ ਹੀ ਦਸਮ ਗ੍ਰੰਥ ਨੂੰ ਵੰਗਾਰਣ ਲਗ ਪੈਣ ਤਾਂ ਸਾਧਾਰਣ ਪਾਠਕਾਂ ਦੀਆਂ ਮਨੋ-ਸਥਿਤੀਆਂ ਤੇ ਕਾਬੂ ਪਾਉਣ ਬਾਰੇ ਪਾਠਕ ਆਪ ਹੀ ਅਨੁਮਾਨ ਲਾ ਲੈਣ। ਗੁਰੂ ਪਿਆਰਿਓ! ਕੀ ਇਹ ਕੌਮ ਵਿੱਚ ਦ੍ਵੈਤ-ਵਾਦੀ ਕੰਡੇ ਬੀਜਣ ਵਾਲੀ ਗਲ ਨਹੀਂ?

ਸੰਗਤਾਂ ਉਤੇ ਦਸਮ ਗ੍ਰੰਥ ਨਿਰਣੈ ਪੁਸਤਕ ਦਾ ਜੋ ਪ੍ਰਤਿਕ੍ਰਮ ਹੋਇਆ ਹੈ, ਉਸ ਦੇ ਫਲਸਰੂਪ ਹੀ, ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਦੇ ਜਥੇਦਾਰ ਵਲੋਂ ਇਕ ਹੁਕਮ ਨਾਮਾ ਜਾਰੀ ਹੋਇਆ ਕਿ ਉਪ੍ਰੋਕਤ ਲੇਖਕ ਨੂੰ ਪੰਥ ਵਿਚੋਂ ਛੇਕਿਆ ਜਾਂਦਾ ਹੈ ਅਤੇ ਜਦੋਂ ਤਕ ਇਹ ਆਪਣੇ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੇਸ਼ ਕਰਕੇ ਮਾਫ਼ੀ ਨਹੀਂ ਮੰਗਦਾ ਕਿਸੇ ਸਿਖ ਸਟੇਜ ਤੇ ਉਸ ਨੂੰ ਬੋਲਣ ਨਾ ਦਿੱਤਾ ਜਾਵੇ। ਇਸ ਦਾ ਮੂਲ ਕਾਰਨ ਇਹ ਹੈ ਕਿ ਉਕਤ ਪੁਸਤਕ ਵਿਚ ਵਰਤੀ ਗਈ ਸ਼ਬਦਾਵਲੀ ਸਿਖ ਹਿਰਦਿਆਂ ਨੂੰ

ਵਲੂੰਧਰਣ ਵਾਲੀ ਹੈ। ਲੇਖਕ ਨੂੰ ਚਾਹੀਦਾ ਸੀ ਕਿ ਉਹ ਪੰਥਕ-ਮਰਯਾਦਾ ਵਿਚ ਤ੍ਰੇੜ ਪੈਣ ਵਾਲੀ ਸੰਭਾਵਨਾ ਨੂੰ ਮੁਖ ਰਖਦੇ ਹੋਏ ਉਕਤ ਪੁਸਤਕ ਦੀ ਪ੍ਰਕਾਸ਼ਨਾ ਤੋਂ ਪਹਿਲਾਂ ਪੰਥਕ ਪ੍ਰਵਾਨਗੀ ਪ੍ਰਾਪਤ ਕਰਦਾ, ਪਰ ਉਸ ਨੇ ਅਜਿਹਾ ਨਾ ਕਰਕੇ ਇਕ ਭਾਰੀ ਗਲਤੀ ਕੀਤੀ ਹੈ। ਫਿਰ ਜੇ ਹੋਈ ਗਲਤੀ ਦਾ ਅਹਿਸਾਸ (ਪ੍ਰਾਸਚਿਤ) ਵੀ ਕਰ ਲੈਂਦਾ ਤਾਂ ਵੀ ਉਸ ਦੀ ਸ਼ਲਾਘਾ ਹੀ ਹੋਣੀ ਸੀ ਪਰ ਉਹ ਆਪਣੀ 'ਮਹਾਨ ਵਿਦਵਤਾ' ਦੀ ਖ਼ੁਮਾਰੀ ਵਿੱਚ ਅਜਿਹੀ ਪੁਲਾਂਘ ਨਹੀਂ ਪੁਟ ਸਕਿਆ। ਗਿਆਨੀ ਜੀ ਨੂੰ ਇਹ ਗਿਲਾ ਹੈ ਕਿ ਕਈ ਹੋਰ ਵਿਦਵਾਨਾਂ/ਪ੍ਰੋਫੈਸਰਾਂ ਨੇ ਵੀ ਸ੍ਰੀ ਦਸਮ ਗ੍ਰੰਥ ਬਾਰੇ ਉਲ-ਜਲੂਲ ਗਲਾਂ ਲਿਖੀਆਂ ਹਨ, ਪਰ ਕਿਸੇ ਵਿਰੁਧ ਵੀ ਸ੍ਰੀ ਅਕਾਲ ਤਖ਼ਤ ਤੋਂ ਕੋਈ ਹੁਕਮ ਨਾਮਾ ਜਾਰੀ ਨਹੀਂ ਹੋਇਆ ਫਿਰ ਉਨ੍ਹਾਂ ਨਾਲ ਇਹ ਵਿਤਕਰਾ ਕਿਉਂ? ਵੈਸੇ ਤਾਂ ਕਿਸੇ ਦੋਸ਼ੀ ਨੂੰ ਇਹ ਕਹਿਣ ਦਾ ਹੱਕ ਨਹੀਂ ਹੁੰਦਾ ਕਿ ਉਸ ਨੂੰ ਸਜ਼ਾ ਕਿਉਂ ਦਿਤੀ ਗਈ ਹੈ, ਦੂਜਿਆ ਨੂੰ ਕਿਉਂ ਨਹੀਂ?। ਹੁਣ ਤਕ ਲਿਖੇ ਗਏ ਜੇ ਅਜਿਹੇ ਵਿਵਾਦੀ ਗ੍ਰੰਥ ਪੜ੍ਹੇ ਜਾਣ ਤਾਂ ਸਪਸ਼ਟ ਹੋ ਜਾਵੇਗਾ ਕਿ ਗਿਆਨੀ ਜੀ ਵਰਗੀ ਭਦੀ, ਲੱਚਰ ਅਤੇ ਅਨਾਦਰ-ਭਰੀ ਬੋਲੀ ਕਿਸੇ ਲੇਖਕ ਜਾਂ ਪ੍ਰੋਫੈਸਰ ਨੇ ਨਹੀਂ ਵਰਤੀ ਭਾਵ ਸੰਜਮ ਵਿਚ ਰਹੇ ਹਨ।

ਗਿਆਨੀ ਜੀ ਨੇ ਆਲੋਚਨਾ ਕਰਨ ਸਮੇਂ ਉਚਿਤ ਅਨੁਚਿਤ ਦਾ ਧਿਆਨ ਨਹੀਂ ਰਖਿਆ। ਸ਼ਬਦਾਂ ਦੇ ਬਾਹਰਮੁਖੀ ਅਰਥਾਂ ਦਾ ਧਿਆਨ ਰਖਿਆ ਹੈ, ਭਾਵਨਾ ਦਾ ਨਹੀਂ, ਏਦਾਂ ਦੀ ਗਲ ਕਰਨੀ ਕਿਸੇ ਆਲੋਚਕ ਜਾਂ ਸਮਾਲੋਚਕ ਨੂੰ ਬਿਲਕੁਲ ਸ਼ੋਭਾ ਨਹੀਂ ਦਿੰਦੀ। ਸਾਹਿਤ ਵਿੱਚ ਸਦਾ ਹੀ ਭਾਵਨਾ ਪ੍ਰਧਾਨ ਹੁੰਦੀ ਹੈ ਅਤੇ ਪਰਤਖ ਅਰਥ ਗੌਣ (Secondry) ਹੁੰਦੇ ਹਨ। ਫਿਰ ਗਿਆਨੀ ਜੀ ਨੇ ਹੋਰ ਸਮ-ਕਾਲੀਨ ਵਿਦਵਾਨਾਂ ਦੀਆਂ ਰਚਨਾਵਾਂ ਪੜ੍ਹਨ ਦੀ ਵੀ ਖੇਚਲ ਨਹੀਂ ਕੀਤੀ। ਜੇ ਆਪ ਜੀ ਨੇ ਸਹੀ ਅਰਥਾਂ ਵਿਚ ਅਧਿਐਨ ਕੀਤਾ ਹੁੰਦਾ ਤਾਂ ਇਸ ਮਹਾਨ ਗ੍ਰੰਥ ਬਾਰੇ ਸ਼ਾਇਦ ਇਤਨੀ ਨਫ਼ਰਤ ਨਾ ਹੁੰਦੀ।

-2-

ਮਿਸਾਲ ਵਜੋਂ ਭਗਉਤੀ ਉਸਤਤਿ ਸਮੇਤ 'ਸ਼ਸਤਰ ਨਾਮ ਮਾਲਾ' ਵਿੱਚ ਕੁਲ ਪੰਜ ਅਧਿਆਏ ਹਨ। ਖੜਗ (ਕ੍ਰਿਪਾਨ) ਚਕ੍ਰ, ਬਾਣ (ਤੀਰ) ਪਾਸ (ਫਾਹੀ) ਅਤੇ ਬੰਦੂਕ ਇਹ ਪੰਜ ਮੁੱਖ ਸ਼ਸਤਰ

ਗਿਣੇ ਹਨ। ਆਪਣੇ ਵਲੋਂ ਦਿੱਤੇ ਗਏ ਫੁਟ ਨੋਟ ਵਿਚ ਗਿਆਨੀ ਜੀ ਲਿਖਦੇ ਹਨ ਕਿ "ਕਲਗੀਧਰ ਜੀ ਧਰਮਯੁਧ ਦੀ ਭਾਵਨਾ ਰਖਣ ਵਾਲੇ ਸ਼ਸਤਰਧਾਰੀ ਸੂਰਮਾ ਸਨ, ਜਿਸ ਕਰਕੇ ਕਈ ਅਣਜਾਣ ਗੁਰਸਿਖਾਂ ਨੇ ਭੁਲੇਖੇ ਵਿਚ 'ਸ਼ਸਤਰ ਨਾਮ ਮਾਲਾ ਪੁਰਾਣ' ਨੂੰ ਗੁਰੂ ਦਸਮੇਸ਼ ਜੀ ਦੀ ਕ੍ਰਿਤ ਸਮਝ ਕੇ ਪ੍ਰਮਾਣੀਕ ਮੰਨ ਲਿਆ ਹੈ। ਇਹ ਰਚਨਾ ਦੇ ਕਰਤਾ ਸਾਕਤ ਮਤੀਏ ਦੀ ਚਾਲ ਦਾ ਜਾਦੂ ਹੈ, ਹੋਰ ਕੁਝ ਨਹੀਂ।" ਗਿਆਨੀ ਜੀ ਹਰ ਵੇਲੇ ਭਗਉਤੀ ਸ਼ਬਦ ਵਿਚੋਂ ਸਾਕਤ ਮਤੀਏ ਕਵੀ ਦੇ ਹੀ ਦਰਸ਼ਨ ਕਰਦੇ ਹਨ, ਪਰ ਉਸ ਦਾ ਨਾਮ ਨਹੀਂ ਦਸਦੇ। ਇਸ ਪਖੋਂ ਗਿਆਨੀ ਜੀ ਦਾ ਅਧਿਐਨ ਅਧੂਰਾ ਹੈ।

-3-

ਆਪ ਨੇ "ਸ੍ਰੀ ਭਗਉਤੀ ਜੀ ਸਹਾਇ" ਸਿਰਲੇਖ ਦੇ ਆਧਾਰ ਤੇ "ਗਿਆਨ ਪ੍ਰਬੋਧ ਰਚਨਾ ਨੂੰ ਵੀ ਦਸਮੇਸ਼ ਪਿਤਾ ਦੀ ਰਚਨਾ ਨਹੀਂ ਮੰਨਿਆ ਅਤੇ ਮੌਜੂਦਾ ਪ੍ਰਚਲਤ ਅਰਦਾਸਿ ਨੂੰ ਵੀ ਇਸ ਲਈ ਨਹੀਂ ਮੰਨਿਆ ਕਿ ਇਸ ਵਿਚ 'ਭਗਉਤੀ' ਪਦ ਵਰਤਿਆ ਹੋਇਆ ਹੈ। ਖੋਜ ਦੀ ਕਸਵੱਟੀ ਤੇ ਗਿਆਨੀ ਜੀ ਦੇ ਕੀਤੇ ਨਿਰਣੈ ਬਿਲਕੁਲ ਥੋਥੇ ਹਨ। 'ਭਗਉਤੀ' ਪਦ ਪਰਮ ਸ਼ਕਤੀ ਦਾ ਸੰਕੇਤਕ ਹੈ। ਅਜਿਹੇ ਅਨੇਕਾਂ ਕਰਮ ਨਾਮ ਹਨ, ਜਿਨ੍ਹਾਂ ਦਾ ਜ਼ਿਕਰ ਹਿੰਦੂ-ਧਰਮ ਗ੍ਰੰਥਾਂ ਵਿੱਚ ਆਉਂਦਾ ਹੈ। ਉਨ੍ਹਾਂ ਨੂੰ ਹਿੰਦੂ ਆਪਣਾ ਇਸ਼ਟ ਵੀ ਮੰਨਦੇ ਹਨ ਤੇ ਉਪਾਸ਼ਨਾ ਵੀ ਕਰਦੇ ਹਨ, ਜਿਵੇਂ ਕਿ ਗੋਵਰਧਨਧਾਰੀ, ਕ੍ਰਿਸ਼ਨ-ਮੁਰਾਰੀ, ਮੁਰਲੀ ਮਨੋਹਰ, ਮਾਧਵ, ਜਗਦੀਸ਼, ਬਨਵਾਰੀ ਅਤੇ ਰਾਮ-ਰਾਜਾ ਆਦਿ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਸੰਕੇਤਕ ਨਾਮ ਸਰਬ-ਵਿਆਪਕ ਕਰਤਾ ਪੁਰਖ ਜੀ ਦੇ ਲਖਾਇਕ ਹਨ। ਇਸ ਤੇ ਵਿਸਥਾਰ ਪੂਰਬਕ ਵਿਚਾਰ 'ਭਗਉਤੀ ਪਦ ਦੀ ਵਰਤੋਂ ਬਾਰੇ ਭਰਮ ਨਵਿਰਤੀ' ਦੇ ਪ੍ਰਕਰਣ ਵਿੱਚ ਅੰਕਿਤ ਕੀਤੇ ਗਏ ਹਨ। ਫਿਰ ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਭਾਈ ਰਤਨ ਸਿੰਘ ਭੰਗੂ ਸਪਸ਼ਟ ਲਿਖਦੇ ਹਨ:-

ਚੌਪਈ

ਪ੍ਰਿਥਮ ਭਗੌਤੀ ਵਾਰ ਜੁ ਪੌੜੀ।
ਪੜ੍ਹ ਪ੍ਰਿਥਮੈਂ ਆਪ ਸਤਿਗੁਰ ਜੋੜੀ।
ਨੌਂ ਪਾਤਿਸ਼ਾਹੀਅਨ ਲਯੋ ਧਿਆਇ।
ਅਬ ਦਸਮਨ ਪਰ ਹੋਈਂ ਸਹਾਇ।

ਇਸ ਪ੍ਰਮਾਣ ਦੀ ਹੋਂਦ ਤੋਂ ਇਲਾਵਾ ਖ਼ਾਲਸਾ ਪੰਥ ਦੀ ਸਾਜਨਾ ਤੋਂ ਹੀ ਅੰਮ੍ਰਿਤ ਸਿੰਚਾਰ ਦੀ ਜੋ ਮਰਯਾਦਾ ਹੋਂਦ ਵਿੱਚ ਆਈ, ਉਹ ਸੀਨਾ-ਬ-ਸੀਨਾ ਚਲੀ ਆ ਰਹੀ ਹੈ। ਗੁਰਮਤਿ ਰਹੁਰੀਤੀ ਜਿਸ ਦਾ ਪਹਿਲਾ ਅੰਗ ਹੀ ਹਰ ਕਾਰਜ ਦੇ ਆਰੰਭ ਅਤੇ ਅੰਤ ਵਿਚ 'ਅਰਦਾਸਿ' ਹੈ। ਜਿਸ ਅਰਦਾਸਿ ਦੀ ਬਰਕਤ ਨਾਲ ਜੰਗਾਂ ਯੁੱਧਾਂ ਵਿੱਚ ਜੂਝ ਕੇ ਸਿੰਘਾਂ ਨੇ ਬੇਅੰਤ ਜਿਤਾਂ ਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਹੋਣ, ਅਟਕ ਵਰਗੇ ਦਰਿਆ ਨੂੰ ਵੀ ਅਟਕਾ ਲਿਆ ਹੋਵੇ, ਉਸ ਅਰਦਾਸਿ ਨੂੰ ਸਾਕਤ ਕਵੀ ਦੀ ਰਚਨਾ ਦਸਣਾ ਕਿਵੇਂ ਕੋਈ ਗੁਰਸਿਖ ਬਰਦਾਸ਼ਤ ਕਰ ਸਕਦਾ ਹੈ? ਫਿਰ ਗਿਆਨੀ ਜੀ ਨੇ ਅਰਦਾਸਿ ਦਾ ਹੋਰ ਕੋਈ ਮੂਲ ਰੂਪ, ਜਿਹੜਾ ਗੁਰੂ ਕਾਲ ਤੋਂ ਪ੍ਰਚਲਤ ਹੋਵੇ, ਪਾਠਕਾਂ ਸਾਹਮਣੇ ਨਹੀਂ ਰਖਿਆ, ਜਿਸ ਨਾਲ ਕਿ ਉਨ੍ਹਾਂ ਵਲੋਂ ਕੀਤੇ ਗਏ ਨਿਰਣਿਆਂ ਦੀ ਪੁਸ਼ਟੀ ਹੁੰਦੀ ਹੋਵੇ। ਸਦੀਆਂ ਤੋਂ ਨਿਤਨੇਮ ਵਿਚ ਚਲੀ ਆ ਰਹੀ ਚੌਪਈ ਨੂੰ ਅਸ਼ਲੀਲ ਕਵੀਆਂ ਦੀ ਰਚਨਾ ਸਿਧ ਕਰਨਾ "ਮਿਤਰ ਪਿਆਰੇ..." ਵਾਲੇ ਸ਼ਬਦ ਨੂੰ ਹੀਰ ਰਾਂਝੇ ਦੇ ਵਿਯੋਗ ਦਾ ਇਕ ਟੱਪਾ ਦਸਣਾ, ਕਿਹੜਾ ਸਿਖ ਹਿਰਦਾ ਸਹਿਨ ਕਰ ਸਕਦਾ ਹੈ? 'ਦਸਮ ਗ੍ਰੰਥ' ਨੂੰ ਕੇਵਲ 'ਦਸਮ ਗ੍ਰੰਥ' ਆਖਣਾ ਭੀ ਇਕ ਵੱਡੀ ਭੁਲ ਹੈ, ਲਿਖਣਾ, ਲੇਖਕ ਵਲੋਂ ਹੋਰ ਕੀ ਵੱਡੀ ਵਧੀਕੀ ਹੋ ਸਕਦੀ ਹੈ?। ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚ ਅੰਕਿਤ ਬਾਣੀ ਬਾਰੇ ਜੋ ਕ੍ਰਮਵਾਰ ਸੰਕੇਤ ਉਪਲਬਧ ਹਨ, ਉਹ ਵਰਤਮਾਨ "ਸ੍ਰੀ ਦਸਮ ਗ੍ਰੰਥ ਦੇ ਤਤਕਰੇ" ਨਾਲ ਮਿਲਦੇ ਜੁਲਦੇ ਹਨ। ਆਪ ਲਿਖਦੇ ਹਨ:-

ਸੁਨਹੁ ਸਿੰਘ ਇਕ ਬਚਨ ਹਮਾਰਾ। ਪ੍ਰਥਮੈ ਹਮ ਨੇ ਜਾਪੁ ਉਚਾਰਾ॥
ਪੁਨ ਅਕਾਲ ਉਸਤਤਿ ਜੋ ਕਹੀ॥ ਬੇਦ ਸਮਾਨ ਪਾਠ ਜੋ ਅਹੀ॥
ਪੁਨ ਬਚਿਤ੍ਰ ਨਾਟਕ ਬਨਵਾਯੋ॥ ਸੋਢਿ ਬੰਸ ਜਹ ਕਥਾ ਸੁਹਾਯੋ॥
ਪੁਨ ਦੋ ਚੰਡੀ ਚਰਿਤ੍ਰ ਬਨਾਏ॥ ਅੰਤਰ ਕੇ ਕਬਿ ਸਬ ਮਨ ਭਾਏ॥
ਗਯਾਨ ਪ੍ਰਬੋਧ ਬੋਧ ਹਮ ਕਹਾ॥ ਜਸ ਪਾਠ ਕਰ ਹਰਿ ਪਦ ਲਹਾ॥
ਪੁਨ ਚੌਬੀਸ ਅਵਤਾਰਕਹਾਨੀ॥ ਬਰਨਨ ਕਰਾ ਸਮਝੀ ਸਬ ਗਯਾਨੀ॥
ਦਤਾ ਤ੍ਰੇਯਾ ਕੇ ਗੁਰੂ ਸੁਨਾਏ ॥ ਪੁਨ, ਬਚਿਤ੍ਰ ਬਖਯਾਨ ਬਨਾਏ ॥
ਸ਼ਬਦ ਹਜ਼ਾਰੇ ਕੇ ਸੁਖਦਾਈ ॥ ਸਬੈ ਨ੍ਰਿਪਨ ਕੀ ਕਥਾ ਸੁਨਾਈ ॥
ਚਾਰ ਸੈ ਚਾਰ ਚਰਿਤ੍ਰ ਬਨਾਏ॥ ਜਹਾਂ ਜੁਵਤਨਿ ਕੇ ਛਲ ਦਿਖਰਾਏ॥

ਅਜਿਹੇ ਪ੍ਰਮਾਣਾਂ ਦੀ ਹੋਂਦ ਵਿਚ ਜਾਪਦਾ ਹੈ ਕਿ ਗਿਆਨੀ ਜੀ ਕੋਲ ਤੱਤ ਗਿਆਨ ਨਹੀਂ, ਭਰਮ ਗਿਆਨ ਹੈ। 'ਸ਼ਸਤਰ ਨਾਮ

ਮਾਲਾ' ਵਿਚ ਕਿਹੜੀ ਅਸ਼ਲੀਲ ਗਲ ਹੈ, ਜਿਸ ਤੋਂ ਨਫ਼ਰਤ ਕੀਤੀ ਜਾਏ? ਇਹ ਤਾਂ ਸ਼ਸਤਰਧਾਰੀ ਸੂਰਿਆਂ ਲਈ ਇਕ ਅਮੋਲਕ ਦਾਤਿ ਹੈ। ਪਰ ਜਿਸ ਨੂੰ ਸ਼ਸਤਰਾਂ ਦੇ ਨਾਵਾਂ ਦੀ ਹੀ ਸੂਝ ਬੂਝ ਹੀ ਨਾ ਹੋਵੇ ਉਸ ਨੂੰ ਵਿਰੋਧਤਾ ਕਰਨ ਤੋਂ ਪਹਿਲਾਂ ਕਿਸੇ ਸੈਨਿਕ ਸਕੂਲ ਵਿਚ ਦਾਖਲ ਹੋ ਕੇ ਸ਼ਸਤਰਾਂ ਬਾਰੇ ਗਿਆਨ ਪ੍ਰਾਪਤ ਕਰ ਲੈਣ ਦੀ ਅਵਸ਼ਕਤਾ ਹੈ। ਗਿਆਨੀ ਜੀ ਬੰਦਈ ਖ਼ਾਨਦਾਨ ਨਾਲ ਸਬੰਧ ਰਖਦੇ ਹਨ, ਪਰ ਆਪ ਨੇ ਬਾਬਾ ਬੰਦਾ ਸਿੰਘ ਜੀ ਵਲੋਂ ਸਰਬਤ ਖ਼ਾਲਸਾ ਜਉਨਪੁਰ ਜੋਗੁ ਹੁਕਮਨਾਮਾ ਨਹੀਂ ਪੜ੍ਹਿਆ ਹੋਣਾ ਜਿਹੜਾ ਕਿ ਮਿਤੀ ਪੋਹ 12, ਸੰਮਤ 1 (1767) ਬਿ. ਮੁਤਾਬਕ 12 ਦਸੰਬਰ 1710 ਈ. ਨੂੰ ਇਉਂ ਲਿਖਿਆ ਗਿਆ ਸੀ:-

"...ਪੰਜ ਹਥਿਆਰ ਬੰਨ ਕੇ ਦੇਖਦਿਆਂ ਦਰਸ਼ਨ ਆਵਣਾ। ਖ਼ਾਲਸੇ ਦੀ ਰਹਤ ਰਹਣਾ,...ਦਾਰੂ ਅਮਲ ਕੋਈ ਨਹੀਂ ਖਾਣਾ।"

(ਹੁਕਮਨਾਮੇ, ਪੰ. 194- ਸੰਪਾਦਕ ਪ੍ਰੋ. ਗੰਡਾ ਸਿੰਘ ਹਿਸਟੋਰੀਅਨ)

ਗੁਰੂ ਕਲਗੀਧਰ ਜੀ ਵਲੋਂ ਬੇਅੰਤ ਅਜਿਹੇ ਹੁਕਮਨਾਮੇ ਸ਼ਸਤਰ ਲਿਆਉਣ ਹਿਤ ਉਪਲਬਧ ਹਨ (ਵੇਖੋ ਪੁਸਤਕ 'ਹੁਕਮਨਾਮੇ')

ਫਿਰ 'ਗਿਆਨ ਪ੍ਰਬੋਧ' ਦੀ ਸ਼ਬਦਾਵਲੀ 'ਜਾਪੁ ਸਾਹਿਬ' ਤੇ 'ਅਕਾਲ ਉਸਤਤਿ' ਬਾਣੀਆਂ ਨਾਲ ਮਿਲਦੀ ਜੁਲਦੀ ਹੈ। ਵਿਸਥਾਰ ਸਬੰਧਤ ਪ੍ਰਕਰਣ ਵਿਚ ਵੇਖਿਆ ਜਾ ਸਕਦਾ ਹੈ। "ਮਿਤ੍ਰ ਪਿਆਰੇ..." ਵਾਲੇ ਸ਼ਬਦ ਵਿੱਚ 'ਸੁਰਾਹੀ' ਜੋ ਸੰਕੇਤਕ ਸ਼ਬਦ ਹੈ, ਨੂੰ ਵੇਖ ਕੇ ਨਸ਼ਿਆਂ ਦੇ ਪ੍ਰੇਮੀ ਸਾਕਤ ਮਤੀਏ ਕਵੀ ਦੀ ਰਚਨਾ ਦਸਣਾ ਸਰਾਸਰ ਅਗਿਆਨਤਾ ਵਾਲੀ ਗਲ ਹੈ। ਨੌਵੇਂ ਪਾਤਸ਼ਾਹ ਜੀ ਦਾ ਹੁਕਮਨਾਮਾ ਭਾਈ ਦਿਆਲ ਦਾਸ ਭਾਈ ਰਾਮ ਰਾਇ ਜੋਗ ਜੋ ਹੋਇਆ ਉਸ ਵਿੱਚ 'ਸੁਰਾਹੀ' ਦਾ ਜ਼ਿਕਰ ਆਉਂਦਾ ਹੈ:-

"ਸੁਰਾਹੀ ਪਿਆਲੇ ਹਛੈ ਕਹਾਰਾਂ ਨੋ ਦੇ ਕੇ ਦਿਲੀ ਭਾਈ ਕਲਿਆਣੇ ਦੀ ਧਰਮਸ਼ਾਲਾ ਪਹੁੰਚਾਵਣੇ" (ਪੁਸਤਕ 'ਹੁਕਮਨਾਮੇ' ਪੰਨਾ 109)

ਭਾ. ਨੰਦ ਲਾਲ ਜੀ ਦੀਆਂ ਗਜ਼ਲਾਂ ਅਤੇ ਗੁਰਬਾਣੀ ਵਿੱਚ 'ਪਿਆਲਾ' ਤੇ 'ਮਦਿ' ਸ਼ਬਦ ਅਲੰਕਾਰਕ ਰੂਪ ਵਿੱਚ ਅਨੇਕਾਂ ਥਾਈਂ ਵਰਤੇ ਹੋਏ ਮਿਲਦੇ ਹਨ। ਗਿਆਨੀ ਭਾਗ ਸਿੰਘ ਜੀ ਦੀ ਪਰਖ ਕਸਵਟੀ ਅਨੁਸਾਰ ਤਾਂ ਭਾਈ ਸਾਹਿਬ ਦੀਆਂ ਗ਼ਜ਼ਲਾਂ ਵੀ ਸਾਕਤਮਤੀਏ ਕਵੀ ਦੀ ਰਚਨਾ ਹੀ ਸਿਧ ਹੋਵੇਗੀ।

ਇਸ ਵਿੱਚ ਸੰਦੇਹ ਨਹੀਂ ਕਿ ਤ੍ਰਿਆ ਚਰਿਤ੍ਰਾਂ ਬਾਰੇ ਵਿਦਵਾਨਾਂ ਵਿੱਚ ਮਤਭੇਦ ਰਿਹਾ ਹੈ ਅਤੇ ਮੁਖ ਤੌਰ ਤੇ ਇਹੋ ਰਚਨਾ ਗੁਰੂ ਕ੍ਰਿਤ ਮੰਨਣ ਤੋਂ ਵਿਦਵਾਨ ਸੰਕੋਚ ਕਰਦੇ ਆ ਰਹੇ ਹਨ ਪਰ ਇਸ ਦੀ ਖੋਜ ਕੀਤਿਆਂ ਸਭ ਭਰਮ ਦੂਰ ਹੋ ਜਾਂਦਾ ਹੈ। ਇਸ ਰਚਨਾ ਦੇ ਅੰਤਰੀਵ ਭਾਵ ਨੂੰ ਅਖੋਂ ਉਹਲੇ ਕਰਕੇ ਨਿਰਾ ਸ਼ਬਦਾਂ ਦੇ ਬਾਹਰਮੁਖੀ ਰੂਪ ਨੂੰ ਹੀ ਸਭ ਕੁਝ ਸਮਝਣਾ ਭੁੱਲ ਹੈ। ਰਹਿਤਨਾਮਾ ਭਾਈ ਚੌਪਾ ਸਿੰਘ ਅਤੇ ਮਾਤਾ ਸੁੰਦਰੀ ਜੀ ਵਲੋਂ ਭਾਈ ਮਨੀ ਸਿੰਘ ਜੀ ਦੇ ਨਾਮ ਲਿਖੀ ਹੋਈ ਇਤਿਹਾਸਕ ਚਿੱਠੀ ਇਸ ਰਚਨਾ ਦੇ ਗੁਰੂ-ਕ੍ਰਿਤ ਹੋਣ ਦੀ ਪੁਸ਼ਟੀ ਕਰਦੀ ਹੈ। ਭਾਵੇਂ ਡਾ. ਰਤਨ ਸਿੰਘ ਜੱਗੀ (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਨੇ ਆਪਣੀ ਰਚਨਾ "ਦਸਮ ਗ੍ਰੰਥ ਦਾ ਕਰਤ੍ਰਿਤਵ" ਵਿਚ ਉਕਤ ਚਿਠੀ ਨੂੰ ਵੀ ਬਨਾਉਟੀ ਦਸਣ ਦਾ ਯਤਨ ਕੀਤਾ ਹੈ, ਪਰ ਇਸ ਬਾਰੇ ਉਹ ਇਕ ਵੀ ਠੋਸ ਪ੍ਰਮਾਣ ਪੇਸ਼ ਨਹੀਂ ਕਰ ਸਕੇ ਜਿਸ ਨਾਲ ਕਿ ਖੋਜੀ ਸਜਣਾਂ ਦੀ ਤਸੱਲੀ ਹੋ ਸਕੇ।

ਵੇਦ, ਪੁਰਾਨ, ਕੁਰਾਨ, ਅੰਜੀਲ ਅਤੇ ਹੋਰ ਧਾਰਮਿਕ ਗ੍ਰੰਥਾਂ ਵਿੱਚ ਵੀ ਅਜਿਹੇ ਚਰਿਤ੍ਰਾਂ ਦੀਆਂ ਝਾਕੀਆਂ ਮਿਲ ਜਾਂਦੀਆਂ ਹਨ। ਕਾਮ ਜ਼ਿੰਦਗੀ ਦਾ ਇਕ ਠੋਸ ਪੱਖ ਹੈ ਤੇ ਇਸ ਬਾਰੇ ਗਲ ਕਰਨ ਲਗਿਆਂ ਸੁਭਾਵਿਕ ਹੀ, ਅਜਿਹੀ ਸ਼ਬਦਾਵਲੀ ਵਰਤੀ ਜਾਵੇਗੀ। ਗੁਰੂ ਪਾਤਿਸ਼ਾਹ ਆਪਣੇ ਸਿਖਾਂ ਨੂੰ ਜਿਸ ਚੀਜ਼ (ਭਾਵ ਕਾਮ-ਕਲੋਲਵਾਲੀ ਸੰਗਤ) ਤੋਂ ਬਚਾਣ ਦਾ ਯਤਨ ਕਰ ਰਹੇ ਸਨ, ਉਸ ਬਾਰੇ ਖੁਲ੍ਹ ਕੇ ਗਲ ਕੀਤੇ ਬਿਨਾ ਕਿਸੇ ਜੀਵ ਉਤੇ ਕਿਸ ਤਰ੍ਹਾਂ ਮਨ-ਇਛਿਤ ਪ੍ਰਭਾਵ ਪਾਇਆ ਜਾ ਸਕਦਾ ਸੀ। ਜਿਹੋ ਜਿਹਾ ਖੇਤਰ ਹੋਵੇ ਉਸ ਵਿਚ ਉਹੋ ਜਿਹੀ ਗਲ ਕਰਨੀ ਪੈਂਦੀ ਹੈ।

ਜਿਥੋਂ ਤੱਕ ਹੇਮਕੁੰਟ ਸਾਹਿਬ ਦੀ ਯਾਤਰਾ ਦਾ ਸਬੰਧ ਹੈ, ਹਰੇਕ ਗੁਰਸਿਖ ਦਾ ਉਥੇ ਪਹੁੰਚਣਾ ਔਖਾ ਹੈ ਅਤੇ ਕੇਵਲ ਉਹ ਗੁਰਸਿਖ ਹੀ ਉਥੇ ਪਹੁੰਚਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਕਲਗੀਧਰ ਪਾਤਸ਼ਾਹ ਬਾਰੇ ਪਿਆਰ ਹੈ ਅਤੇ ਸਤਿਗੁਰੂ ਜੀ ਆਪ ਅਜਿਹਾ ਉਦਮ ਬਖ਼ਸ਼ਦੇ ਹਨ। 14000 ਫੁਟ ਦੀ ਉਚਾਈ ਤੇ ਸ਼ਰਧਾ ਦੇ ਫੁਲ ਭੇਟ ਕਰਨ ਜਾਣਾ ਕੋਈ ਭੈੜੀ ਗਲ ਨਹੀਂ, ਫਿਰ ਵਿਰੋਧਤਾ ਕਿਸ ਗਲ ਦੀ? ਜਿਥੋਂ ਤੱਕ ਇਸ ਸਥਾਨ ਦਾ ਕਲਗੀਧਰ ਪਾਤਸ਼ਾਹ ਦੇ ਪਿਛਲੇ ਚੋਲੇ "ਦੁਸ਼ਟ-ਦਮਨ" ਦੇ ਰੂਪ

ਵਿਚ ਸਬੰਧ ਹੋਣ ਦਾ ਸਵਾਲ ਹੈ, ਗਿਆਨੀ ਜੀ ਦੀ ਲਿਖਤ ਪੜ੍ਹ ਕੇ ਹਾਸਾ ਵੀ ਆਉਂਦਾ ਹੈ ਤੇ ਅਫਸੋਸ ਵੀ। ਗਿਆਨੀ ਜੀ ਹਰ ਉਸ ਗਲ ਨੂੰ ਨਿੰਦਦੇ ਹਨ ਜੋ ਕਿ ਮਨੁੱਖ ਦੀ ਅਲਪ ਬੁੱਧੀ ਤੋਂ ਬਾਹਰ ਹੈ। ਇਸ ਤਰ੍ਹਾਂ ਉਹ ਨਾਸਤਕਾਂ ਦੀ ਕਤਾਰ ਵਿਚ ਖੜੇ ਹੋਏ ਦਿਖਾਈ ਦਿੰਦੇ ਹਨ। ਜਿਹੜੇ ਵਾਹਿਗੁਰੂ ਜੀ ਦੀ ਲੀਲਾ ਨੂੰ ਅਪਾਰ, ਬੇਅੰਤ, ਅਗੰਮ ਤੇ ਅਥਾਹ ਨਹੀਂ ਮੰਨਦੇ ਓਹ ਵਾਹਿਗੁਰੂ ਜੀ ਨੂੰ ਵੀ ਮਨੁੱਖੀ-ਬੁਧੀ ਦੇ ਘੇਰੇ ਵਿਚ ਲਿਆਉਣ ਦਾ ਵਿਅਰਥ ਯਤਨ ਕਰਦੇ ਹਨ। ਇਸ ਬਾਰੇ ਲੋੜੀਂਦਾ ਵਿਸਥਾਰ ਸਬੰਧਤ ਪ੍ਰਕਰਣ ਵਿਚ ਵਾਚਿਆ ਜਾ ਸਕਦਾ ਹੈ।

-6-

ਗਿਆਨੀ ਭਾਗ ਸਿੰਘ ਜੀ ਪਹਿਲਾਂ ਪਕੇ ਆਰੀਆ ਸਮਾਜੀ ਪ੍ਰਚਾਰਕ ਸਨ। "ਗੁਰਮਤਿ ਵਿਚਾਰ ਪਤ੍ਰਕਾ" ਦਸੰਬਰ, 1978 ਅਨੁਸਾਰ "ਕ੍ਰਿਸ਼ਨ-ਅਵਤਾਰ" ਸਨ ਪਰ ਮਗਰੋਂ ਗੁਰੂ ਪਾਤਸ਼ਾਹ ਦੀ ਕਿਰਪਾ ਨਾਲ ਸਿਖ ਸਜੇ। ਆਪ ਨੇ ਸ਼ਿਵਰਾਮ ਉਦਾਸੀ ਦੀ ਪੁਸਤਕ "ਗੁਰਮਤਿ ਦਰਪਨ" ਜਿਸ ਵਿੱਚ ਕਿ ਸਿਖੀ ਦੀਆਂ ਰਹੁਰੀਤਾਂ ਦਾ ਖੰਡਨ ਕੀਤਾ ਹੋਇਆ ਸੀ, ਦੇ ਉੱਤਰ ਵਿਚ ਸੁਚੱਜੇ ਢੰਗ ਨਾਲ "ਗੁਰਮਤਿ ਦਰਸ਼ਨ" ਨਾਮ ਦੀ ਇਕ ਪੁਸਤਕ ਲਿਖੀ ਸੀ ਜਿਹੜੀ ਕਿ ਗੁਰਮਤ ਪਖੋਂ ਅਕੱਟ ਪ੍ਰਮਾਣਾਂ ਨਾਲ ਭਰਪੂਰ ਸੀ। ਉਸ ਵਿਚ ਆਪ ਨੇ 'ਭਗਉਤੀ' ਨੂੰ ਅਕਾਲ-ਸ਼ਕਤੀ ਮੰਨਿਆ ਹੈ ਪਰ ਹੁਣ 'ਦਸਮ ਗ੍ਰੰਥ ਨਿਰਣੈ' ਵਿਚ ਸ੍ਵੈ-ਵਿਰੋਧੀ ਵਿਚਾਰ ਪੇਸ਼ ਕਰ ਰਹੇ ਹਨ। ਉਕਤ ਪੁਸਤਕ ਦਾ ਕਿਤੇ ਵੀ ਜ਼ਿਕਰ ਨਾ ਕਰਨਾ ਕੀ ਮਨ ਦੀ ਮਲੀਨਤਾ ਨਹੀਂ? ਸਚਾਈ ਨੂੰ ਲੁਕਾਉਣਾ ਪਾਠਕਾਂ ਨਾਲ ਵਿਦਰੋਹ ਕਰਨਾ ਨਹੀਂ?

-7-

ਗਿਆਨੀ ਭਾਗ ਸਿੰਘ ਜੀ ਨੇ ਇਕ ਹੋਰ ਚਲਾਕੀ ਕੀਤੀ ਹੈ ਕਿ ਦਸਮ ਗ੍ਰੰਥ ਨਿਰਣੈ ਪੁਸਤਕ ਪ੍ਰਕਾਸ਼ਤ ਕਰਨ ਵਾਸਤੇ ਮਾਇਆ ਅਰਦਾਸ ਕਰਵਾਉਣ ਵਾਲੇ ਸਜਣਾਂ ਵਿਚ ਉਨ੍ਹਾਂ ਸਜਣਾਂ ਦੇ ਨਾਂ ਦਿਤੇ ਹਨ ਜਿਨ੍ਹਾਂ ਨੇ ਇਸ ਕਾਰਜ ਵਾਸਤੇ ਨਹੀਂ ਸਗੋਂ ਗਿਆਨੀ ਜੀ ਨੂੰ ਕਥਾਕਾਰ ਦੇ ਰੂਪ ਵਿਚ ਮਾਇਆ ਭੇਟ ਕੀਤੀ ਸੀ। ਆਪ "ਦਸਮ ਗ੍ਰੰਥ ਨਿਰਣੈ" ਦੇ ਪੰਨਾ 195-97 ਤੇ ਲਿਖਦੇ ਹਨ ਕਿ, "ਜਿਨ੍ਹਾਂ ਗੁਰਮਤਿ ਅਵਲੰਬੀ ਸਹਾਇਕਾਂ ਨੇ ਸੰਗਤਾਂ ਦੀ ਪ੍ਰੇਮ-ਭੇਟਾ ਹਿੱਤ ਇਸ ਪੁਸਤਕ ਦੀਆਂ ਕਾਪੀਆਂ ਖਰੀਦਣ ਦੀ ਉਦਾਰਤਾ ਦਰਸਾ ਕੇ ਧੰਨਵਾਦੀ ਬਣਾਇਆ ਉਨ੍ਹਾਂ ਦੇ ਪਵਿਤਰ

ਨਾਮ ਅਤੇ ਮਾਇਆ ਦੇ ਵੇਰਵਾ ਹੇਠ ਲਿਖੇ ਅਨੁਸਾਰ ਹੈ:-

1. ਸਭ ਤੋਂ ਪਹਿਲੇ ਪ੍ਰੇਰਕ ਅਤੇ ਸਹਾਇਕ ਭਾਈ ਇੰਦਰ ਸਿੰਘ ਜੀ, ਮੁੱਖੀ ਪ੍ਰਬੰਧਕ, ਗੁਰੂ ਗ੍ਰੰਥ ਸਾਹਿਬ ਭਵਨ, ਅੰਬਾਲਾ ਛਾਉਣੀ, 'ਜਿਨ੍ਹਾਂ ਦੀ ਅਤੀ ਤੀਬਰ ਲਾਲਸਾ ਅਧੀਨ ਇਸ ਲਿਖਾਰੀ ਨੇ ਹਥਲੀ ਪੁਸਤਕ ਲਈ ਕਲਮ ਚੁਕੀ।' ਇਸ ਤੋਂ ਬਾਅਦ ਕੁਝ ਸਜਣਾਂ ਦੇ ਨਾਮ ਪਤੇ ਦਰਜ ਹਨ।

ਗੁਰਮਤਿ ਪ੍ਰਚਾਰਕ ਜੱਥਾ' ਚੰਡੀਗੜ੍ਹ ਨੇ ਇਸ ਸਬੰਧੀ ਉਦਮ ਕਰਕੇ ਅਸਲੀਅਤ ਲਭਣ ਦਾ ਸੁਚੱਜਾ ਯਤਨ ਕੀਤਾ। ਜਿਨ੍ਹਾਂ ਸਜਣਾਂ ਦੇ ਮੁਕੰਮਲ ਪੱਤੇ ਦਰਜ ਸਨ ਉਨ੍ਹਾਂ ਤੋਂ ਇਕ ਗਸ਼ਤੀ ਚਿੱਠੀ ਰਾਹੀਂ ਇਹ ਪੁਛਿਆ ਗਿਆ ਕਿ "ਕੀ ਮਾਇਕ ਸਹਾਇਤਾ ਦੇਣ ਤੋਂ ਪਹਿਲਾਂ ਤੁਹਾਨੂੰ ਪ੍ਰਕਾਸ਼ਿਤ ਹੋਣ ਵਾਲੇ 'ਦਸਮ ਗ੍ਰੰਥ ਨਿਰਣੈ' ਦੇ ਨਿਰਣਿਆਂ ਬਾਰੇ ਪਤਾ ਸੀ? ਜੇ ਉਦੋਂ ਤੁਹਾਨੂੰ ਪਤਾ ਨਹੀਂ ਸੀ ਤਾਂ ਕੀ ਹੁਣ ਤੁਸੀਂ ਅਰਦਾਸ ਅਤੇ ਚੌਪਈ ਬਾਣੀਆਂ ਬਾਰੇ ਗਿਆਨੀ ਜੀ ਵਲੋਂ ਕੀਤੇ ਨਿਰਣਿਆਂ ਨਾਲ ਸਹਿਮਤ ਹੋ?" ਇਸ ਦੇ ਉਤਰ ਵਿੱਚ ਜੋ ਪੱਤਰ ਪ੍ਰਾਪਤ ਹੋਏ, ਪੜ੍ਹ ਕੇ ਪਾਠਕਾਂ ਦੀਆਂ ਅੱਖਾਂ ਖੁੱਲ ਜਾਂਦੀਆਂ ਹਨ।

(ੳ) ਸਭ ਤੋਂ ਪਹਿਲਾਂ ਭਾਈ ਇੰਦਰ ਸਿੰਘ ਜੀ ਦੇ ਵਿਚਾਰ ਸੁਣੋ- "ਗਿਆਨੀ ਭਾਗ ਸਿੰਘ ਜੀ ਨੇ ਜੋ ਪੁਸਤਕ ਦਸਮ ਗ੍ਰੰਥ ਨਿਰਣੈ' ਲਿਖੀ ਹੈ, ਉਸ ਦੀ ਜ਼ਿੰਮੇਵਾਰੀ ਉਨ੍ਹਾਂ ਦੇ ਸਿਰ ਹੀ ਹੈ। ਦਾਸ ਨੇ ਤਾਂ ਕੇਵਲ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ "ਦਸਮ ਗ੍ਰੰਥ" ਵਿੱਚ ਕੁਝ ਅਜਿਹੀਆਂ ਗਲਾਂ ਲਿਖੀਆਂ ਹੋਈਆਂ ਹਨ ਜਿਹੜੀਆਂ ਪੜ੍ਹਨ ਤੇ ਸੁਣਨ ਨਾਲ ਸ਼ਰਮ ਆਉਂਦੀ ਹੈ। ਕੀ ਇਹ ਰਚਨਾਵਾਂ ਕਿਸੇ ਕਵੀ ਜਾਂ ਵਿਰੋਧੀਆਂ ਦੀਆਂ ਹਨ ਜਾਂ ਕੀ ਗਲ ਹੈ? ਦਾਸ ਦੀ ਤਾਂ ਕੇਵਲ ਇਹ ਪ੍ਰੇਰਣਾ ਸੀ ਕਿ ਜੋ ਸਮੁੱਚਾ ਪੰਥ ਇਸ ਨਿਰਣੈ ਨੂੰ ਮਿਲ ਕੇ ਵਿਚਾਰਦਾ ਤਾਂ ਬੜੀ ਚੰਗੀ ਗਲ ਸੀ, ਉਨ੍ਹਾਂ ਨੂੰ ਵੀ ਇਹ ਹੀ ਪ੍ਰੇਰਣਾ ਕੀਤੀ ਗਈ ਸੀ।"

ਉਪਰੋਕਤ ਉਤਰ ਤੋਂ ਇਹ ਸਿਧ ਹੁੰਦਾ ਹੈ ਕਿ ਭਾਈ ਇੰਦਰ ਸਿੰਘ ਜੀ ਲੋੜੀਂਦੇ ਨਿਰਣਿਆਂ ਦੇ ਪ੍ਰੇਰਕ ਜ਼ਰੂਰ ਸਨ ਪਰ ਪੰਥਕ ਪੱਧਰ ਤੇ, ਵਿਅਕਤੀਗਤ ਤੌਰ ਤੇ ਨਹੀਂ। ਭਾਈ ਸਾਹਿਬ ਦੇ ਉਪਰੋਕਤ ਉਤਰ ਤੋਂ ਭਾਸਦਾ ਹੈ ਕਿ ਉਨ੍ਹਾਂ ਦਾ ਇਸ਼ਾਰਾ ਕੇਵਲ ਤ੍ਰਿਆ-ਚਰਿਤ੍ਰਾਂ ਵਲ ਸੀ, ਪਰ ਗਿਆਨੀ ਜੀ ਦੀ ਕਲਮ ਤੋਂ ਤਾਂ ਅਕਾਲ ਉਸਤਤਿ, ਗਿਆਨ ਪ੍ਰਬੋਧ, ਚੌਪਈ ਅਤੇ ਅਰਦਾਸ

ਆਦਿ ਬਾਣੀਆਂ ਵੀ ਅਛੋਹ ਨਾ ਰਹਿ ਸਕੀਆਂ। ਜੇ ਸਚਮੁਚ ਭਾਈ ਸਾਹਿਬ ਦੀ ਤੀਬਰ ਲਾਲਸਾ ਅਧੀਨ ਹੀ ਲਿਖਾਰੀ ਨੇ ਕਲਮ ਚੁੱਕੀ ਸੀ ਤਾਂ ਚਾਹੀਦਾ ਇਹ ਸੀ ਕਿ ਉਨ੍ਹਾਂ ਤੋਂ ਪਰਸੰਸਾ-ਪੱਤਰ ਪ੍ਰਾਪਤ ਕਰਕੇ ਪੁਸਤਕ ਦੇ ਪਹਿਲੇ ਪੰਨੇ ਤੇ ਛਾਪਦੇ। ਅਜਿਹੇ ਪੱਤਰ ਦੀ ਅਣਹੋਂਦ ਹੀ ਉਨ੍ਹਾਂ ਦੀ ਚਾਲ ਨੂੰ ਝੂਠਾ ਕਰਨ ਲਈ ਕਾਫ਼ੀ ਹੈ।

## ਕੁਝ ਹੋਰ ਸਜਣਾਂ ਦੇ ਉਤਰ ਵੇਖੋ

(ੳ) "ਗਿਆਨੀ ਭਾਗ ਸਿੰਘ ਜੀ ਇਥੇ ਸਾਡੇ ਪਿੰਡ ਗੁਰਦਵਾਰੇ ਵਿਖੇ ਤਕਰੀਬਨ 15-20 ਦਿਨ ਕਥਾ ਵਖਿਆਨ ਆਦਿ ਸਵੇਰੇ ਸ਼ਾਮ ਕਰਦੇ ਰਹੇ ਅਤੇ ਜਦੋਂ ਉਹ ਜਾਣ ਲਗੇ ਤਾਂ ਦਾਸਾਂ ਨੇ ਉਨ੍ਹਾਂ ਨੂੰ ਕਥਾ ਵਖਿਆਨ ਦੀ ਭੇਟ ਇਹ ਮਾਇਆ ਜੋ ਪੁਸਤਕ ਵਿਚ ਲਿਖੀ ਹੈ, ਗੁਰਬਾਣੀ ਦੇ ਸਤਿਕਾਰ ਵਜੋਂ ਗਿਆਨੀ ਜੀ ਨੂੰ ਭੇਂਟ ਕੀਤੀ ਸੀ।

ਦੂਜੀ ਗਲ ਜੋ ਆਪ ਜੀ ਨੇ ਪੁੱਛੀ ਹੈ ਕਿ ਹੁਣ ਉਸ ਪੁਸਤਕ ਬਾਰੇ ਸਾਡਾ ਕੀ ਵਿਚਾਰ ਹੈ, ਅਸੀਂ ਜਦੋਂ ਇਹ ਪੁਸਤਕ ਪੜ੍ਹੀ ਤਾਂ ਅਸੀਂ ਬਹੁਤ ਹੈਰਾਨ ਹੋਏ ਅਤੇ ਸ਼ਸ਼ੋਪੰਜ ਵਿੱਚ ਪੈ ਗਏ ਕਿ ਗਿਆਨੀ ਜੀ ਨੇ ਇਹ ਖੋਜ ਕਿਸ ਤਰ੍ਹਾਂ ਕੀਤੀ ਹੈ ਕਿ ਇਕ ਬਾਣੀ "ਕਬਯੋ ਬਾਚ ਬੇਨਤੀ ਚੌਪਈ" ਜੋ ਕਈ ਸਾਲਾ ਤੋਂ ਨਿਤਨੇਮ ਦੀ ਬਾਣੀ ਮੰਨੀ ਜਾਂਦੀ ਹੈ, ਅਤੇ ਕਈ ਸੰਤ ਅਤੇ ਗੁਣੀ ਗਿਆਨੀ ਨਿਤਨੇਮ ਦੇ ਤੌਰ ਤੇ ਇਸ ਬਾਣੀ ਨੂੰ ਪੜ੍ਹਦੇ ਆ ਰਹੇ ਹਨ ਅਤੇ ਇਹ ਕਿਸ ਤਰ੍ਹਾਂ ਦੀ ਖੋਜ ਹੈ ਗਿਆਨੀ ਜੀ ਦੀ... ਸਾਡੀ ਅਸਚਰਜਤਾ ਦੀ ਹੱਦ ਕੋਈ ਨਹੀਂ ਰਹੀ।"

ਸਹੀ/- ਬਲਬੀਰ ਸਿੰਘ
ਮਕਾਨ ਨੰ: 13 XXV/275
ਪਿੰਡ ਸਲੀਮ ਟਾਬਰੀ ਲੁਧਿਆਣਾ।
(ਸੂਚੀ ਦਾ ਕ੍ਰਮ ਅੰਕ-24)

(ਅ) ਬਾਬਾ ਭਾਗ ਸਿੰਘ ਜੀ ਨੂੰ ਪੁਰਾਣੇ ਪ੍ਰਚਾਰਕ ਅਤੇ ਬਾ-ਅਸੂਲ ਗੁਰਸਿਖ ਹੋਣ ਦੇ ਨਾਤੇ ਮਾਇਕ ਸਹਾਇਤਾ ਦਿਤੀ ਸੀ। ਇਸ ਤੁਛ ਸੇਵਾ ਲਈ ਉਨ੍ਹਾਂ ਦੀਆਂ ਪਹਿਲੀਆਂ ਛੋਟੀਆਂ ਮੋਟੀਆਂ ਟ੍ਰੈਕਟਾਂ ਦੇ ਰੂਪ ਵਿੱਚ ਜਿਵੇਂ ਕਿ 'ਕੇਸ ਵਿਸ਼ੇਸ਼ਤਾ' ਰਚਨਾ ਵਾਸਤੇ, ਸ਼ਬਦ ਵੀਚਾਰਾਂ ਜੋ ਕਥਾ ਦੁਆਰਾ ਉਨ੍ਹਾਂ ਤੋਂ ਸਰਵਣ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਰਿਹਾ, ਇਹੀ ਕੁਝ ਪ੍ਰੇਰਕ ਬਣਿਆ। ਪੁਸਤਕ ਛਪਣ ਤੋਂ ਪਹਿਲਾਂ ਇਸ ਬਾਰੇ ਕੋਈ

ਮਲੂਮ ਨਹੀਂ ਸੀ। ਚੰਗਾ ਹੁੰਦਾ ਉਹ ਖੋਜ ਦਾ ਖੰਜਰ ਆਰ ਪਾਰ ਨਾ ਕਰਦੇ ਸਗੋਂ ਖੋਜ ਕੋਲੋਂ ਖੁਰਚਨੀ ਦਾ ਹੀ ਕੰਮ ਲੈਂਦੇ। ਬਾਕੀ ਇਹ ਅਲਪਗ ਜੀਵ ਅਕਾਲ ਦੇ ਬੇਟੇ ਦਾ ਕੀ ਪੜਚੋਲੇਗਾ ?

ਸਹੀ : ਅਜੀਤ ਸਿੰਘ ਕਪੂਰ
(ਸੂਚੀ ਦਾ ਕ੍ਰਮ ਅੰਕ-8)

(ੲ) ਜਿਥੋਂ ਤਕ ਇਸ ਪੁਸਤਕ ਦੀ ਛਪਾਈ ਲਈ ਸਹਾਇਤਾ ਦੇਣ ਦਾ ਸਬੰਧ ਹੈ, ਸਿੰਘ ਸਭਾ ਵਲੋਂ ਆਪਣੇ ਫੰਡ ਵਿਚੋਂ ਕੋਈ ਮਾਇਆ ਨਹੀਂ ਦਿਤੀ ਗਈ, ਪਰ ਗਿਆਨੀ ਜੀ ਸਟੇਜ ਤੇ ਕਥਾ ਕਰਨ ਆਏ ਹੋਣ ਅਤੇ ਕਥਾ ਦੇ ਦੌਰਾਨ ਕੀਤੀ ਅਪੀਲ ਤੇ ਸੰਗਤ ਵਲੋਂ ਸ਼ਾਇਦ ਕੁਝ ਮਾਇਕ ਸਹਾਇਤਾ ਹੋਈ ਹੋਵੇ।

ਜਿਥੋਂ ਤੀਕ ਪੁਸਤਕ ਦੇ ਨਿਰਣਿਆਂ ਦਾ ਸਬੰਧ ਹੈ, ਸਾਡੀ ਰਾਏ ਉਹੋ ਹੈ, ਜੋ ਸਮੁੱਚੇ ਪੰਥ ਦੀ ਹੈ, ਜਾਂ ਹੋਵੇਗੀ ਕਿਉਂਕਿ ਇਹ ਮਸਲਾ ਗੁਰਮਤ ਵਿਦਵਾਨਾਂ ਦਾ ਹੈ।

ਸਹੀ :
ਜਨਰਲ ਸੈਕਟਰੀ, ਸ੍ਰੀ ਗੁਰੂ ਸਿੰਘ,
ਸੈਕਟਰ 19, ਚੰਡੀਗੜ੍ਹ।

(ਹ) ਗੁਰਦੁਆਰਾ,(ਗੁਰ ਸਾਗਰ)
ਸਿੰਘ ਸਭਾ, ਸਲੀਮ ਟਾਬਰੀ, ਲੁਧਿਆਣਾ।
ਮਿਤੀ : 7-11-1977

ਸ਼੍ਰੀਮਾਨ ਜੀ,

ਬੇਨਤੀ ਹੈ ਕਿ ਆਪ ਜੀ ਦੀ ਪਤਰਕਾ ਮਿਲੀ। ਇਸ ਦੇ ਉਤਰ ਵਿੱਚ ਬੇਨਤੀ ਹੈ ਕਿ ਪੁਸਤਕ (ਦਸਮ ਗ੍ਰੰਥ ਨਿਰਣੈ) ਨੂੰ ਮੈਂ ਕੋਈ ਨਹੀਂ ਪੜ੍ਹਿਆ ਅਤੇ ਨਾ ਹੀ ਕਿਸੇ ਨੂੰ ਪਤਾ ਸੀ ਕਿ ਪੁਸਤਕ ਵਿਚ ਗਿਆਨੀ ਭਾਗ ਸਿੰਘ ਜੀ ਕੀ ਲਿਖ ਰਹੇ ਹਨ। ਗਿਆਨੀ ਜੀ ਹੋਰੀਂ ਅਗੇ ਵੀ ਸਾਡੇ ਕੋਲ ਆਉਂਦੇ ਸਨ, ਬਲਕਿ ਪਾਕਿਸਤਾਨ ਵਿਚ ਵੀ ਸਾਡੇ ਕੋਲ ਕਥਾ ਕਰ ਜਾਂਦੇ ਸਨ, ਇਥੇ ਵੀ ਕਥਾ ਕਰਨ ਸਾਡੇ ਕੋਲ ਆਉਂਦੇ ਰਹਿੰਦੇ ਹਨ ਤੇ ਯਥਾ ਸ਼ਕਤ ਸੰਗਤ ਉਨ੍ਹਾਂ ਨੂੰ ਮਾਇਆ ਭੇਟ ਕਰਦੀ ਰਹਿੰਦੀ ਹੈ ਤੇ ਹੁਣ ਵੀ ਕਥਾ ਕਰਨ ਦੇ ਰੂਪ ਵਿੱਚ ਉਨ੍ਹਾਂ ਨੂੰ ਮਾਇਆ ਭੇਟ ਕੀਤੀ ਗਈ ਹੈ, ਗਿਆਨੀ ਜੀ ਹੋਰਾਂ ਨੇ ਕਿਹਾ ਕਿ ਇਹ ਮਾਇਆ ਮੈਂ ਇਕ ਕਿਤਾਬ ਛਾਪ ਰਿਹਾ ਹਾਂ ਉਸ ਵਿਚ ਲਗਾ ਦਿਆਂਗਾ। ਸੰਗਤ ਨੇ

ਕਿਹਾ ਕਿ ਅਸਾਂ ਤਾਂ ਤੁਹਾਨੂੰ ਭੇਟਾ ਕਰਨੀ ਹੈ... ਸੋ, ਕਿਸੇ ਨੂੰ ਕੀ ਪਤਾ ਸੀ ਕਿ ਉਹ ਕੀ ਛਾਪ ਰਹੇ ਹਨ। ਸੋ, ਜਦੋਂ ਕਿਤਾਬ ਛਪ ਗਈ ਤਾਂ ਗਿਆਨੀ ਹੋਰਾਂ ਨੇ ਕੁਝ ਕਾਪੀਆਂ ਇਥੇ ਭੇਜੀਆਂ, ਜਿਨ੍ਹਾਂ ਨੂੰ ਪੜ੍ਹ ਕੇ ਸਾਰੇ ਆਦਮੀ ਬੜੇ ਹੈਰਾਨ ਹੋਏ ਕਿ ਇਹ ਗਿਆਨੀ ਜੀ ਨੇ ਕੀ ਲਿਖ ਦਿਤਾ ਹੈ। ਸੋ, ਕਿਤਾਬ ਪੜ੍ਹ ਕੇ ਸਾਰਿਆਂ ਨੇ ਗੁਸੇ ਵਿਚ ਗਿਆਨੀ ਜੀ ਨੂੰ ਕਿਤਾਬਾਂ ਵਾਪਸ ਕਰ ਦਿਤੀਆਂ। ਮੈਨੂੰ ਕੋਈ ਕਿਤਾਬ ਨਹੀਂ ਮਿਲੀ ਅਤੇ ਨਾ ਮੈਂ ਪੜ੍ਹੀ ਹੈ। ਮੈਂ ਪਹਿਲਾਂ ਪ੍ਰਧਾਨਗੀ ਦੀ ਸੇਵਾ ਕਰਦਾ ਸਾਂ। ...ਇਥੋਂ ਦੀ ਸੰਗਤ ਨੂੰ ਵੀ ਬਹੁਤ ਦੁਖ ਮਹਿਸੂਸ ਹੋਇਆ ਤੇ ਸਾਰੇ ਹੀ ਗਿਆਨੀ ਜੀ ਤੇ ਗੁੱਸੇ ਹਨ। ਅਕਾਲ ਤਖ਼ਤ ਸਾਹਿਬ ਤੋਂ ਗਿ. ਸਾਧੂ ਸਿੰਘ ਭੌਰਾ ਜੀ ਦਾ ਹੁਕਮਨਾਮਾ ਵੀ ਅਖਬਾਰਾਂ ਵਿੱਚ ਛਪਿਆ। ...ਸੋ, ਅਸਾਂ ਵੀ ਇਸ ਹੁਕਮ ਦੀ ਪਾਲਨਾ ਕੀਤੀ ਹੈ ਤੇ ਕਰਨੀ ਹੈ।...

ਸੋ, ਆਪ ਇਹ ਨਾ ਸਮਝਣਾ ਕਿ ਇਥੋਂ ਦੀ ਸੰਗਤ ਨੇ ਮਾਇਕ ਸਹਾਇਤਾ ਕਿਤਾਬ ਵਾਸਤੇ ਦਿਤੀ ਹੈ ਬਲਕਿ ਕਥਾ ਦੀ ਭੇਟਾ ਕੀਤੀ ਹੈ। ਗਿਆਨੀ ਜੀ ਨੇ ਸਾਡੇ ਕੋਲ ਕੋਈ ਜ਼ਿਕਰ ਨਹੀਂ ਕੀਤਾ, ਕਿ ਮੈਂ ਇਸ ਵਿਸ਼ੇ ਤੇ ਕਿਤਾਬ ਲਿਖ ਰਿਹਾ ਹਾਂ। ਜੇਕਰ ਸਾਨੂੰ ਇਸ ਗਲ ਦਾ ਪਤਾ ਹੁੰਦਾ ਕਿ ਉਹ ਇਸ ਵਿਸ਼ੇ ਤੇ ਕਿਤਾਬ ਲਿਖ ਰਿਹਾ ਹੈ ਤਾਂ ਸੰਗਤ ਕਦੇ ਵੀ ਮਾਇਆ ਨਾ ਦਿੰਦੀ। ਸੋ, ਆਪ ਇਹ ਗਲ ਦਿਲ ਵਿਚੋਂ ਕਢ ਦੇਵੋਂ ਕਿ ਇਥੋਂ ਦੀ ਸੰਗਤ ਗਿਆਨੀ ਜੀ ਨਾਲ ਹੈ, ਬਿਲਕੁਲ ਗ਼ਲਤ ਹੈ, ਅਸਾਂ ਨੇ ਪੰਥ ਦਾ ਹੁਕਮ ਮੰਨਣਾ ਹੈ। ਜੋ ਗਿਆਨੀ ਜੀ ਨੇ ਗ਼ਲਤੀ ਕੀਤੀ ਹੈ, ਸੰਗਤ ਉਸ ਤੇ ਬਹੁਤ ਗੁੱਸੇ ਹੈ।....

ਅਸੀਂ ਹਾਂ ਪੰਥ ਦੇ ਸੇਵਕ ਅਤੇ ਆਪ ਦੇ
ਸ਼ੁਭਚਿੰਤਕ ਸਾਰੀ ਸੰਗਤ ਸਲੇਮ ਟਾਬਰੀ
ਲੁਧਿਆਣਾ।

ਉਪਰੋਕਤ ਕੁਝ ਕੁ ਚਿਠੀਆਂ ਤੋਂ ਇਹ ਗਲ ਸਪਸ਼ਟ ਹੋ ਗਈ ਹੈ ਕਿ ਗਿਆਨੀ ਜੀ ਨੂੰ ਜੋ ਮਾਇਆ ਪ੍ਰੇਮੀਆਂ ਅਥਵਾ ਸੰਗਤ ਵਲੋਂ ਮਿਲੀ ਉਹ 'ਦਸਮ ਗ੍ਰੰਥ ਨਿਰਣੈ' ਪੁਸਤਕ ਦੀ ਪ੍ਰਕਾਸ਼ਨਾ ਹਿੱਤ ਨਹੀਂ ਸੀ ਸਗੋਂ ਗੁਰਬਾਣੀ ਦੀ ਕਥਾ ਦੇ ਸਤਿਕਾਰ ਵਜੋਂ ਸੰਗਤ ਨੇ ਆਪਣੇ ਬਿਰਦ ਅਨੁਸਾਰ ਭੇਟਾ ਕੀਤੀ ਅਤੇ ਗਿਆਨੀ ਜੀ ਨੇ ਉਸ ਮਾਇਆ ਨੂੰ ਉਕਤ ਪੁਸਤਕ ਦੀ ਸਹਾਇਤਾ ਲਈ

ਪ੍ਰਾਪਤ ਹੋਈ ਮਾਇਆ ਲਿਖ ਕੇ ਝੂਠ ਬੋਲਿਆ ਹੈ:-

"ਪਾਠੁ ਪੜੈ ਮੁਖਿ ਝੂਠੋ ਬੋਲੈ, ਨਿਗੁਰੇ ਕੀ ਮਤਿ ਓਹੈ"

ਇਹੋ ਜਿਹੀ ਹਾਲਤ ਪ੍ਰਸੰਸਾ ਪਤਰਾਂ ਦੀ ਹੈ, ਜੋ ਲੇਖਕ ਨੇ ਪਾਠਕਾਂ ਦਾ ਮਨ ਮੋਹਣ ਲਈ ਉਕਤ ਪੁਸਤਕ ਦੇ ਆਰੰਭਕ ਪੰਨਿਆਂ ਵਿੱਚ ਛਾਪੇ ਹਨ। ਜੇ ਕਦੇ ਗਿਆਨੀ ਜੀ ਸੰਗਤਾਂ ਨੂੰ ਪੁਸਤਕ ਵਿਚਲੀ ਸਮਗਰੀ ਪਹਿਲਾਂ ਹੀ ਸੁਣਾ ਦਿੰਦੇ ਤਾਂ ਸੰਗਤਾਂ ਨੇ ਉਨ੍ਹਾਂ ਨੂੰ ਉਦੋਂ ਵੀ ਇਵੇਂ ਫਿਟਕਾਰਨਾ ਸੀ ਜਿਵੇਂ ਕਿ ਹੁਣ ਫਿਟਕਾਰਾਂ ਪਾ ਰਹੀਆਂ ਹਨ। ਕੁਝ ਅਖੌਤੀ ਵਿਦਵਾਨਾਂ ਅਤੇ ਭੁਲੜ ਵੀਰਾਂ ਤੋਂ ਪ੍ਰੇਰਨਾ ਲੈ ਕੇ ਆਪਣੀ ਵਿਦਵਤਾ ਦੀ ਹਉਮੈ ਵਿੱਚ ਆ ਕੇ ਗਿਆਨੀ ਜੀ ਨੇ ਪੰਥਕ ਵਿਚਾਰਧਾਰਾ ਵਿਰੁਧ ਜੋ ਕੁਝ ਲਿਖਿਆ ਹੈ ਉਸ ਦਾ ਸਿਟਾ ਇਹ ਨਿਕਲਿਆ ਹੈ ਕਿ ਲੇਖਕ ਦੀ ਸਾਰੀ ਜ਼ਿੰਦਗੀ ਵਿੱਚ ਕਮਾਈ ਹੋਈ ਸਾਖ ਸਾਰੇ ਸਿਖ ਜਗਤ ਵਿਚੋਂ ਜਾਂਦੀ ਰਹੀ ਹੈ। ਸੋ, ਇਥੇ ਗੁਰੂ ਨਾਨਕ ਪਾਤਸ਼ਾਹ ਜੀ ਦੇ 'ਹਉ" ਬਾਰੇ ਫੁਰਮਾਏ ਪਵਿੱਤਰ ਵਾਕ ਠੀਕ ਢੁਕਦੇ ਹਨ:-

ਹਉ ਵਿਚਿ ਦਿਤਾ, ਹਉ ਵਿਚਿ ਲਇਆ ॥
ਹਉ ਵਿਚਿ ਖਟਿਆ, ਹਉ ਵਿਚਿ ਗਇਆ ॥ [ਪੰਨਾ 466



# ਨਿਰਣੈ ਦਾ ਸਰੂਪ

ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ
ਪਾਪਿ ਕਮਾਣੈ ਪਾਪੀ ਜਾਣੀਐ ॥ [ਪੰਨਾ ੧੩੮

ਕਿਸੇ ਵਿਸ਼ੇ ਤੇ ਵਿਚਾਰ-ਵਟਾਂਦਰੇ ਮਗਰੋਂ ਅਥਵਾ ਤੱਤ ਵਿਰੋਲਿਆ ਜਾਵੇ ਉਸ ਨੂੰ 'ਨਿਰਣੈ' ਦਾ ਨਾਂ ਦਿਤਾ ਜਾਂਦਾ ਹੈ। ਅਥਵਾ ਦਾਨਿਆਂ ਦੀ ਬੈਠਕ ਵਿਚ ਸਤਯ ਦਾ ਗਿਆਨ ਪ੍ਰਗਟਾਉਣ ਵੇਲੇ ਜੋ ਨਿਆਂ ਉਘੜਦਾ ਹੈ, ਉਹ 'ਨਿਰਣੈ' ਦਾ ਪ੍ਰਤੀਕ ਹੁੰਦਾ ਹੈ।

'ਨਿਰਣੈ' ਵਿੱਚ ਕਿਸੇ ਨਿਜੀ ਮਨੌਤ ਦਾ ਨਾਂ ਨਹੀਂ ਹੁੰਦਾ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਅਨਿਆ ਹੁੰਦਾ ਹੈ। ਨਿਰਣੈਕਾਰ ਦਾ ਮੁੱਖ ਕਰਮ ਤੇ ਫ਼ਰਜ਼ ਇਹੋ ਹੁੰਦਾ ਹੈ ਕਿ ਉਹ ਹਮੇਸ਼ਾਂ "ਪੂਰਾ ਨਿਆਉ ਕਰੇ ਕਰਤਾਰੁ" ਵਾਲੀ ਸਦਭਾਵਨਾ ਨੂੰ ਪਰਧਾਨ ਰਖੇ। ਸਬੰਧਤ ਨਿਰਣੈ ਬਾਰੇ ਵਿਰੋਧੀ ਤੇ ਅਨੁਆਈ ਦੋਹਾਂ ਪੱਖਾਂ ਨੂੰ ਧਿਆਨ ਦੇਕੇ ਸੁਣੇ ਅਤੇ ਚੰਗੀ ਤਰ੍ਹਾਂ ਜਾਂਚ ਪੜਤਾਲ ਕਰੇ। ਉਹ ਆਪਣੀ ਦਲੀਲ ਦਾ ਆਪ ਹੀ ਵਕੀਲ ਨਾ ਬਣੇ ਭਾਵ ਕੇਵਲ ਸ੍ਵੈ-ਪੱਖੀ ਜਾਂ ਸ੍ਵੈ-ਵਿਰੋਧੀ ਵੀਚਾਰਾਂ ਦੀ ਪ੍ਰੋੜਤਾ ਲਈ ਇਕੱਤਰ ਕੀਤੀ ਗਈ ਸਮੱਗਰੀ ਨੂੰ 'ਨਿਰਣੈ' ਦਾ ਆਧਾਰ ਨਾ ਬਣਾਏ, ਸਗੋਂ ਉਨ੍ਹਾਂ ਬਾਰੇ ਸਰਬ ਸਾਂਝੀ ਅਤੇ ਗੁਰਮਤਿ ਅਨੁਕੂਲ ਵੀਚਾਰਧਾਰਾ ਨੂੰ 'ਨਿਰਣੈ' ਦਾ ਧੁਰਾ ਬਣਾਏ। ਜੇ ਕੋਈ ਨਿਰਣੈਕਾਰ ਇਉਂ ਨਹੀਂ ਕਰਦਾ ਅਤੇ ਆਪਣੀ ਹੋਂਦ ਨੂੰ ਕਾਇਮ ਰਖਣ ਹਿਤ ਆਪਣੇ ਕੀਤੇ ਨਿਰਣੈ ਤੇ ਅੜਦਾ ਹੈ ਤਾਂ ਅਜਿਹੀ ਕਿਸਮ ਦਾ ਨਿਰਣਾ ਦੁਬਿਧਾ ਭਰਪੂਰ ਅਤੇ ਪਾਠਕਾਂ ਨੂੰ ਧੋਖਾ ਦੇਣ ਵਾਲਾ ਹੀ ਸਿੱਧ ਹੁੰਦਾ ਹੈ। ਅਜਿਹੇ ਨਿਰਣੈਕਾਰ ਉਤੇ ਫਿਰ ਅਜਿਹੀ ਦੁਖਦਾਈ ਹਾਲਤ ਵਾਪਰਦੀ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੂ ਧਕਾ ਖਾਇ ॥
[ਸਲੋਕੁ ਮਹਲਾ ੨ - ਪੰਨਾ ੧੪੮

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਮ੍ਰਿਤ ਬਚਨ ਹਨ:-

ਨਾਨਕ, ਪਰਖੇ ਆਪ ਕਉ, ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥

ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥ [ਪੰਨਾ 148
ਭਾਵ ਪਾਰਖੂ (ਨਿਰਣੈਕਾਰ) ਉਹ ਜੋ ਪਹਿਲਾਂ ਆਪਣੇ ਮੂਲ ਨੂੰ ਪਰਖਦਾ ਹੈ। ਜੋ ਮਨੁੱਖ ਅਜ ਹੋਰ ਨਿਰਣਾ ਕਰਦਾ ਹੈ ਕਲ੍ਹ ਨੂੰ ਉਸ ਨਿਰਣੈ ਤੋਂ ਫਿਰ ਜਾਂਦਾ ਹੈ, ਸਮਝੋ ਉਹ ਅਜਾਣ ਹੈ ਆਪਣੇ ਬਲ, ਬੁੱਧੀ ਅਤੇ ਵਿਸ਼ੇ ਦੀ ਗੌਰਵਤਾ ਨੂੰ ਸਹੀ ਅਰਥਾਂ ਵਿਚ ਨਹੀਂ ਪਛਾਣਦਾ। ਗੁਰਦੇਵ ਜੀ ਇਕ ਹੋਰ ਪ੍ਰਮਾਣ ਰਾਹੀਂ ਸਮਝਾਉਂਦੇ ਹਨ ਕਿ ਜੋ ਵੈਦ ਰੋਗ ਤੇ ਦਾਰੂ ਦੋਹਾਂ ਬਾਰੇ ਜਾਣਕਾਰੀ ਰਖਦਾ ਹੋਵੇ, ਉਹੀ ਸਿਆਣਾ ਗਿਣਿਆ ਜਾਂਦਾ ਹੈ। ਪਾਂਧੀ ਉਹੀ ਸਿਆਣਾ ਹੁੰਦਾ ਹੈ ਜੋ ਰਸਤੇ ਵਿਚ ਝਗੜਾ ਨਹੀਂ ਕਰਦਾ, ਆਪਣੇ ਆਪ ਨੂੰ ਨਿਮਾਣਾ ਜਿਹਾ ਪ੍ਰਾਹੁਣਾ ਸਮਝਦਾ ਹੈ। ਸੋ, ਨਿਰਣੈਕਾਰ ਇਕ ਅਜਿਹੇ ਗੁਣਾਂ ਦੀ ਵੰਨਗੀ ਦਾ ਹੋਣਾ ਅਤਿ ਜ਼ਰੂਰੀ ਹੈ।

ਇਸ ਵਿੱਚ ਸੰਦੇਹ ਨਹੀਂ ਕਿ ਕਿਸੇ ਨਿਰਣੈ ਦੀ ਪ੍ਰਮਾਣਿਕਤਾ ਨੂੰ ਪਰਖਣ ਦੀ ਕਸਵੱਟੀ ਇਤਿਹਾਸਕ ਸਬੂਤ ਜਾਂ ਲੋੜੀਂਦੇ ਸ਼ਬਦ-ਪ੍ਰਮਾਣਾਂ ਦੀ ਸਮਗਰੀ ਸਹਾਇਕ ਹੋ ਸਕਦੀ ਹੈ। ਅਜਿਹੇ ਨਿਰਣੇ ਦੇ ਸਰੂਪ ਦਾ ਥੋਥਾਪਨ ਜਾਂ ਨਿਗਰਤਾ ਨਿਰਾ ਪੁਰਾ ਗੌਰਵਤਾ ਵਾਲਾ ਪਖ ਨਿਰਣੈਕਾਰ ਦੀ ਲੇਖਣੀ ਉਤੇ ਨਿਰਭਰ ਨਹੀਂ ਕਰਦਾ, ਸਗੋਂ ਉਸ ਦੇ ਵੀਚਾਰਾਂ ਨਾਲ ਗੁਰਸਿਖ ਪਾਠਕਾਂ ਦਾ ਸਹਿਮਤ ਹੋਣਾ ਵੀ ਜਰੂਰੀ ਹੁੰਦਾ ਹੈ। ਅਜਿਹਾ ਸਮਾਧਾਨਕ ਨਿਰਣਾ ਪਰਵਾਨਗੀ ਦਾ ਪ੍ਰਤੀਕ ਹੁੰਦਾ ਹੈ। ਕਈ ਸੁਚੱਜੇ ਪਾਠਕ ਨਿਰਣੈ ਦੀ ਨਿਰਪੇਖਤਾ ਨੂੰ ਭਾਂਪਣ ਲਈ ਨਿਰਣੈਕਾਰ ਦਾ ਨਿਜੀ ਜੀਵਨ, ਉਸਦਾ ਸੰਗਤੀ ਜੀਵਨ ਅਤੇ ਉਸਦੀਆਂ ਉਪਲਬਧ ਹੋਰ ਲਿਖਤਾਂ ਤੇ ਨਿਰਣਿਆਂ ਦੇ ਪ੍ਰਭਾਵ ਨੂੰ ਵੀ ਆਪਣੇ ਸਾਹਮਣੇ ਰਖਦੇ ਹਨ। ਗੱਲ ਕੀ, ਧਾਰਮਿਕ ਤੇ ਸਮਾਜਿਕ ਜੀਵਨ ਦੀ ਤੱਕੜੀ ਉਤੇ ਜੋਖਣ ਮਗਰੋਂ ਹੀ ਉਹ ਤੱਤ-ਨਿਰਣੈ ਵਿੱਚ ਹਾਂ ਨਾਲ ਹਾਂ ਮਿਲਾਉਂਦੇ ਹਨ, ਭਾਵ ਸਹਿਮਤ ਹੁੰਦੇ ਹਨ।

ਕਿਸੇ ਪੁਸਤਕ ਦੇ ਨਾਮ ਨਾਲ 'ਨਿਰਣੈ' ਪਦ ਜੋੜਿਆ ਜਾਵੇ ਤਾਂ ਉਸ ਨੂੰ ਪੜ੍ਹਨ ਲਈ ਪਾਠਕਾਂ ਵਿਚ ਉਤਸੁਕਤਾ ਤਾਂ ਜਰੂਰ ਪੈਦਾ ਹੁੰਦੀ ਹੈ, ਪਰ ਜਦੋਂ ਨਿਰਣਿਆਂ ਵਿੱਚ ਦੂਜੇ ਭਾਉ ਵਾਲੀ ਭਾਵਨਾ ਦਾ ਪ੍ਰਗਟਾਅ ਹੋਵੇ ਤਾਂ ਉਹੀ ਪੁਸਤਕ ਪਾਠਕਾਂ ਲਈ ਨਿਰਾਸ਼ਤਾ ਤੇ ਸਿਰਦਰਦੀ ਦਾ ਕਾਰਣ ਬਣ ਜਾਂਦੀ ਹੈ। ਕੇਵਲ ਦਿਲ-ਖਿਚਵੇਂ ਨਾਮ ਨਾਲ ਲੋਕਾਂ ਨੂੰ ਥੋੜਾ ਚਿਰ ਹੀ ਧੋਖਾ ਦਿੱਤਾ ਜਾ ਸਕਦਾ ਹੈ, ਟੀਕਾ ਟਿਪਣੀ ਮਗਰੋਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਰ ਕੇ ਪਾਠਕਾਂ ਸਾਹਮਣੇ ਆ ਜਾਂਦਾ ਹੈ।

ਹਰ ਖੇਤਰ ਵਿਚ ਨਿਰਣੈ ਦਾ ਪੱਧਰ ਇਕੋ ਜਿਹਾ ਨਹੀਂ ਹੁੰਦਾ, ਪਰ ਸੱਚ ਤੇ ਆਧਾਰਤ ਨਿਰਣਾ ਆਪਣੀ ਖਿੱਚ ਪਾਉਂਦਾ ਹੈ। ਦੁਨਿਆਵੀ ਮਾਮਲਿਆਂ ਨੂੰ ਨਜਿਠਣ ਵਾਲੀ ਬੁੱਧੀ ਦਾ ਸਰੂਪ ਧਾਰਮਿਕ ਬੁਧੀ ਨਾਲੋਂ ਵਖਰਾ ਹੁੰਦਾ ਹੈ। ਦੁਨਿਆਵੀ ਮਾਮਲਿਆਂ ਦਾ ਮਾਪ ਤੋਲ ਬਦਲਦਾ ਰਹਿੰਦਾ ਹੈ ਜਦੋਂ ਕਿ ਧਾਰਮਿਕ ਖੇਤਰ ਵਿੱਚ ਨਿਰਣੈ ਦਾ ਸਰੂਪ ਸਥਿਰ ਰਹਿੰਦਾ ਹੈ, ਉਸ ਵਿਚ ਧਰਮ ਤੇ ਸ਼ਰਧਾ ਦਾ ਪਖ ਕਦੇ ਵੀ ਅਖੋਂ ਓਹਲੇ ਨਹੀਂ ਕੀਤਾ ਜਾਂਦਾ।

ਸਿਖ ਜਗਤ ਵਿੱਚ ਅਸਲੀਅਤ ਤੇ ਅਧਾਰਤ ਅਸਲੀ ਧਰਮ ਦੇ ਨਿਸ਼ਚਿਤ ਧੁਰਵਿਆਂ ਜਿਨ੍ਹਾਂ ਦੇ ਆਸਰੇ ਪੰਥਕ ਮਹਲ ਖੜਾ ਹੈ, ਬਾਰੇ ਸ਼ੰਕੇ ਪੈਦਾ ਕਰਕੇ ਅਸ਼ਰਧਾ ਪ੍ਰਗਟਾਉਣੀ ਇਕ ਕੁਕ੍ਰਿਤ ਕਰਮ ਸਮਝਿਆ ਜਾਂਦਾ ਹੈ। ਧਰਮ ਵਿੱਚ ਸ਼ਰ੍ਹਾ ਤੇ ਸ਼ਰਧਾ ਜੋ ਗੁਰੂ ਕਾਲ ਤੋਂ ਸੀਨਾ ਬਸੀਨਾ ਚਲੀ ਆ ਰਹੀ ਹੈ ਦੇ ਵਿਰੁੱਧ ਵਿਸ਼ੇਸ਼ ਕਰਕੇ ਸਿਖੀ ਬਾਣੇ ਵਿੱਚ ਕਿੰਤੂ ਤੇ ਉਟੰਕਣ ਕਰਨੇ ਕਿਸੇ ਤਰ੍ਹਾਂ ਵੀ ਉਚਿਤ ਨਹੀਂ, ਕਿਉਂਕਿ ਗੁਰਬਾਣੀ ਸਚੀ ਸ਼ਰ੍ਹਾ ਨੂੰ ਕਮਾਉਣ ਉਤੇ ਜ਼ੋਰ ਦਿੰਦੀ ਹੈ:-

ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ,
ਮਿਲਹੁ ਹਕੀਕਤਿ, ਜਿਤੁ ਫਿਰਿ ਨ ਮਰਾ॥[ਮਾਰੂ ਮ:੫, ਪੰ. 1083

ਜਿਵੇਂ ਮੁਸਲਮਾਨੀ ਮਤਿ ਵਿੱਚ ਸ਼ਰ੍ਹਾ ਉਤੇ ਸ਼ੱਕ ਕਰਨ ਵਾਲੇ ਨੂੰ 'ਕਾਫ਼ਰ' ਕਿਹਾ ਜਾਂਦਾ ਹੈ, ਤਿਵੇਂ ਖ਼ਾਲਸਾ ਪੰਥ ਵਿੱਚ ਧਾਰਮਿਕ ਮਰਯਾਦਾ ਦਾ ਨਿਰਾਦਰ ਕਰਨ ਵਾਲੇ ਨੂੰ 'ਮੀਣਾ' ਆਖਿਆ ਜਾਂਦਾ ਹੈ। ਦੂਜੇ ਪਾਸੇ ਪੰਥਕ ਮਰਯਾਦਾ ਅਨੁਸਾਰ ਉੱਚਾ-ਸੁੱਚਾ ਜੀਵਨ ਬਤੀਤ ਕਰਨ ਵਾਲਿਆਂ ਨੂੰ ਪੰਥਕ ਸੇਵਾਵਾਂ ਦੇ ਬਦਲੇ ਸਿਰੋਪਾ ਬਖ਼ਸ਼ ਕੇ ਸਤਿਕਾਰਿਆ ਜਾਂਦਾ ਹੈ। ਸ੍ਰੀ ਨਨਕਾਣਾ ਸਾਹਿਬ, ਜੈਤੋ, ਸ੍ਰੀ ਗੰਗਸਰ ਅਤੇ ਸ੍ਰੀ ਪੰਜਾ ਸਾਹਿਬ ਆਦਿ ਅਸਥਾਨਾਂ ਉਤੇ ਲਗੇ ਪੰਥਕ ਮੋਰਚੇ ਸਿੱਖੀ-ਸ਼ਰਧਾ ਅਤੇ ਸਿਖੀ-ਪਰੰਪਰਾ ਦੀ ਸਥਿਰਤਾ ਦਾ ਸਮਰਥਨ ਕਰਦੇ ਹਨ।

ਕਈ ਨੀਤੀਵਾਨ ਇਹ ਵਿਚਾਰ ਰਖਦੇ ਹਨ ਕਿ ਸ਼ਰ੍ਹਾ (ਮਰਯਾਦਾ) ਉਤੇ ਉਟੰਕਣ ਕਰਨ ਵਾਲੇ ਕਾਫ਼ਰ ਨੂੰ ਕਿਸੇ ਪ੍ਰਕਾਰ ਦਾ ਉਤਰ ਨਹੀਂ ਦੇਣਾ ਚਾਹੀਦਾ, ਕਿਉਂਕਿ ਵਾਦ-ਵਿਵਾਦ ਨਾਲ ਵਿਰੋਧੀ ਵਿਚਾਰਾਂ ਵਾਲੇ ਮਨੁੱਖ ਦਾ ਮੰਤਵ ਕੁਝ ਹੱਦ ਤਕ ਪੂਰਾ ਹੋ ਜਾਂਦਾ ਹੈ, ਕਿਉਂਕਿ ਇਸ ਤਰ੍ਹਾਂ ਉਸਦੇ ਵੀਚਾਰਾਂ ਦਾ ਪ੍ਰਚਾਰ ਹੁੰਦਾ ਹੈ। ਪਰ ਧਾਰਮਿਕ ਬ੍ਰਿਤੀ ਵਾਲੇ ਉਪ੍ਰੋਕਤ ਵੀਚਾਰ ਨਾਲ

ਸੰਮਤੀ ਨਹੀਂ ਰਖਦੇ। ਉਹ ਕਹਿੰਦੇ ਹਨ ਕਿ ਧਰਮ ਸਬੰਧੀ ਕੀਤੇ ਗਏ ਹਰ ਉਟੰਕਣ ਤੇ ਸ਼ੰਕੇ ਦਾ ਭਾਵ-ਪੂਰਤ ਸ਼ਬਦਾਂ ਵਿੱਚ ਉਤਰ ਦੇਣਾ ਚਾਹੀਦਾ ਹੈ, ਤਾਂ ਜੋ ਲੋਕਾਂ ਦੇ ਸਾਹਮਣੇ ਅਸਲੀਅਤ ਨਿਖਰ ਕੇ ਆਵੇ ਅਤੇ ਸਿਖੀ ਅਣਖ ਕਾਇਮ ਰਹੇ। ਉਹ ਇਹ ਦਲੀਲ ਵੀ ਦਿੰਦੇ ਹਨ ਕਿ ਕਿਸੇ ਬੂਟੇ ਨੂੰ ਲਾਉਣ ਵਿਚ ਚੋਖਾ ਸਮਾਂ ਲਗਦਾ ਹੈ, ਪਰ ਪੁਟਦਿਆਂ ਢਿਲ ਨਹੀਂ ਲਗਦੀ। ਇਸੇ ਤਰ੍ਹਾਂ ਧਰਮ ਵਿੱਚ ਸ਼ਰਧਾ ਸੀਮਿੰਟ ਅਥਵਾ ਚੂਨੇ ਦਾ ਕੰਮ ਕਰਦੀ ਹੈ। ਜਿਤਨਾ ਸਮਾਂ ਸ਼ਰਧਾ ਪੈਦਾ ਕਰਨ ਵਿਚ ਲਗਦਾ ਹੈ, ਉਸ ਤੋਂ ਕਈ ਗੁਣਾਂ ਵਧ ਸਮਾਂ ਉਸ ਨੂੰ ਪਕਿਆਂ ਕਰਨ ਲਈ ਸੰਗਤੀ ਜੀਵਨ ਵਿੱਚ ਲਾਉਣਾ ਪੈਂਦਾ ਹੈ।

ਕੇਵਲ ਵਿਗਿਆਨੀ ਖੋਜੀ ਹੀ ਨਹੀਂ, ਸਗੋਂ ਹਰ ਵਰਗ ਦਾ ਪੜ੍ਹਿਆ ਤੇ ਅਨਪੜ੍ਹਿਆ ਜਗਿਆਸੂ ਇਸ ਗਲ ਨਾਲ ਸਹਿਮਤ ਹੈ ਕਿ ਹਰ ਮਨੁੱਖ ਵਿੱਚ ਇਨਸਾਨੀ ਤੇ ਸ਼ੈਤਾਨੀ ਦੋ ਪ੍ਰਕਾਰ ਦੀਆਂ ਰੁਚੀਆਂ ਕੰਮ ਕਰਦੀਆਂ ਹਨ੍ਹ ਭਾਵ ਦੈਵੀ ਤੇ ਅਸੁਰੀ; ਸ਼ਾਂਤੀ ਤੇ ਅਸ਼ਾਂਤੀ ਸੁਝਾਅ ਵਾਲੇ ਗੁਣ ਤੇ ਅਵਗੁਣ ਹਰੇਕ ਦੇ ਮਨ ਮੰਦਰ ਵਿੱਚ ਵਸਦੇ ਹਨ। ਜਿਸ ਮਨੁੱਖ ਵਿੱਚ ਜਿਹੋ ਜਿਹੀ ਰੁਚੀ ਦਾ ਨਿਵਾਸ ਹੁੰਦਾ ਹੈ, ਉਹ ਉਸ ਆਧਾਰ ਤੇ ਆਲੋਚਨਾ ਕਰਕੇ ਹੋਰਨਾਂ ਦੇ ਵੀਚਾਰਾਂ ਨੂੰ ਪਰਖਣ ਦਾ ਜਤਨ ਕਰਦਾ ਹੈ। ਜਿਹੜੇ ਮਨੁੱਖ ਨਿਰਪੇਖਤਾ ਦੇ ਹਾਮੀ ਹੁੰਦੇ ਹਨ, ਉਹ ਹਰ ਵੀਚਾਰ ਹਰ ਨਿਰਣੈ ਨੂੰ ਸਚਾਈ ਦੀ ਤਕੜੀ ਉਤੇ ਤੋਲਦੇ ਹਨ। ਉਹ ਵਾਦ-ਵਿਵਾਦੀ ਕਹਾਣੀਆਂ, ਅਸ਼ਲੀਲ ਝਾਕੀਆਂ ਦੇ ਕੁਹਝੇ ਚਿਤਰਾਂ ਦਾ ਮੀਨਾ ਬਾਜ਼ਾਰ ਨਹੀਂ ਲਾਉਂਦੇ ਅਤੇ ਨਾ ਹੀ ਜਗਿਆਸੂਆਂ ਦੀ ਆਤਮਿਕ ਸਥਿਤੀ ਨੂੰ ਡਾਵਾਂ ਡੋਲ ਕਰਨ ਦੇ ਭਾਗੀ ਬਣਦੇ ਹਨ। ਜੋ ਨਿਰਣਾ ਧਰਮ ਪ੍ਰਤੀ ਗਿਆਨ, ਭਾਵਨਾ ਤੇ ਵਿਸ਼ਵਾਸ਼ ਪੱਕਿਆਂ ਕਰਨ ਵਿਚ ਸਹਾਈ ਨਹੀਂ ਹੁੰਦਾ ਉਸ ਵਿਚ ਅਧਰਮ ਦਾ ਕੁਝ ਨ ਕੁਝ ਅੰਸ਼ ਜ਼ਰੂਰ ਹੁੰਦਾ ਹੈ। ਆਮ ਤੌਰ ਤੇ ਪਾਠਕਾਂ ਨੂੰ ਨਿਰਣੈਕਾਰ ਦੀ ਵਿਦਿਅਕ ਯੋਗਤਾ ਤੇ ਉਚੀਆਂ ਉਪਾਧੀਆਂ, ਵੀ ਉਸ ਵਲੋਂ ਕੀਤੇ ਨਿਰਣਿਆਂ ਨੂੰ ਮੰਨਣ ਲਈ ਮਜਬੂਰ ਕਰ ਦੇਂਦੀਆਂ ਹਨ, ਪਰ ਇਸ ਤਰ੍ਹਾਂ ਦੀ ਸਵੀਕਾਰਤਾ ਵੀ ਠੀਕ ਨਹੀਂ ਹੁੰਦੀ। ਇਹ ਠੀਕ ਹੈ ਕਿ ਨਿਰਣੈ ਕਰਨ ਵਿੱਚ ਵਿਦਿਅਕ ਯੋਗਤਾ ਬਹੁਤ ਸਹਾਇਕ ਹੁੰਦੀ ਹੈ ਪਰ ਇਸ ਦੇ ਉਲਟ ਨਿਰੀ ਵਿਦਿਅਕ ਯੋਗਤਾ ਦੇ ਬਲ-ਬੋਤੇ ਕੀਤੇ ਨਿਰਣੈ ਬਿਲਕੁਲ

ਨਿਕੰਮੇ ਸਾਬਤ ਹੁੰਦੇ ਹਨ।

ਨਿਰਸੰਦੇਹ ਸਿਖ ਜਗਤ ਵਿਚ ਪੰਥਕ ਪੱਧਰ ਉਤੇ ਗੁਰਮਤਿ ਦੇ ਚਾਨਣੇ ਚ ਕੀਤੇ ਗਏ ਨਿਰਣਿਆਂ ਨੂੰ ਪ੍ਰਮਾਣੀਕਤਾ ਪਰਾਪਤ ਹੁੰਦੀ ਹੈ, ਪਰ ਵਿਅਕਤੀਗਤਿ ਨਿਰਣਿਆਂ ਦੀ, ਪੰਥਕ ਸੰਮਤੀ ਤੋਂ ਬਿਨਾ, ਕੋਈ ਕੀਮਤ ਨਹੀਂ ਹੁੰਦੀ। ਜਿਨ੍ਹਾਂ ਸ਼ੰਕਿਆਂ ਬਾਰੇ ਕੌਮੀ ਏਕਤਾ ਨੂੰ ਮੁਖ ਰਖਦੇ ਹੋਏ ਸਦੀਆਂ ਪਹਿਲੋਂ ਹੀ ਸਰਬ ਸੰਮਤੀ ਨਾਲ ਫੈਸਲੇ ਹੋ ਚੁਕੇ ਹਨ, ਉਨ੍ਹਾਂ ਨੂੰ ਹੁਣ ਮਿਥਿਆਵਾਦ ਦਾ ਰੂਪ ਦੇ ਕੇ ਨਵੇਂ ਸਿਰਿਓਂ ਵਾਦ-ਵਿਵਾਦ ਦਾ ਮੁੱਦਾ ਬਣਾਉਣਾ, ਪੰਥਕ ਮਰਯਾਦਾ ਨੂੰ ਖੇਰੂੰ ਖੇਰੂੰ ਕਰਨ ਦੇ ਸਿਵਾਇ ਹੋਰ ਕੀ ਪ੍ਰਾਪਤ ਹੋ ਸਕਦਾ ਹੈ? ਸ੍ਰੀ ਦਸਮ ਗ੍ਰੰਥ ਬਾਰੇ ਜੋ ਫੈਸਲਾ ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਂਸ਼ੀ) ਦੇ ਅਸਥਾਨ ਤੇ ਗੁਰਸਿਖਾਂ ਨੇ ਪਰਸਪਰ ਵਿਚਾਰ ਵਟਾਂਦਰੇ ਮਗਰੋਂ ਕੀਤਾ ਸੀ ਕੀ ਉਹ ਇਤਿਹਾਸਕ ਗੁਰਮਤਾ ਸੀ ਜਾਂ ਵਿਅਕਤੀਗਤਿ ਫੈਸਲਾ? ਫਿਰ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਜਦੋਂ ਸੋਧਕ ਕਮੇਟੀ ਨੇ ਸ੍ਰੀ ਦਸਮ ਗ੍ਰੰਥ ਦੀ ਬੀੜ ਦੇ ਪਾਠਾਂ ਦੀ ਸੁਧਾਈ ਕੀਤੀ ਸੀ, ਕੀ ਅਜਿਹੀ ਸੇਵਾ ਕਰਨ ਸਮੇਂ ਵੀ ਕਿਸੇ ਗੁਰਸਿਖ ਨੇ ਦਸਮੇਸ਼ ਰਚਨਾ ਉਤੇ ਕੋਈ ਸ਼ੰਕਾ ਪ੍ਰਗਟਾਈ ਸੀ? ਜੇ ਪੁਰਾਤਨ ਸਮੇਂ ਵਿਚ ਸਭ ਕੁਝ ਸਰਬ ਸੰਮਤੀ ਨਾਲ ਹੁੰਦਾ ਰਿਹਾ ਤਾਂ ਹੁਣ ਦਸਮ ਗ੍ਰੰਥ ਦਾ ਸਰੂਪ ਹੋਰ ਤਾਂ ਨਹੀਂ ਹੋ ਗਿਆ? ਇਸ ਲਈ 'ਦਸਮ ਗ੍ਰੰਥ ਨਿਰਣੈ' ਪੁਸਤਕ ਵਿਚ ਜੋ ਕੁਝ ਅੰਕਿਤ ਕੀਤਾ ਗਿਆ ਹੈ, ਉਹ 'ਨਿਰਣੈ' ਦਾ ਤੱਤ ਸਰੂਪ ਨਹੀਂ ਕਿਹਾ ਜਾ ਸਕਦਾ ਸਗੋਂ (ਆਲ ਪਤਾਲ ਤੇ ਅਰਲ-ਬਰਲ ਬੋਲਾਂ ਦੁਆਰਾ ਨਿਰੋਲ) ਨਿੰਦਾ ਦਾ ਸਰੂਪ ਹੈ। ਅਜਿਹੀਆਂ ਘਟੀਆਂ ਪੁਸਤਕਾਂ ਅਤੇ ਲੇਖਕਾਂ ਦਾ ਜੋ ਹਸ਼ਰ ਹੁੰਦਾ ਹੈ, ਉਹ ਸਭ ਦੇ ਸਾਹਮਣੇ ਹੈ।

ਵਿਗਿਆਨੀਆਂ ਦੇ ਇਹ ਵੀਚਾਰ ਹਨ ਕਿ ਮਨੁੱਖੀ ਮਨ ਅਤੇ ਸਰੀਰ ਦਾ ਪ੍ਰਸਪਰ ਗੂੜ੍ਹਾ ਸਬੰਧ ਹੈ। ਮਨ ਸਾਡੇ ਸਰੀਰ ਨਾਲੋਂ ਕੋਈ ਵਖਰੀ ਹਸਤੀ ਨਹੀਂ, ਸਗੋਂ ਸਾਡੇ ਸੰਸਕਾਰਾਂ, ਅਥਵਾ ਆਲੇ ਦੁਆਲੇ ਤੋਂ ਉਪਜੇ ਖ਼ਿਆਲਾਂ ਦੇ ਪ੍ਰਤਿਕਰਮਾਂ ਦਾ ਸੰਗ੍ਰਹ ਹੈ। ਇਸ ਦੀਆਂ ਤਿੰਨ ਤਹਿਆਂ ਹਨ-

1) ਸੁਚੇਤ ਮਨ- ਓਹ ਜਜ਼ਬੇ ਜਾਂ ਖ਼ਿਆਲ ਜੋ ਸਾਡੀ ਸਮਝ, ਬੁਧੀ ਅਨੁਸਾਰ ਹੋਣ।
2) ਉਪ-ਸੁਚੇਤ ਮਨ- ਓਹ ਖ਼ਿਆਲ ਜਿਹੜੇ ਸਾਡੇ ਚਿਤ ਚੋਂ ਵਿਸਰ ਜਾਣ, ਪਰ ਕੋਸ਼ਿਸ਼ ਕੀਤਿਆਂ ਯਾਦ ਆ ਜਾਣ।

3) ਅਚੇਤ ਮਨ- ਓਹ ਸਾਰੇ ਖ਼ਿਆਲ ਤੇ ਜਜ਼ਬੇ ਜੋ ਵਰ੍ਹਿਆਂ ਬੱਧੀ ਦੱਬੇ ਪਏ ਰਹਿੰਦੇ ਹਨ। ਇਹ ਖ਼ਿਆਲ ਦੁਖਦਾਈ ਜਾਂ ਹਾਨੀਕਾਰਕ ਹੋਣ ਕਾਰਨ ਸਾਡੀ ਦਿਲੀ ਸ਼ਕਤੀ (will power) ਨਾਲ ਦਬੇ ਰਹਿੰਦੇ ਹਨ, ਪਰ ਇਹ ਘੁੱਟੇ ਦਬੇ ਹੋਏ ਖ਼ਿਆਲ ਮਰਦੇ ਨਹੀਂ, ਸਗੋਂ ਕਈ ਵਾਰ ਸਾਡੀ ਯਾਦ ਦੇ ਸਾਹਮਣੇ ਰੂਪਮਾਨ ਹੋਣ ਦੀ ਕੋਸ਼ਿਸ਼ ਕਰਦੇ ਹਨ।

ਜਿਵੇਂ ਸੁਚੇਤ ਮਨ ਦਾ ਮਨੁੱਖੀ ਸਰੀਰ ਉਤੇ ਪ੍ਰਭਾਵ ਪੈਂਦਾ ਰਹਿੰਦਾ ਹੈ ਤਿਵੇਂ ਅਚੇਤ ਮਨ ਦਾ ਅਸਰ ਮਨੁੱਖ ਦੀ ਮਰਜ਼ੀ ਅਤੇ ਹੋਸ਼ ਹਵਾਸ ਤੋਂ ਓਹਲੇ ਸਭ ਸਰੀਰਕ ਅੰਗਾਂ ਤੇ ਹੁੰਦਾ ਹੈ। ਪਰ ਸਭ ਤੋਂ ਖ਼ਤਰਨਾਕ ਪ੍ਰਭਾਵ ਅਚੇਤ ਮਨ ਦੇ ਖ਼ਿਆਲਾਂ ਦਾ ਹੁੰਦਾ ਹੈ। ਸਰੀਰ ਉਤੇ ਅਚੇਤ ਮਨ ਦੇ ਪ੍ਰਭਾਵ ਦੀ ਖ਼ਬਰ ਮਨੁੱਖ ਨੂੰ ਵੀ ਘਟ ਹੀ ਹੁੰਦੀ ਹੈ। ਅਜਿਹਾ ਫ਼ਾਰਮੂਲਾ ਲੇਖਕ ਉਤੇ ਵਾਪਰਦਾ ਹੈ। 'ਦਸਮ ਗ੍ਰੰਥ ਨਿਰਣੈ' ਪੁਸਤਕ ਦੇ ਲੇਖਕ ਇਸ ਫਾਰਮੂਲੇ ਤੋਂ ਨਹੀਂ ਬਚ ਸਕਦਾ। ਜਿਸ ਦੇ ਅਚੇਤ ਮਨ ਵਿਚ ਦਸਮ ਗ੍ਰੰਥ ਦੀ ਵਿਰੋਧਤਾ ਦੇ ਖ਼ਿਆਲ ਕਈ ਵਰ੍ਹਿਆਂ ਤੋਂ ਦਬੇ ਪਏ ਸਨ, ਉਨ੍ਹਾਂ ਵੀਚਾਰਾਂ ਦਾ ਉਭਰ ਕੇ ਬਾਹਰ ਆਉਣਾ ਕੁਦਰਤੀ ਗਲ ਸੀ, ਕਿਉਂਕਿ ਗੁਰਬਾਣੀ ਦੇ ਪਵਿਤਰ ਵਾਕ ਹਨ:-

1) ਜੋ ਜੀਇ ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ॥ [ਪੰ. 474
2) ਅੰਦਰਿ ਹੋਇ ਸੁ ਨਿਕਲੈ, ਨਹ ਛਪੈ ਛਪਾਇਆ॥ [ਪੰ. 1243

ਹੁਣ ਗੁਰਮਤਿ ਹਿਤੈਸ਼ੀ ਵੀਰ ਜ਼ਰਾ 'ਦਸਮ ਗ੍ਰੰਥ ਨਿਰਣੈ' ਵਿੱਚ ਵਰਤੀ ਹੋਈ ਘਟੀਆ ਸ਼ਬਦਾਵਲੀ ਅਤੇ ਕੀਤੇ ਨਿਰਣਿਆਂ ਦਾ ਸਰੂਪ ਗਹੁ ਨਾਲ ਵੇਖਣ। ਪਾਠਕਾਂ ਦੇ ਸ਼ੰਕਿਆਂ ਦੀ ਨਵਿਰਤੀ ਲਈ ਪ੍ਰਮਾਣੀਕ ਢੰਗ ਨਾਲ ਵੰਨਗੀ ਮਾਤਰ ਕੁਝ ਗੁਰਮਤਿ ਨਿਰਣੈ ਹੇਠ ਦਿਤੇ ਹਨ, ਬਾਕੀ ਵਿਸਥਾਰ ਸਬੰਧਤ ਪ੍ਰਕਰਣਾਂ ਵਿੱਚ ਦਿੱਤਾ ਗਿਆ ਹੈ।

ਗਿਆਨੀ ਜੀ ਅਰਦਾਸ ਦੀ ਪਹਿਲੀ ਪਉੜੀ ਬਾਰੇ ਲਿਖਦੇ ਹਨ ਕਿ 'ਭਗਉਤੀ' ਦਾ ਅਰਥ ਅਕਾਲ ਪੁਰਖ ਤਾਂ ਉਕਾ ਹੀ ਨਹੀਂ ਹੋ ਸਕਦਾ, 'ਸ੍ਰੀ ਭਗਉਤੀ ਜੀ ਸਹਾਇ' ਸਿਰਲੇਖ ਇਕ ਸਾਕਤ ਕਵੀ ਨੇ ਆਪਣੇ ਇਸ਼ਟ ਭਗਉਤੀ (ਦੁਰਗਾ) ਤੋਂ ਸਹਾਇਤਾ ਮੰਗੀ ਹੈ। (ਦਸਮ ਗ੍ਰੰਥ ਨਿਰਣੈ, ਪੰਨਾ 94)

ਗਿਆਨੀ ਜੀ ਨੂੰ ਸ਼ਾਇਦ ਪਤਾ ਨਾ ਹੋਵੇ ਕਿ ਵਾਰ ਸ੍ਰੀ ਭਗਉਤੀ ਜੀ' ਦੀ ਪਹਿਲੀ ਪਉੜੀ, ਜੋ ਸਿਖ ਜਗਤ ਵਿਚ ਅਰਦਾਸਿ ਦੇ ਨਾਂ ਕਰਕੇ ਪ੍ਰਸਿਧ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਦੀ ਨਿਜੀ ਰਚਨਾ ਹੈ। ਭਾਈ ਰਤਨ ਸਿੰਘ ਜੀ 'ਭੰਗੂ' ਨੇ ਸੰਮਤ 1898 ਵਿਚ 'ਪ੍ਰਾਚੀਨ ਪੰਥ ਪ੍ਰਕਾਸ਼' ਲਿਖਿਆ ਸੀ, ਉਸ ਵਿੱਚ ਇਹ ਅਖਰ ਮੌਜੂਦ ਹਨ:-

ਪ੍ਰਿਥਮ ਭਗੌਤੀ ਵਾਰ ਜੁ ਪਉੜੀ ।
ਪੜ੍ਹ ਪ੍ਰਿਥਮੇ ਆਪ ਸਤਿਗੁਰ ਜੋੜੀ । [ਪੰਨਾ 43

--- --- ---

ਨੌਂ ਪਾਤਸ਼ਾਹੀਅਨ ਲਯੋ ਧਿਆਇ ।
ਅਬ ਦਸਮਨ ਪਰ ਹੋਈ ਸਹਾਇ ।

ਫਿਰ ਕੋਸ਼ਾਂ ਵਿੱਚ 'ਭਗਉਤੀ' ਪਦ ਦੇ ਅਰਥ ਕਰਤਾ ਪੁਰਖ ਵੀ ਹਨ। ਪੰਥਕ ਵਿਦਵਾਨਾਂ ਦੀ ਵੀ ਪ੍ਰਚਲਤ ਅਰਥਾਂ ਨਾਲ ਪਰਸਪਰ ਸੰਮਤੀ ਹੈ। ਇਕ ਹੋਰ ਗੱਲ ਪਾਠਕਾਂ ਦੇ ਧਿਆਨ ਗੋਚਰਾ ਕਰਨੀ ਜ਼ਰੂਰੀ ਹੈ ਕਿ ਸਿਖ ਸਮਾਜ ਦੇ ਮਹਾਰਥੀ ਗਿਆਨੀ ਜੀ ਉਂਵ ਤਾਂ ਪ੍ਰੋ. ਸਾਹਿਬ ਸਿੰਘ ਜੀ ਦੇ ਰਚਿਤ ਗੁਰਬਾਣੀ ਵਿਆਕਰਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿੱਚ ਦਿਤੇ ਗਏ ਅਰਥਾਂ ਨੂੰ ਅਥਾਰਟੀ ਮੰਨਦੇ ਹਨ ਅਤੇ ਕਥਾ ਕਰਦਿਆਂ ਆਮ ਤੌਰ ਤੇ ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਕੀਤੇ ਹੋਏ ਨਿਰਣੈ ਹੀ ਸੰਗਤਾਂ ਦੀ ਭੇਟ ਕਰਦੇ ਹਨ, ਪਰ 'ਭਗਉਤੀ' ਵਾਲੇ ਅਰਥ ਜੋ ਪ੍ਰੋਫੈਸਰ ਜੀ ਨੇ 'ਅਕਾਲਪੁਰਖ' ਕੀਤੇ ਹਨ, ਉਸ ਬਾਰੇ ਆਪ ਨੇ ਆਪਣੀ ਪੁਸਤਕ ਵਿੱਚ ਕੋਈ ਜ਼ਿਕਰ ਤੱਕ ਨਹੀਂ ਕੀਤਾ। ਇਸ ਤੋਂ ਇਹ ਸਪਸ਼ਟ ਹੈ ਕਿ ਆਪ ਨੇ ਇਹ ਪ੍ਰਚਲਤ ਅਰਥ ਜਾਣ ਬੁਝ ਕੇ ਅਖੋਂ ਓਹਲੇ ਕਰ ਦਿਤੇ ਹਨ।

ਜਿਥੋਂ ਤੱਕ ਭਗਉਤੀ ਪਦ ਦੀ ਥਾਂ 'ਸਤਿਨਾਮ ਜੀ ਸਹਾਇ' ਆਦਿ ਪਦ ਆਪਣੇ ਕੋਲੋਂ ਵਰਤ ਕੇ ਅਰਦਾਸਿ ਕਰਨ ਦੀ ਸੇਧ ਦਿਤੀ ਹੈ, ਉਹ ਕਾਵਿ-ਦੋਸ਼ ਦੀ ਪ੍ਰਤੀਕ ਹੈ। ਫਿਰ ਅਜਿਹੇ ਸ਼ਬਦਾਂ ਦੀ ਅਦਲਾ-ਬਦਲੀ ਵੇਖ ਕੇ ਕਿਹੜੇ ਸਿਖ ਪਾਸੋਂ ਇਹ ਗੱਲ ਗੁਝੀ ਰਹੇਗੀ ਕਿ ਦਸਮ ਗ੍ਰੰਥ ਨਿਰਣੈ' ਦਾ ਕਰਤਾ ਵੀ ਭਸੌੜ-ਸਭੀਆਂ ਦੇ ਫਹੇ ਚੜ੍ਹ ਕੇ ਭਰਮ ਗਿਆਨ ਦੇ ਜਾਲ ਵਿਚ ਫਸ ਗਿਆ ਹੈ, ਜਦੋਂ ਕਿ ਆਪ ਨੇ ਉਹੀ ਬੋਲੀ ਬੋਲੀ ਹੈ ਜੋ ਕਿਸੇ ਸਮੇਂ 'ਪੰਥ ਖ਼ਾਲਸਾ ਦੀਵਾਨ' ਬੋਲਦਾ ਸੀ। ਜੇ ਗਿਆਨੀ ਜੀ ਪੰਡਿਤ ਕਰਤਾਰ ਸਿੰਘ 'ਦਾਖਾ' ਦਾ ਰਚਿਤ ਟ੍ਰੈਕਟ 'ਭਗਉਤੀ ਮੰਡਨ' ਪੜ੍ਹ ਲੈਂਦੇ ਤਾਂ ਆਪ ਨੂੰ ਆਪ ਦੀ ਰੁਚੀ ਅਨੁਸਾਰ ਭਾਸ਼ਾ ਵਿਗਿਆਨ ਦੀਆਂ ਲੀਹਾਂ ਤੇ ਘੜਿਆ ਹੋਇਆ ਉਤਰ ਵੀ ਮਿਲ ਜਾਣਾ ਸੀ ਕਿਉਂਕਿ ਪੰਡਿਤ ਜੀ ਨੇ ਪਦਾਂ ਦੀ ਨਿਰੁਕਤੀ ਅਨੁਸਾਰ

ਨਿਰਣੈ ਕੀਤੇ ਹਨ। ਬਾਕੀ 'ਭਗਉਤੀ' ਪਦ ਦੇ ਅਰਥਾਂ ਦੀ ਪ੍ਰਮਾਣਿਕਤਾ ਬਾਰੇ ਖ਼ਾਲਸਾ ਪੰਥ ਦੇ ਵਿਦਵਾਨਾਂ ਤੇ ਨਾਮ ਅਭਿਆਸੀਆਂ ਵਲੋਂ ਕੀਤੇ ਨਿਰਣਿਆਂ ਨਾਲ ਪਾਠਕਾਂ ਦੀ ਪੂਰੀ ਤਸੱਲੀ ਹੈ। ਪਰੰਪਰਾ ਤੋਂ ਜੋ ਭਾਵਨਾ ਖ਼ਾਲਸੇ ਵਿਚ ਭਰੀ ਗਈ ਹੈ, ਓਹ ਉਸੇ ਤਰ੍ਹਾਂ ਸੁਰਜੀਤ ਹੈ, ਤੇ ਸਦਾ ਸਤਿ ਸਰੂਪ ਦੀ ਸੋਧ ਵਿਖਾਉਂਦੀ ਰਹੇਗੀ। ਵਧੇਰੇ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਕੀ ਗ਼ਲਤ ਪਤੇ ਤੇ ਪਾਈ ਚਿਠੀ ਵੀ ਕਦੇ ਆਪਣੇ ਟਿਕਾਣੇ ਉਤੇ ਪਹੁੰਚ ਸਕਦੀ ਹੈ? ਨਹੀਂ। ਇਸੇ ਤਰ੍ਹਾਂ ਜੇ ਮੌਜੂਦਾ ਅਰਦਾਸਿ ਅਕਾਲ ਪੁਰਖ ਨਾਲ ਸਬੰਧਤ ਨਾ ਹੁੰਦੀ ਤਾਂ ਇਹ ਅਰਸ਼ੀ ਦਰਬਾਰ ਵਿਚ ਕਿਵੇਂ ਅਪੜਦੀ। ਇਸ ਅਰਦਾਸਿ ਦੇ ਆਸਰੇ ਕਿਤਨੇ ਸੂਰਮੇ ਸ਼ਹੀਦ ਹੋਏ ਤੇ ਕਿੰਨਿਆਂ ਨੂੰ ਇਸ ਦੀ ਬਦੌਲਤ ਅਰਸ਼ੀ ਤਾਕਤ ਮਿਲੀ। ਹਰ ਰੋਜ਼ ਸਿਖਾਂ ਦੀਆਂ ਮੰਗਾਂ ਪੂਰਨ ਹੁੰਦੀਆਂ ਹਨ।

ਅਸਲ ਵਿੱਚ ਅਕਾਲ ਪੁਰਖ ਦਾ ਕੋਈ ਨਿਸਚਿਤ ਸਰੂਪ ਨਹੀਂ, ਨਾ ਹੀ ਭਗਉਤੀ ਹੈ ਤੇ ਨਾ ਹੀ ਕੋਈ ਹੋਰ, ਕਿਉਂਕਿ ਦਿਸਦੀ ਅਤੇ ਅਣ-ਦਿਸਦੀ ਹਰੇਕ ਵਸਤੂ ਉਸ ਅਸੀਮ ਜੋਤਿ ਦਾ ਹੀ ਸਰੂਪ ਹੈ। ਅਕਲ ਜਿਥੇ ਆਪਣਾ ਅਨੁਮਾਨ ਲਾਉਂਦੀ ਹੈ ਉਥੇ ਇਹ ਵੀ ਪ੍ਰਵਾਨ ਕਰਦੀ ਹੈ ਕਿ ਜੋ ਸਾਨੂੰ ਅਕਾਲ ਪੁਰਖ ਦੀ ਪਛਾਣ ਹੀ ਨਹੀਂ ਤਾਂ ਅਸੀਂ ਫਿਰ ਅਰਦਾਸਿ ਕਿਸ ਅਗੇ ਕਰਦੇ ਹਾਂ? ਕਿਸ ਨੂੰ ਮੱਥਾ ਟੇਕਦੇ ਹਾਂ? ਜੇ ਗ਼ਲਤ ਸਰੂਪ ਅਗੇ ਇਹ ਕੁਝ ਕਰਦੇ ਹਾਂ ਤਾਂ ਨਿਸਚੇ ਹੀ ਸਾਡੀ ਘਾਲ ਬਿਰਥੀ ਜਾਵੇਗੀ ਅਤੇ ਅਕਾਲਪੁਰਖ ਤੱਕ ਅਰਦਾਸਿ ਨਹੀਂ ਪਹੁੰਚ ਸਕੇਗੀ। ਅਸੀਂ ਸੈਂਕੜੇ ਸਾਲਾਂ ਤੋਂ ਅਰਦਾਸਿ ਵਿੱਚ 'ਭਗਉਤੀ' (ਅਸੀਮ ਸ਼ਕਤੀ-੧ਓ) ਨੂੰ ਸਿਮਰ ਕੇ ਨਿਰੰਕਾਰੀ ਗੁਰੂ ਜੋਤਾਂ ਨੂੰ ਧਿਮਰਦੇ ਆਏ ਹਾਂ ਤੇ ਇਸੇ ਅਰਦਾਸਿ ਸਦਕੇ ਹਰ ਸਮੇਂ ਖ਼ਾਲਸਾ ਪੰਥ ਨੂੰ ਅਗਵਾਈ ਮਿਲਦੀ ਰਹੀ ਹੈ। ਬਹੁਤੇ ਪੁਰਾਣੇ ਇਤਿਹਾਸ ਨੂੰ ਛਡੋ, ਇਸੇ ਸਦੀ ਦਾ ਸ੍ਰੀ ਨਨਕਾਣਾ ਸਾਹਿਬ ਦਾ ਸਾਕਾ, ਪੰਜਾ ਸਾਹਿਬ ਦਾ ਸਾਕਾ, ਜੈਤੋ ਅਥਵਾ ਗੁਰੂ ਕੇ ਬਾਗ ਦੇ ਮੋਰਚੇ ਆਦਿ ਹੀ ਲੈ ਲਉ। ਇਨ੍ਹਾਂ ਵਿੱਚ ਪ੍ਰਚਲਤ ਅਰਦਾਸਿ ਹੀ ਹੁੰਦੀ ਰਹੀ ਅਤੇ ਪੰਥ ਨੂੰ ਸਦਾ ਜਿਤ ਪ੍ਰਾਪਤ ਹੁੰਦੀ ਰਹੀ। ਕੇਵਲ 'ਭਗਉਤੀ' ਅੱਖਰ ਨੂੰ ਹਿੰਦੂ ਧਰਮ ਦਾ ਪਦ ਸਮਝ ਕੇ ਇਸ ਨਾਲ ਨਫ਼ਰਤ ਤੇ ਵਾਦ-ਵਿਵਾਦ ਖੜਾ ਕਰਨਾ ਕੋਈ ਸਿਆਣਪ ਨਹੀਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂ ਸਾਹਿਬਾਂ ਵਲੋਂ ਹਿੰਦੂ ਮੁਸਲਮਾਨਾਂ ਅਤੇ ਹੋਰ ਧਰਮਾਂ ਦੇ ਕਈ ਸ਼ਬਦ ਵਰਤੇ ਗਏ ਹਨ ਅਤੇ ਉਹਨਾਂ ਸ਼ਬਦ-ਸਰੂਪਾਂ ਦਾ ਨਿਰੰਕਾਰ ਅਕਾਲ ਪੁਰਖ ਪ੍ਰਤੀ ਵੀ ਸੰਕੇਤ ਹੈ, ਅਸੀਂ ਉਨ੍ਹਾਂ ਤੇ ਸ਼ਕ ਕਿਉਂ ਨਹੀਂ ਕਰਦੇ? ਕੀ ਇਸ ਲਈ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ? ਨਹੀਂ, ਨਹੀਂ, ਸਿੱਖ ਧਰਮ ਵਿਚ ਇਹ ਵਿਲੱਖਣਤਾ ਹੈ ਕਿ ਜਿਨ੍ਹਾਂ ਸ਼ਬਦਾਂ ਨੂੰ ਹਿੰਦੂ ਵੀਰ ਵਿਅਕਤੀਗਤ ਰੂਪ ਵਿਚ ਮੰਨਦੇ ਹਨ, ਉਨ੍ਹਾਂ ਨੂੰ ਸਿੱਖ ਧਰਮ ਵਿੱਚ ਵਿਆਪਕ ਰੂਪ ਵਿੱਚ ਗੁਰੂ ਸਾਹਿਬਾਂ ਨੇ ਅਕਾਲ ਪੁਰਖ ਲਈ ਵਰਤ ਕੇ ਸਾਡਾ ਧਿਆਨ ੧ਓ ਵਲ ਮੋੜਿਆ ਤੇ ਏਕੇ ਨਾਲ ਜੋੜਿਆ ਹੈ। ਸੋ, ਉਸ ਵਿਆਪਕ-ਸ਼ਕਤੀ ਸ੍ਰੀ ਭਗਉਤੀ ਜੀ ਅਥਵਾ ਅਕਾਲੀ ਜੋਤਿ ਦੇ ਹੀ ਸਾਰੇ ਚਮਤਕਾਰ ਹਨ।

ਜੇ ਗਿਆਨੀ ਜੀ ਦੇ ਕਥਨ ਅਨੁਸਾਰ ਅਰਦਾਸਿ ਵਾਲੀ ਪਉੜੀ ਸਾਕਤ ਕਵੀ ਦੀ ਰਚਨਾ ਹੈ ਤਾਂ ਸਾਕਤ ਕਵੀ ਦੀ ਕਵਿਤਾ ਵਿਚ ਅਜਿਹੀ ਸ਼ਕਤੀ ਕਿਥੋਂ ਆ ਸਕਦੀ ਹੈ? ਜੇ ਆਖੋ ਕਿ ਸਾਕਤ ਦੀ ਕਵਿਤਾ ਵਿਚ ਵੀ ਸ਼ਕਤੀ ਹੁੰਦੀ ਹੈ ਤਾਂ ਫਿਰ ਸੰਤ ਤੇ ਸਾਕਤ ਦੀ ਕਵਿਤਾ ਵਿਚ ਫ਼ਰਕ ਕੀ ਹੋਇਆ? ਇਸ ਦਾ ਕਿਸੇ ਲੇਖਕ ਪਾਸ ਕੋਈ ਉਤਰ ਨਹੀਂ। ਆਪ ਨੇ ਇਹੋ ਜਿਹੀਆਂ ਬੇਥਵੀਆਂ ਹੀ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਬਚਿਤ੍ਰ ਨਾਟਕ, ਚੌਪਈ ਪਾਤਸ਼ਾਹੀ ੧੦ (ਹਮਰੀ ਕਰੋ ਹਾਥ ਦੈ ਰਛਾ) ਅਤੇ 'ਗਿਆਨ ਪ੍ਰਬੋਧ' ਆਦਿ ਰਚਨਾਵਾਂ ਬਾਰੇ ਮਾਰੀਆਂ ਹਨ। ਸੋ, 'ਦਸਮ ਗ੍ਰੰਥ ਨਿਰਣੈ' ਪੁਸਤਕ ਵਿੱਚ ਕੀਤੇ ਨਿਰਣਿਆਂ ਦੇ ਬਾਰੇ ਇਹ ਸਿਧਾਂਤ ਪ੍ਰਗਟ ਕਰਨਾ ਹੀ ਉਚਿਤ ਹੋਵੇਗਾ:-

ਉਘਰਿ ਗਇਆ ਜੈਸਾ ਖੋਟਾ ਢਬੂਆ, ਨਦਰਿ ਸਰਾਫਾ ਆਇਆ।
ਅੰਤਰਜਾਮੀ ਸਭੁ ਕਿਛੁ ਜਾਨੈ, ਉਸ ਤੇ ਕਹਾ ਛਪਾਇਆ। [ਪੰ. 381

KK

# ਕੀ ਸ੍ਰੀ ਦਸਮ ਗ੍ਰੰਥ ਗੁਰੂ ਕ੍ਰਿਤ ਨਹੀਂ?

ਗਿਆਨੀ ਭਾਗ ਸਿੰਘ ਜੀ ਨੇ ਆਪਣੀ ਪੁਸਤਕ ਦੇ 4 ਕਾਂਡਾਂ ਵਿਚ ਇਸ ਗਲ ਤੇ ਜੋਰ ਦਿੱਤਾ ਹੈ ਕਿ ਸ੍ਰੀ ਦਸਮ ਗ੍ਰੰਥ, ਗੁਰੂ ਕ੍ਰਿਤ ਨਹੀਂ। ਆਪ ਜੀ ਨੇ ਹਰ ਕਾਂਡ ਵਿਚ ਕੋਈ ਨ ਕੋਈ ਕਿੰਤੂ ਕਰਕੇ ਆਪਣੀ ਵਿਦਵਤਾ ਦਾ ਮੀਨਾ ਬਾਜ਼ਾਰ ਲਾਇਆ ਹੈ। ਪਰ ਇਸ ਵਿਦਿਅਕ ਯੁੱਗ ਵਿੱਚ ਨਿਰਾ ਕਿੰਤੂਵਾਦ ਸਫ਼ਲ ਨਹੀਂ ਹੁੰਦਾ। ਸੁਜਾਣ ਪਾਠਕ, ਲੇਖਕ ਦੇ ਵਿਚਾਰਾਂ ਦਾ ਝੁਕਾਅ ਵੇਖ ਕੇ ਝਟ ਅਨੁਮਾਨ ਲਾ ਲੈਂਦੇ ਹਨ ਕਿ ਲੇਖਕ ਦੀ ਦ੍ਰਿਸ਼ਟੀ ਇਕ ਪਖੀ ਹੈ, ਵਿਸ਼ਾਲ ਬ੍ਰਿਤੀ ਨਹੀਂ। ਦਸਮੇਸ਼ ਜੀ ਦੀ ਰਚਨਾ ਅਕਾਲ ਉਸਤਤਿ ਵਿਚ ਅਕਾਲ ਪੁਰਖ ਜੀ ਦੀ ਸਰਬ ਵਿਆਪਕਤਾ ਵਾਲਾ ਪਖ ਵੇਖੋ-

1-ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ,
ਕਹੂੰ ਜਤੀ ਕਹੂੰ ਕਾਮੀ, ਕਹੂ ਦੇਤ ਕਹੂੰ ਲੇਤ ਹੋ॥
2-ਕਹੂੰ ਬੇਦ ਰੀਤਿ ਕਹੂੰ ਤਾ ਸਿਉ ਬਿਪ੍ਰੀਤਿ,
ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗਨ ਸਮੇਤ ਹੋ॥[ਅਕਾਲ ਉਸਤਤਿ

ਸ੍ਰੀ ਦਸਮ ਗ੍ਰੰਥ ਜੀ ਦੇ ਪੁਰਾਤਨ ਹੱਥ ਲਿਖਤੀ ਸਰੂਪ ਵਾਚਣ ਤੋਂ ਪਤਾ ਲਗਦਾ ਹੈ ਕਿ ਇਸ ਗ੍ਰੰਥ ਦੇ ਕਈ ਨਾਂ ਪ੍ਰਚਲਿਤ ਰਹੇ ਹਨ। ਜਿਵੇਂ ਕਿ:-

(1) ਬਚਿਤ੍ਰ ਨਾਟਕ ਗ੍ਰੰਥ;
(2) ਦਸਵੇਂ ਪਾਤਸ਼ਾਹ ਕਾ ਗ੍ਰੰਥ;
(3) ਛੋਟਾ ਗ੍ਰੰਥ ਅਤੇ
(4) ਦਸਮ ਗ੍ਰੰਥ

ਭਾਈ ਕੇਸਰ ਸਿੰਘ ਛਿੱਬਰ ਜੀ ਨੇ ਬੰਸਾਵਲੀ ਨਾਮੇ ਵਿਚ ਇਸ ਗ੍ਰੰਥ ਬਾਰੇ ਇਉਂ ਜ਼ਿਕਰ ਕੀਤਾ ਹੈ:-

ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇ ਪਾਤਸ਼ਾਹ ਕੇ ਧਾਮ ॥
ਸੰਮਤ ਸਤਾਰਾ ਸੌ ਪੰਚਵੰਜਾ, ਬਹੁਤ ਖਿਡਾਵੈ ਲਿਖਾਰੀ ਨਾਮ॥
ਸਾਹਿਬ ਨੂੰ ਸੀ ਪਿਆਰਾ,
ਅਪਣੀ ਹਥੀ ਲਿਖਿਆ ਤਾ ਖਿਡਾਇਆ॥
ਬਚਨ ਕੀਤਾ, ਗ੍ਰੰਥ ਹੈ ਉਹ, ਇਹ ਅਸਾਡੀ ਹੈ ਖੇਡ ॥
ਨਾਲ ਨਾ ਮਿਲਾਇਆ, ਆਹਾ ਪਿਆਰਾ, ਕਉਨ ਜਾਨਹਿ ਭੇਦ॥

ਇਸ ਤਰ੍ਹਾਂ, ਭਾਈ ਕੇਸਰ ਸਿੰਘ ਛਿਬਰ ਅਨੁਸਾਰ ਉਪਰੋਕਤ ਗ੍ਰੰਥ, ਸਾਹਿਬਾਂ ਦਾ ਆਪਣਾ ਲਿਖਿਆ ਹੋਇਆ ਹੈ ਅਤੇ ਇਹ 1698 ਈ. ਨੂੰ ਸੰਪੂਰਨ ਹੋ ਗਿਆ ਸੀ। ਇਸ ਨੂੰ ਪੂਰਾ ਕਰਨ ਤੇ 13 ਵਰ੍ਹੇ ਲਗੇ। ਫਿਰ ਬਾਅਦ ਵਿਚ ਅਨੰਦਪੁਰ ਛੱਡਣ ਸਮੇਂ ਲਾਪਤਾ ਹੋ ਗਿਆ ਸੀ। ਫਿਰ ਵੀ ਭਾਈ ਮਨੀ ਸਿੰਘ ਜੀ ਵਲੋਂ ਮਾਤਾ ਸੁੰਦਰੀ ਜੀ ਨੂੰ ਲਿਖੀ ਚਿਠੀ ਤੋਂ ਸਿਧ ਹੁੰਦਾ ਹੈ, ਆਪ ਜੀ ਨੇ ਮੁੜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਖਿੰਡੀ ਪੁੰਡੀ ਰਚਨਾ ਨੂੰ ਇਕੱਤਰ ਕਰਨ ਦਾ ਉਪਰਾਲਾ ਕੀਤਾ ਤੇ ਉਪਲਬਧ ਬਾਣੀ ਨੂੰ ਬੀੜ ਰੂਪ ਵਿੱਚ ਸੰਕਲਤ ਕੀਤਾ, ਜਿਸ ਦੀ ਸੰਪੂਰਨਤਾ ਸੰਨ 1725-26 ਈ. ਵਿੱਚ ਹੋਈ ਦਸੀ ਜਾਂਦੀ ਹੈ। ਚਿਠੀ ਦਾ ਉਤਾਰਾ ਇਉਂ ਹੈ:-

ੴ ਅਕਾਲ ਸਹਾਏ

ਪੂਜ ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੋਤ ਬੰਦਨਾ। ਬਹੁਰੋ ਸਮਾਚਾਰ ਵਾਚਨਾ ਕਿ ਇਧਰ ਆਉਨ ਪਰ ਸਾਡਾ ਸਰੀਰ ਵਾਯੂ ਕਾ ਅਧਿਕ ਵਿਕਾਰੀ ਹੋਇ ਗਇਆ ਹੈ। ਸੁਅਸਤ[1] ਨਹੀਂ ਰਹਿਆ। ਤਾਪ ਦੀ ਕਥਾ ਦੋ ਬਾਰ ਸੁਨੀ। ਪਰ ਮੰਦਿਰ ਕੀ ਸੇਵਾ ਮੇਂ ਕੋਈ ਆਲਕੁ[2] ਨਾਹੀ। ਦੇਸ ਵਿੱਚ ਖਾਲਸੇ ਦਾ ਬਲੁ ਛੁਟਿ ਗਇਆ[3] ਹੈ। ਸਿੰਘ ਪਰਬਤਾਂ ਬਬਾਨਾਂ[4] ਵਿੱਚ ਜਾਇ ਬਸੇ ਹੈਨ। ਮਲੇਛੋਂ[5] ਕੀ ਦੇਸ ਮੇਂ ਦੋਹੀ[6] ਹੈ। ਬਸਤੀ ਮੇਂ ਬਾਲਕ ਜੁਵਾ[7] ਇਸਤ੍ਰੀ ਸਲਾਮਤੁ[8] ਨਾਹੀ। ਮੁਛ ਮੁਛ[9] ਕਰਿ ਮਾਰਦੇ ਹੈਨ। ਗੁਰੂ ਦਰੋਹੀ[10] ਭੀ ਉਹਨਾਂ ਦੇ ਸੰਗੁ ਮਿਲਿ ਗਏ ਹੈਨ। ਹੰਦਾਲੀਏ ਮਿਲ ਕਰਿ ਮੁਕਬਰੀ[11] ਕਰਦੇ ਹਨ। ਸਬੀ ਚੱਕ[12] ਛੋਡ ਗਏ ਹੈਨ। ਮੁਤਸਦੀ[13] ਭਾਗ ਗਏ ਹਨ। ਸਾਡੇ ਪਰ ਅਬੀ ਤੋਂ ਅਕਾਲ ਕੀ ਰੱਛਾ[14] ਹੈ। ਕਲ ਕੀ ਖਬਰ ਨਾਹੀਂ। ਸਾਹਿਬਾਂ[15] ਦੇ ਹੁਕਮ ਅਟਲ ਹੈਨ। ਬਿਨੋਦ ਸਿੰਘ ਦੇ ਪੁਤਰੇਲੇ[16] ਦਾ ਹੁਕਮ ਸਤੁ[17] ਹੋਇ ਗਇਆ ਹੈ। ਪੋਥੀਆਂ ਜੋ ਝੰਡਾ ਸਿੰਘ ਦੇ ਹਾਥਿ ਭੇਜੀ ਥੀਂ। ਉਨਾਂ ਵਿਚ ਸਾਹਿਬਾਂ ਦੇ 303 ਚਰਿਤ੍ਰ ਉਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਲ ਵਿਚਿ

---

1-ਸਿਹਤ 2-ਆਲਸ 3-ਸ਼ਕਤੀ ਖ਼ਤਮ ਹੋ ਗਈ ਹੈ 4-ਜੰਗਲਾਂ 5-ਪਾਪੀਆਂ 6-ਘੱਲ ਬਾਲਾ 7-ਜੁਆਨ 8-ਸੁਰਖਿਅਤ 9-ਟੋਟੇ ਟੋਟੇ 10-ਧਰੋਹੀ 11-ਚੁਗਲੀ 12-ਅੰਮ੍ਰਿਤਸਰ 13-ਲੇਖਾ ਕਰਨ ਵਾਲੇ 14-ਰਖਿਆ 15-ਗੁਰੂ ਗੋਬਿੰਦ ਸਿੰਘ ਜੀ 16-ਪੁਤਰ 17-ਅਕਾਲ ਚਲਾਣਾ।

ਦੇਨਾ ਜੀ। ਨਾਮ ਮਾਲਾ ਦੀ ਪੋਥੀ ਦੀ ਖਬਰੁ ਅਬੀ ਮਿਲੀ ਨਾਹੀ। ਕ੍ਰਿਸ਼ਨਾਵਤਾਰ ਪੂਰਬਾਰਧ ਤੋਂ ਮਿਲਾ। ਉਤਰਾਰਧ ਨਾਹੀ। ਜੇ ਮਿਲਾ ਅਸੀ ਭੇਜ ਦੇਵਾਂਗੇ। ਦੇਸ ਵਿਚ ਗੌਗਾ[18] ਹੈ ਕਿ ਬੰਦਾ ਮੁਕਤਿ ਹੋਇ ਭਾਗ ਗਇਆ ਹੈ। ਸਾਹਿਬ ਬਹੁੜੀ ਕਰਨਗੇ। ਤੋਲਾ 4 ਸਾਹਿਬਜ਼ਾਦੇ ਕੀ ਘਰਨੀ[19] ਕੇ ਅਭੂਖਨ ਲਈ ਗੁਰੂ ਕਿਆਂ ਖੰਡੂਰ ਸੇ ਭੇਜਾ ਹੈ। ਰਜਤਪਨ[20] ਬੀ ਝੰਡਾ ਸਿੰਘ ਸੇ ਭਰ ਪਾਨੇ[21] ਪੰਜ ਰਜਤਪਨ ਇਸੇ ਤੋਸ਼ਾ[22] ਦੀਆਂ, ਇਸਨੂੰ ਬਦਰਕਾ ਬੀ ਹੈ। ਇਸ ਸੇ ਉਠਿ ਜਾਵੇਂਗੇ। ਮੁਸਤਦੀਓ[23] ਨੇ ਹਿਸਾਬ ਨਾਹੀ ਦੀਆ। ਜੋ ਦੇਂਦੇ ਤਾਂ ਬੜੇ ਸ਼ਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰ ਕੀ ਰਛਿਆ ਰਹੀ ਤਾਂ ਕੁਆਰ[24] ਦੇ ਮਹੀਨੇ ਆਵਾਗੇ। ਮਿਤੀ ਵੈਸਾਖ 22-ਦਸਖਤ ਮਨੀ ਸਿੰਘ ਗੁਰੂ ਚਕੁ ਬੁੰਗਾ।

ਜੁਆਬ ਮੋਰੀ ਮੇਂ 25

ਸੋ, ਉਪਰੋਕਤ ਹਵਾਲਿਆਂ ਤੋਂ ਸਿਧ ਹੁੰਦਾ ਹੈ ਕਿ ਇਕ ਵਾਰ ਸਾਹਿਬਾਂ ਨੇ ਆਪ ਇਸ ਗ੍ਰੰਥ ਦਾ ਸੰਪਾਦਨ ਕੀਤਾ ਸੀ ਤੇ ਫਿਰ ਦੂਜੀ ਵਾਰ ਭਾਈ ਸਾਹਿਬ ਮਨੀ ਸਿੰਘ ਜੀ ਨੇ ਕਿਉਂਕਿ ਪਹਿਲਾਂ ਸੰਪਾਦਿਤ ਗ੍ਰੰਥ ਸਰਸਾ ਨਦੀ ਦੀ ਭੇਟਾ ਹੋ ਗਿਆ ਸੀ।

ਉਂਞ ਤਾਂ ਸ੍ਰੀ ਦਸਮ ਗ੍ਰੰਥ ਦੇ ਕਈ ਹਥ-ਲਿਖਤੀ ਸਰੂਪ ਉਪਲਬਧ ਹਨ, ਪ੍ਰੰਤੂ ਖੋਜੀ ਸਜਣ ਹੇਠ ਲਿਖੀਆਂ ਬੀੜਾਂ ਨੂੰ ਵਿਸ਼ੇਸ਼ ਮਹਾਨਤਾ ਦਿੰਦੇ ਹਨ:-

(1) ਦਸਵੇਂ ਪਾਤਸ਼ਾਹ ਦਾ ਗ੍ਰੰਥ-ਭਾਈ ਸਾਹਿਬ ਭਾਈ ਮਨੀ ਸਿੰਘ ਜੀ ਵਾਲੀ ਬੀੜ ਜੋ ਇਸ ਸਮੇਂ ਸੁਵਰਗਵਾਸੀ ਰਾਜਾ ਗੁਲਾਬ ਸਿੰਘ ਜੀ ਸੇਠੀ ਦੇ ਪ੍ਰਵਾਰ ਪਾਸ ਦਿਲੀ ਵਿਖੇ ਸੁਰਖਿਅਤ ਹੈ (ਇਸ ਨੂੰ ਹੀ ਬਾਬਾ ਦੀਪ ਸਿੰਘ ਵਾਲੀ ਬੀੜ ਕਹਿੰਦੇ ਹਨ-ਦੇਖੋ ਮਹਾਨ ਕੋਸ਼)

(2) ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਵਾਲੀ ਬੀੜ : ਮਿਸਲ ਪਟਨਾ ਜੀ ਦੀ ਨਕਲ।

(3) ਦੀਵਾਨ-ਖ਼ਾਨਾ ਸੰਗਰੂਰ ਵਾਲੀ ਬੀੜ।

---

18-ਅਫਵਾਹ 19-ਘਰ ਵਾਲੀ 20-ਚਾਂਦੀ ਦੇ ਰੁਪਏ 21-ਲੈ ਲੈਣੇ 22-ਸਫਰ ਖ਼ਰਚ 23-ਮੁਨਸ਼ੀ 24-ਅਸੂ 25-ਬਾਸ (ਡਾਂਗ) ਦੇ ਪੋਲ ਵਿੱਚ।

(4) ਗੁਰਦਵਾਰਾ ਮੋਤੀ ਬਾਗ਼ ਪਟਿਆਲਾ ਵਾਲੀ ਬੀੜ।

(5) ਤਖ਼ਤ ਪਟਨਾ ਸਾਹਿਬ ਦੇ ਗ੍ਰੰਥੀ ਭਾਈ ਸੁਖਾ ਸਿੰਘ ਵਾਲੀ ਬੀੜ।

ਖੋਜੀਆਂ ਵਿੱਚ ਨੰਬਰ ਇਕ ਵਾਲੀ ਬੀੜ ਪ੍ਰਮਾਣੀਕ ਮੰਨੀ ਜਾਂਦੀ ਹੈ।

ਪੁਰਾਤਨ ਕਾਲ (ਭਾਵ ਗੁਰੂ ਸਾਹਿਬ ਦੇ ਸਮੇਂ) ਤੋਂ ਹੀ ਸਿੱਖਾਂ ਨੂੰ ਹੁਕਮ ਸੀ ਕਿ ਉਹ ਆਦਿ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਨਾਲ ਨਾਲ ਸ੍ਰੀ ਦਸਮ ਗ੍ਰੰਥ ਵਿਚੋਂ ਵੀ ਬਾਣੀ ਕੰਠ ਕਰਨ। ਅੰਮ੍ਰਿਤ-ਸਿੰਚਾਰ ਦੀ ਮਰਯਾਦਾ ਸਮੇਂ 5 ਵਿਚੋਂ 3 ਬਾਣੀਆਂ ਸ੍ਰੀ ਦਸਮ ਗ੍ਰੰਥ ਵਿਚੋਂ ਹੀ ਪੜ੍ਹੀਆਂ ਜਾਂਦੀਆਂ ਹਨ। ਇਸ ਤੋਂ ਬਿਨਾਂ ਰਹਿਤਨਾਮਾ ਭਾਈ ਦੇਸਾ ਸਿੰਘ ਜੀ ਵਿਚ ਵੀ ਸਿਖਾਂ ਪ੍ਰਤੀ ਇਹ ਉਪਦੇਸ਼ ਹੈ:-

ਦੂਹੂੰ ਗ੍ਰੰਥ ਮੈ ਬਾਨੀ ਜੋਈ॥ ਚੁਨ ਚੁਨ ਕੰਠ ਕਰੈ ਨਿਤ ਸੋਈ॥

ਅਜਿਹੇ ਪੰਥ-ਸਨਮਾਨਿਤ ਸ੍ਰੀ ਦਸਮ ਗ੍ਰੰਥ ਬਾਰੇ ਗਿਆਨੀ ਭਾਗ ਸਿੰਘ ਜੀ ਆਪਣੀ ਪੁਸਤਕ ਦੇ ਪੰਨਾ 35 ਤੇ ਲਿਖਦੇ ਹਨ-

''ਉਪਰੋਕਤ ਗ੍ਰੰਥ ਦਸਵੇਂ ਗੁਰੂ ਜੀ ਦਾ ਨਹੀਂ, ਇਹ ਕੇਵਲ ਨਾਮ ਧਰੀਕ ਹੀ ਦਸਮ ਗ੍ਰੰਥ ਹੈ। ਇਸ ਹਿਤ ਇਸ ਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਜਾਂ ''ਦਸਮ ਗੁਰੂ ਗ੍ਰੰਥ'' ਕਹਿਣਾ ਤਾਂ ਕਿਤੇ ਰਿਹਾ ਸਿਰਫ 'ਦਸਮ ਗ੍ਰੰਥ' ਆਖਣਾ ਵੀ ਇਕ ਵਡੀ ਭੁਲ ਹੈ।''

ਜਿਸ ਲੇਖਕ ਦੇ ਦਿਮਾਗ਼ ਵਿਚ ਹੀ ਇਹ ਗਲ ਸਮਾਈ ਹੋਈ ਹੋਵੇ ਕਿ ਉਕਤ ਗ੍ਰੰਥ ਨੂੰ 'ਦਸਮ ਗ੍ਰੰਥ' ਆਖਣਾ ਹੀ ਇਕ ਵਡੀ ਭੁੱਲ ਹੈ, ਉਸ ਦੇ ਬਾਕੀ ਵਿਚਾਰਾਂ ਨੂੰ ਬਿਨਾ ਪੜ੍ਹੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹ ਦਸਮ ਗ੍ਰੰਥ ਦਾ ਕਿੰਨਾ ਕਟੜ ਵਿਰੋਧੀ ਹੋਵੇਗਾ। ਉਨ੍ਹਾਂ ਨੇ ਹੁਣ ਤਕ ਉਨ੍ਹਾਂ ਸਾਰੇ ਹਿੰਦੂ, ਸਿਖ ਅਤੇ ਮੁਸਲਮਾਨ ਇਤਿਹਾਸਕਾਰਾਂ, ਗਿਆਨੀਆਂ ਅਤੇ ਖੋਜੀਆਂ ਨੂੰ ਭੁਲੜ ਮੰਨਿਆ ਹੈ, ਜਿਨ੍ਹਾਂ ਨੇ ਯੋਗ ਪ੍ਰਮਾਣ ਦੇ ਕੇ ਇਸ ਗ੍ਰੰਥ ਨੂੰ ਦਸਮੇਸ਼ ਕ੍ਰਿਤ ਸਿਧ ਕੀਤਾ ਹੈ।

ਗਿਆਨੀ ਜੀ ਦੀ ਪੁਸਤਕ ਦਾ ਨਾਮ 'ਦਸਮ ਗ੍ਰੰਥ ਨਿਰਣੈ' ਪੜ੍ਹ ਕੇ ਕਈ ਸ਼ਰਧਾਲੂ ਅਤੇ ਇਸ ਗ੍ਰੰਥ ਨਾਲ ਪਿਆਰ ਕਰਨ ਵਾਲੇ ਸਜਣ ਇਸ ਨੂੰ ਪੜ੍ਹਦੇ ਹਨ, ਪਰ ਜਦੋਂ ਸ਼ਰਧਾ ਦੀ ਥਾਂ ਨਿੰਦਾ ਕੀਤੀ ਵੇਖਦੇ ਹਨ ਤਾਂ ਲੇਖਕ ਪ੍ਰਤੀ ਇਸ ਤਰ੍ਹਾਂ ਆਖਦੇ ਹਨ ਕਿ-

ਉਪਦੇਸੁ ਕਰੇ, ਕਰਿ ਲੋਕ ਦਿੜਾਵੈ ॥

ਅਪਨਾ ਕਹਿਆ, ਆਪਿ ਨ ਕਮਾਵੈ ॥

[ਰਾਮਕਲੀ ਮਹਲਾ ੫- ਪੰਨਾ ੮੮੭

ਇਸ ਤੋਂ ਪਹਿਲਾਂ ਕਿ ਗਿਆਨੀ ਜੀ ਦੇ ਉਟੰਕਣਾਂ ਦਾ ਉਤਰ ਕ੍ਰਮ ਅਨੁਸਾਰ ਦਿਤਾ ਜਾਵੇ, ਯੋਗ ਹੋਵੇਗਾ ਕਿ ਭਾਈ ਕਾਨ੍ਹ ਸਿੰਘ ਜੀ ਨਾਭਾ ਦੀ ਲਿਖਤ ''ਗੁਰਮਤ ਸੁਧਾਕਰ' ਦਾ ਉਹ ਫੁਟ-ਨੋਟ ਵੀ ਪਾਠਕਾਂ ਦੀ ਦ੍ਰਿਸ਼ਟਿ ਗੋਚਰ ਕਰ ਦਿਤਾ ਜਾਵੇ ਜਿਹੜਾ ਕਿ ਭਾਈ ਮਹਿਤਾਬ ਸਿੰਘ ਜੀ ਦੀ ਸਾਖੀ ਨਾਲ ਸਬੰਧਤ ਹੈ:-

''ਭਾਈ ਮਹਿਤਾਬ ਸਿੰਘ ਜੀ ਮੱਸੇ ਰੰਘੜ ਦੇ ਹਥੋਂ (ਸਾਲ 1797 ਈ.) ਵਿੱਚ ਦਰਬਾਰ ਅੰਮ੍ਰਿਤਸਰ ਜੀ ਦੀ ਬੇਅਦਬੀ ਦਾ ਹਾਲ ਸੁਣ ਕੇ ਬੀਕਾਨੇਰ ਤੋਂ ਅੰਮ੍ਰਿਤਸਰ ਜੀ ਉਪੜਨ ਲਈ ਰਾਹ ਜਾਂਦੇ ਦਮਦਮੇ ਸਾਹਿਬ ਆ ਪਹੁੰਚੇ। ਪੰਥ ਨੇ ਉਨ੍ਹਾਂ ਦੀ ਰਾਏ ਭੀ ਦਸਮ ਗ੍ਰੰਥ ਵਿਸ਼ਯ ਤੇ ਲਈ, ਤਾਂ ਉਨ੍ਹਾਂ ਆਖਿਆ ਕਿ ਜੇ ਮੈਂ ਮਸੇ ਨੂੰ ਮਾਰ ਕੇ ਮੁੜ ਦਮਦਮੇ ਸਾਹਿਬ ਆਇਆ ਤਾਂ ਬੀੜ ਭਾਈ ਮਨੀ ਸਿੰਘ ਜੀ ਦੀ ਕਾਇਮ ਰਹੇ ਅਰ ਜੇ ਮੈਂ ਸ੍ਰੀ ਅੰਮ੍ਰਿਤਸਰ ਹੀ ਸ਼ਹੀਦ ਹੋ ਗਿਆ ਤਾਂ ਜਿਲਦ ਖੋਲ੍ਹ ਕੇ ਜੁਦੀਆਂ ਜੁਦੀਆਂ ਪੋਥੀਆਂ ਬਣਾਈਆਂ ਜਾਣ। ਭਾਈ ਮਤਾਬ ਸਿੰਘ ਜੀ ਬਹਾਦਰੀ ਨਾਲ ਪਾਮਰ ਅਨਿਆਈ ਮਸੇ ਨੂੰ ਮਾਰ ਕੇ ਜੈਕਾਰੇ ਗਜਾਉਂਦੇ ਹੋਏ ਦਮਦਮੇ ਸਾਹਿਬ ਆਏ। ਪੰਥ ਨੇ ਭਾਈ ਸਾਹਿਬ ਮਤਾਬ ਸਿੰਘ ਜੀ ਦਾ ਭਾਰੀ ਸਨਮਾਨ ਕੀਤਾ ਔਰ ਉਨ੍ਹਾਂ ਦੇ ਬਚਨ ਅਨੁਸਾਰ ਦਸਮ ਗ੍ਰੰਥ ਦੀ ਬੀੜ ਭਾਈ ਮਨੀ ਸਿੰਘ ਜੀ ਦੇ ਲਿਖੇ ਕ੍ਰਮ ਅਨੁਸਾਰ. ਕਾਯਮ ਰਹੀ।...''

ਹੁਣ ਗਿਆਨੀ ਭਾਗ ਸਿੰਘ ਜੀ ਦੇ ਕੀਤੇ ਉਟਕੰਣਾਂ ਦਾ ਉਤਰ ਕ੍ਰਮਵਾਰ ਅੰਕਿਤ ਕੀਤਾ ਜਾਂਦਾ ਹੈ:-

ਕਿੰਤੂ ਨੰਬਰ 1

ਸ੍ਰੀ ਦਸਮ ਗ੍ਰੰਥ ਗੁਰੂ ਜੀ ਨੇ ਜਾਣ ਬੁਝ ਕੇ ਆਪ ਸੰਪਾਦਤ ਨਹੀਂ ਸੀ ਕੀਤਾ ਸਗੋਂ ਸਿੱਖਾਂ ਦੀ ਬੇਨਤੀ ਕਰਨ ਤੇ ਵੀ ਆਪ ਨੇ ਗ੍ਰੰਥ ਸੰਪਾਦਤ ਕਰਨ ਤੋਂ ਨਾਂਹ ਕਰ ਦਿੱਤੀ ਜਿਸ ਦੀ ਗਵਾਹੀ ਗਿਆਨੀ ਗਿਆਨ ਸਿੰਘ ਜੀ ਦਿੰਦੇ ਹਨ। ਇਸ ਵਿੱਚ ਭੰਗ, ਅਫ਼ੀਮ ਆਦਿ ਨਸ਼ਿਆਂ ਦੀਆਂ ਪ੍ਰੇਰਕ ਅਤੇ ਵਿਭਚਾਰਕ ਸਿਖਿਆਵਾਂ ਹਨ।

ਉਤਰ-

ਇਹ ਉਟੰਕਣ ਗਿਆਨੀ ਗਿਆਨ ਸਿੰਘ ਜੀ ਕਰਤਾ 'ਪੰਥ ਪ੍ਰਕਾਸ਼' ਦੇ ਆਧਾਰ ਉਤੇ ਕੁਝ ਇਕ ਰਚਨਾਵਾਂ ਨੂੰ ਓਪਰੀ ਨਜ਼ਰ

ਨਾਲ ਪੜ੍ਹ ਕੇ ਕੀਤਾ ਗਿਆ ਹੈ। ਜਿਥੋਂ ਤਕ 'ਦਸਮ ਗ੍ਰੰਥ' ਨੂੰ ਸਤਿਗੁਰੂ ਜੀ ਦੇ ਆਪ ਸੰਪਾਦਤ ਕਰਨ ਦੀ ਗਲ ਹੈ, ਗਿਆਨੀ ਗਿਆਨ ਸਿੰਘ ਜੀ ਤੋਂ ਕਿਤੇ ਪਹਿਲਾਂ ਭਾਈ ਕੇਸਰ ਸਿੰਘ ਜੀ ਛਿੱਬਰ ਲਿਖ ਗਏ ਹਨ ਕਿ ਸਤਿਗੁਰੂ ਜੀ ਨੇ ਇਕ ਗ੍ਰੰਥ ਬਣਾਇਆ ਜਿਸ ਨੂੰ ਆਦਿ ਗ੍ਰੰਥ ਨਾਲ ਨਹੀਂ ਮਿਲਾਇਆ। ਭਾਈ ਕੇਸਰ ਸਿੰਘ ਛਿੱਬਰ ਵਾਲੀ ਗਲ ਹੀ ਸਾਰਾ ਇਤਿਹਾਸ ਅਤੇ ਬਾਕੀ ਲਿਖਾਰੀ ਦਸਦੇ ਹਨ ਪਰ ਗਿਆਨੀ ਗਿਆਨ ਸਿੰਘ ਵਾਲੀ ਸਾਖੀ ਹੋਰ ਕਿਸੇ ਵੀ ਲੇਖਕ ਨੇ ਨਹੀਂ ਲਿਖੀ, ਕੀ ਕਾਰਣ ਹੈ? ਕੀ ਗਿਆਨੀ ਗਿਆਨ ਸਿੰਘ ਜੀ ਨੂੰ ਇਹ ਅਕਾਸ਼ ਬਾਣੀ ਹੋਈ ਸੀ ਕਿ ਜਿਹੜੀ ਗਲ ਸਤਿਗੁਰੂ ਜੀ ਦੇ ਸਮਕਾਲੀ ਲਿਖਾਰੀਆਂ ਨੇ ਨਹੀਂ ਲਿਖੀ, ਉਹ ਉਸ ਨੇ ਲਿਖ ਮਾਰੀ ਹੈ।

ਫਿਰ ਗਿਆਨੀ ਗਿਆਨ ਸਿੰਘ ਜੀ ਦੀਆਂ ਹੋਰ ਇਤਿਹਾਸਕ ਗਲਤੀਆਂ ਅਸੀਂ ਇਥੇ ਨਹੀਂ ਲਿਖਣਾ ਚਾਹੁੰਦੇ ਪਰ ਕੇਵਲ ਵੰਨਗੀ ਮਾਤਰ ਦਸਦੇ ਹਾਂ ਕਿ ਉਨ੍ਹਾਂ ਨੇ ਲਿਖਿਆ ਹੈ ਕਿ ਜਦੋਂ ਸਤਿਗੁਰੂ ਜੀ ਮਾਛੀਵਾੜੇ ਦੇ ਜੰਗਲਾਂ ਵਿਚ ਡੇਰੇ ਲਾਏ ਸਨ ਤਾਂ ਅਫੀਮ ਅਤੇ ਭੰਗ ਨਾ ਮਿਲਣ ਕਰਕੇ ਅੱਕ ਦੇ ਡੋਡੇ ਖਾ ਕੇ ਉਨ੍ਹਾਂ ਨੇ ਨਸ਼ਾ ਪੂਰਾ ਕੀਤਾ। ਕੀ ਇਹ ਗਵਾਹੀ ਕੋਈ ਗੁਰਸਿਖ ਮੰਨ ਲਏਗਾ? ਕਦਾਚਿਤ ਨਹੀਂ।

ਇਹ ਗਲ ਸੰਭਵ ਹੈ ਕਿ ਅਜੋਕੀ ਬੀੜ ਹਜ਼ੂਰ ਦੇ ਆਪਣੇ ਕਰ ਕਮਲਾਂ ਨਾਲ ਸੰਪਾਦਤ ਨਾ ਕੀਤੀ ਗਈ ਹੋਵੇ, ਭਾਈ ਮਨੀ ਸਿੰਘ ਜੀ ਤੇ ਮਾਤਾ ਸੁੰਦਰੀ ਜੀ ਦੇ ਸਮਿਲਤ ਯਤਨਾਂ ਦੇ ਸਦਕਾ ਤਿਆਰ ਹੋਈ ਹੋਵੇ, ਜਿਵੇਂ ਕਿ ਪਿਛੇ ਅੰਕਿਤ ਭਾਈ ਸਾਹਿਬ ਦੀ ਚਿੱਠੀ ਤੋਂ ਸਾਬਤ ਹੁੰਦਾ ਹੈ। ਮਾਤਾ ਜੀ ਅਤੇ ਭਾਈ ਮਨੀ ਸਿੰਘ ਜੀ ਨੇ ਖੇਰੂ ਖੇਰੂ ਹੋਈ ਬਾਣੀ ਨੂੰ ਇਕਤਰ ਕੀਤਾ ਤੇ ਬੀੜ ਤਿਆਰ ਕੀਤੀ। ਹੋ ਸਕਦਾ ਹੈ ਕਿ ਇਸ ਬੀੜ ਦਾ ਕ੍ਰਮ ਜਾਂ ਤਤਕਰਾ ਹਜ਼ੂਰ ਦੁਆਰਾ ਸੰਪਾਦਤ ਕੀਤੀ ਗਈ ਬੀੜ ਨਾਲੋਂ ਕੁਝ ਵਖ ਹੋਵੇ ਜਿਸ ਕਾਰਨ ਵਾਦ-ਵਿਵਾਦ ਨੇ ਜਨਮ ਲਿਆ ਅਤੇ ਜਿਸ ਦੀ ਸਮਾਪਤੀ ਭਾਈ ਮਹਿਤਾਬ ਸਿੰਘ ਜੀ ਨੇ ਕਰਵਾਈ। ਪਰ ਇਹ ਵਾਦ-ਵਿਵਾਦ ਸਾਹਿਬਾਂ ਦੀ ਬਾਣੀ ਦੀ ਪ੍ਰਮਾਣੀਕਤਾ ਬਾਰੇ ਨਹੀਂ ਸੀ ਜਿਵੇਂ ਕਿ ਉਪਰੋਕਤ ਫੁਟ ਨੋਟ ਤੋਂ ਸਪਸ਼ਟ ਹੈ। ਹੁਣ ਜੇ ਕੋਈ ਆਪਣੇ ਆਪ ਨੂੰ ਭਾਈ ਮਨੀ ਸਿੰਘ ਤੇ ਮਾਤਾ ਸੁੰਦਰ ਕੌਰ ਜੀ ਤੋਂ ਵਧ ਸਾਹਿਬਾਂ ਦੇ ਨੇੜੇ ਸਮਝਦਾ ਹੋਵੇ ਤਾਂ ਇਸ ਬਾਰੇ ਇਹ

ਕਹਿ ਸਕਦੇ ਹਾਂ ਕਿ-

"ਆਪੇ ਮੈਂ ਰਜੀ ਪੁਜੀ, ਆਪੇ ਮੇਰੇ ਬਚੇ ਜੀਵਣ"

ਜਿਥੋਂ ਤੱਕ ਗ੍ਰੰਥ ਵਿਚਲੀਆਂ ਰਚਨਾਵਾਂ ਦੇ ਭੰਗ, ਅਫ਼ੀਮ ਆਦਿ ਨਸ਼ਿਆਂ ਅਤੇ ਵਿਭਚਾਰ ਦੀਆਂ ਪ੍ਰੇਰਕ ਹੋਣ ਦਾ ਸਬੰਧ ਹੈ, ਗਿਆਨੀ ਭਾਗ ਸਿੰਘ ਜੀ ਦੀ ਬੁੱਧੀ ਨੂੰ ਕੀ ਆਖੀਏ? ਸ੍ਰੀ ਦਸਮ ਗ੍ਰੰਥ ਵਿਚ ਜਿਥੇ ਜਾਪੁ ਸਾਹਿਬ, ਅਕਾਲ ਉਸਤਤਿ, ਸਵੱਯੇ, ਸ਼ਬਦ ਹਜ਼ਾਰੇ, ਗਿਆਨ ਪ੍ਰਬੋਧ ਅਤੇ ਚੌਪਈ ਆਦਿ ਬਾਣੀਆਂ ਆਧਿਆਤਮਕ, ਭਗਤੀ ਭਾਵ ਤੇ ਨਾਮ ਰਸ ਨਾਲ ਭਰਪੂਰ ਹਨ, ਉਥੇ ਚੌਬੀਸ ਅਵਤਾਰ ਤੇ ਚੰਡੀ ਚਰਿਤ੍ਰ ਵਰਗੀਆਂ, ਇਤਿਹਾਸਕ ਅਤੇ ਮਿਥਿਹਾਸਕ ਅਨੁਵਾਦਿਕ ਰਚਨਾਵਾਂ ਹਨ। ਜਿਥੇ ਜ਼ਫ਼ਰਨਾਮੇ ਵਰਗੇ ਇਤਿਹਾਸਕ ਦਸਤਾਵੇਜ਼ ਹਨ ਉਥੇ ਤ੍ਰੀਆ ਚਰਿਤ੍ਰਾਂ ਵਰਗੀਆਂ ਨੀਤੀ ਪੂਰਕ ਰਚਨਾਵਾਂ ਹਨ ਜਿਨ੍ਹਾਂ ਨੂੰ ਗਿਆਨੀ ਜੀ ਅਸ਼ਲੀਲ ਅਤੇ ਵਿਭਚਾਰਕ ਦੱਸਦੇ ਹਨ। ਜੇ ਧਿਆਨ ਨਾਲ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹਿਆ ਜਾਵੇ ਤਾਂ ਹਰ ਪਾਠਕ ਮਹਿਸੂਸ ਕਰੇਗਾ ਕਿ ਕਈ ਥਾਵਾਂ ਤੇ ਗੁਰਮਤ ਸਿਧਾਂਤ ਵੀ ਦ੍ਰਿੜ੍ਹ ਕਰਵਾਏ ਗਏ ਹਨ। ਚਰਿਤ੍ਰਾਂ ਵਿੱਚ ਕਈ ਨੀਤੀ ਬਚਨ, ਵਿਭਚਾਰੀ ਤੇ ਵਿਦ੍ਰੋਹੀ ਇਸਤ੍ਰੀਆਂ ਦੇ ਪਰਦੇ ਫਾਸ਼ ਕੀਤੇ ਹਨ ਜਿਨ੍ਹਾਂ ਵਿੱਚ ਸਧਾਰਨ ਜਗਿਆਸੂ ਦੇ ਸਹਿਜੇ ਹੀ ਫਸਣ ਦੀ ਸੰਭਾਵਨਾ ਹੋ ਸਕਦੀ ਹੈ। ਸਤਿਗੁਰੂ ਆਪਣੇ ਸਿਖਾਂ ਨੂੰ ਹਰ ਖੇਤਰ ਵਿਚ ਨਿਪੁੰਨ ਕਰਨਾ ਚਾਹੁੰਦੇ ਸਨ, ਇਸੇ ਕਰਕੇ ਅਜਿਹੀਆਂ ਕਹਾਣੀਆਂ ਨੂੰ ਮੂਰਤੀਮਾਨ ਕੀਤਾ ਹੈ ਅਤੇ ਸਿਖਿਆ ਦਿਤੀ ਹੈ ਕਿ ਕਿਸ ਮੌਕੇ ਤੇ ਕਿਵੇਂ ਆਪਣਾ ਆਚਰਣ ਸੁਰਖਿਅਤ ਕਰਨਾ ਚਾਹੀਦਾ ਹੈ ਜਾਂ ਮਾੜੇ ਆਚਰਨ ਦਾ ਕਿਤਨਾ ਮਾੜਾ ਸਿੱਟਾ ਨਿਕਲਦਾ ਹੈ। ਜੇ ਅਜਿਹੀ ਭਾਵਨਾ ਨਾਲ ਕੀਤੀ ਰਚਨਾ ਨੂੰ ਵੀ ਵਿਭਚਾਰਕ ਸਿਖਿਆ ਦਾ ਨਾਉਂ ਦਿੱਤਾ ਜਾਵੇ ਤਾਂ ਕੀ ਅਜਿਹਾ ਆਖਣ ਵਾਲੇ ਮਨੁੱਖ ਦੀ ਮਨੋ-ਬ੍ਰਿਤੀ ਰੋਗੀ ਨਹੀਂ?

ਕਿੰਤੂ ਨੰਬਰ 2

ਦਸਮ ਗ੍ਰੰਥ ਦੀਆਂ ਵੱਖੋ ਵੱਖ ਬੀੜਾਂ ਹਨ ਅਤੇ ਉਨ੍ਹਾਂ ਦੇ ਪਾਠਾਂ ਵਿੱਚ ਬੜਾ ਭੇਦ ਹੈ। ਇਸ ਲਈ ਇਹ ਗੁਰੂ ਕ੍ਰਿਤ ਨਹੀਂ ਹੋ ਸਕਦਾ।

ਉਤਰ-

ਗਿਆਨੀ ਜੀ ਦਾ ਦੂਜਾ ਉਟੰਕਣ ਤਾਂ ਬਹੁਤ ਹੀ ਹਾਸੋ-ਹੀਣਾ ਹੈ। ਸ਼ਾਇਦ ਗਿਆਨੀ ਜੀ ਨੂੰ ਪਤਾ ਨਾ ਹੋਵੇ ਕਿ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੀਆਂ ਵੀ ਅਨੇਕਾਂ ਬੀੜਾਂ ਹਨ ਅਤੇ ਉਨ੍ਹਾਂ ਵਿਚ ਬਹੁਤ ਪਾਠ ਭੇਦ ਵੀ ਹਨ। ਸਾਖੀਆਂ ਅਨੁਸਾਰ ਤਾਂ ਕਈ ਅਜਿਹੀਆਂ ਬੀੜਾਂ ਗੁਰੂ ਸਾਹਿਬ ਦੇ ਵੇਲੇ ਵੀ ਤਿਆਰ ਹੋ ਗਈਆਂ ਸਨ ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਪ੍ਰਵਾਨ ਨਹੀਂ ਸੀ ਕੀਤਾ, ਤਾਂ ਕੀ ਅਨੇਕ ਪਾਠ ਭੇਦਾਂ ਦੇ ਹੋਣ ਕਾਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਮਾਣਿਕਤਾ ਕਦੇ ਘਟ ਗਈ ਸੀ? ਕਦੇ ਨਹੀਂ। ਸ਼ਬਦ ਗੁਰੂ ਓਦੋਂ ਵੀ ਓਹੀ ਸੀ, ਜੋ ਅਜ ਵੀ ਹੈ, ਅਗੋਂ ਵੀ ਰਹੇਗਾ। ਇਸ ਤਰ੍ਹਾਂ ਗਿਆਨੀ ਭਾਗ ਸਿੰਘ ਜੀ ਵਰਗੇ ਹੋਰ ਕਈ ਵਿਦਵਾਨ ਅਖਵਾਉਣ ਵਾਲੇ ਅਤੇ ਲਿਖਾਰੀ ਸਜਣਾਂ ਨੇ ਪਾਠ-ਭੇਦ ਪਾ ਦਿਤੇ ਹਨ ਤਾਂ ਇਸ ਵਿਚ ਭਾਈ ਮਨੀ ਸਿੰਘ ਜੀ ਦਾ ਕੀ ਕਸੂਰ ਜਾਂ ਹਜ਼ੂਰ ਦੀ ਰਚਨਾ ਕਿਵੇਂ ਸ਼ੱਕੀ ਹੋ ਗਈ? ਗਿਆਨੀ ਜੀ ਨੂੰ ਚਾਹੀਦਾ ਸੀ ਕਿ ਨਿਰਣਾ ਕਰਨ ਵੇਲੇ ਮਾਪ ਦੰਡ ਇਕੋ ਹੀ ਰਖਦੇ ਤੇ ਪਖਪਾਤ ਦੇ ਦੋਸ਼ੀ ਨਾ ਬਣਦੇ। ਪਰ ਕੀਤਾ ਕੀ ਜਾਵੇ ਗੁਰਵਾਕ ਹੈ-

ਜਿਸ ਨੋ ਆਪ ਖੁਆਏ ਕਰਤਾ, ਖਸਿ ਲਏ ਚੰਗਿਆਈ ॥

[ਪੰਨਾ ੪੧੭

ਕਿੰਤੂ ਨੰਬਰ 3

ਸ਼ੁਰੂ ਤੋਂ ਹੀ ਇਸ ਗ੍ਰੰਥ ਦੀ ਵਿਰੋਧਤਾ ਸ਼ੁਰੂ ਹੋ ਗਈ ਸੀ ਤੇ ਭਾਈ ਮਹਿਤਾਬ ਸਿੰਘ ਵਾਲੀ ਸਾਖੀ ਗ਼ਲਤ ਹੈ, ਇਹ ਕਿਹੜਾ ਕੋਈ ਲਾਟਰੀ ਸੀ?

ਉਤਰ-

ਜਿਹੜੇ ਵਿਅਕਤੀਆਂ ਦਾ ਸੁਭਾਵ ਅਵਿਸ਼ਵਾਸ਼ੀ ਹੋ ਜਾਵੇ ਉਨ੍ਹਾਂ ਨੂੰ ਦੁਨੀਆਂ ਦੀ ਹਰ ਚੀਜ਼ ਹੀ ਝੂਠੀ ਨਜ਼ਰ ਆਉਂਦੀ ਹੈ। ਉਨ੍ਹਾਂ ਦਾ ਵਿਸ਼ਵਾਸ਼ ਅਕਾਲ ਪੁਰਖ ਦੀ ਸਮਰਥਾ ਤੇ ਵੀ ਨਹੀਂ ਰਹਿੰਦਾ। ਇਤਿਹਾਸਕ ਘਟਨਾਵਾਂ ਨੂੰ ਝੂਠਾ ਕਹਿਣਾ ਉਨ੍ਹਾਂ ਦਾ ਸ਼ੁਗਲ ਬਣ ਜਾਂਦਾ ਹੈ ਜਿਸ ਦਾ ਕ੍ਰਿਸੇ ਪਾਸ ਵੀ ਕੋਈ ਇਲਾਜ ਨਹੀਂ ਹੈ। ਅਜ ਜੇ ਕੋਈ ਗਿਆਨੀ ਜੀ ਵਰਗਾ ਇਹ ਹੀ ਕਹਿ ਦੇਵੇ ਕਿ ਗੁਰੂ ਗੋਬਿੰਦ ਸਿੰਘ ਜੀ ਹੋਏ ਹੀ ਨਹੀਂ ਤਾਂ ਕੋਈ ਕੀ ਕਰ ਸਕਦਾ ਹੈ? ਫਿਰ ਜਿਨ੍ਹਾਂ ਲਿਖਤਾਂ, ਯਾਦਗਾਰਾਂ ਅਤੇ ਮਰਯਾਦਾ ਰਾਹੀਂ ਹਜ਼ੂਰ ਦਾ ਸੰਸਾਰ ਤੇ ਆਉਣਾ ਸਿਧ ਹੁੰਦਾ ਹੈ, ਉਹ ਕਿਉਂ ਨਾ ਮੰਨੀਆਂ ਜਾਣ? ਹੋਰ ਚਾਰਾ ਵੀ ਕੀ ਹੋ ਸਕਦਾ ਹੈ?

ਭਾਈ ਮਹਿਤਾਬ ਸਿੰਘ ਜੀ ਦੀ ਇਤਿਹਾਸਕ ਸਾਖੀ ਤੋਂ ਇਨਕਾਰੀ ਹੋਣਾ ਵੀ ਇਕ ਅਜਿਹੀ ਗਲ ਹੀ ਹੈ। ਗਿਆਨੀ ਜੀ

ਨੇ ਵਿਅੰਗ ਕੀਤਾ ਹੈ ਕਿ "ਕੀ ਇਹ ਕੋਈ ਲਾਟਰੀ ਪਾਈ ਗਈ ਸੀ" ਗਿਆਨੀ ਜੀ ਨੂੰ ਸਿਖ ਇਤਿਹਾਸ ਬਾਰੇ ਅਤੇ ਸਿਖੀ ਨਿਸਚੇ ਬਾਰੇ ਜਾਣਕਾਰੀ ਦੀ ਪੂਰੀ ਅਣਹੋਂਦ ਦਿਸਦੀ ਹੈ, ਨਹੀਂ ਤਾਂ ਉਨ੍ਹਾਂ ਨੂੰ ਜ਼ਰੂਰ ਪਤਾ ਹੁੰਦਾ ਕਿ ਸਿਖ ਅਗੇ ਜਦੋਂ ਵੀ ਕੋਈ ਅਜਿਹੀ ਸਮਸਿਆ ਆਉਂਦੀ ਹੈ ਉਹ ਗੁਰੂ ਅਗੇ ਰਖ ਦਿੰਦਾ ਹੈ ਤੇ ਨਿਸਚੇ ਨਾਲ ਗੁਰੂ ਦੀ ਰਜ਼ਾ ਮੰਨਦਾ ਹੈ। ਇਹੀ ਕੁਝ ਭਾਈ ਮਹਿਤਾਬ ਸਿੰਘ ਜੀ ਦੇ ਕਹਿਣ ਤੇ ਪੰਥ ਨੇ ਕੀਤਾ ਸੀ। ਕੇਵਲ ਇਹ ਹੀ ਨਹੀਂ, ਸਗੋਂ ਇਕ ਵਾਰ ਤਾਂ ਸਚਮੁਚ ਲਾਟਰੀ ਪਾਈ ਸੀ ਜਦੋਂ ਕਿ ਤੱਤ ਖ਼ਾਲਸੇ ਤੇ ਬੰਦਈ ਖ਼ਾਲਸੇ ਨੇ ਦਰਬਾਰ ਸਾਹਿਬ ਦੇ ਸਰੋਵਰ ਵਿਚ ਪਰਚੀਆਂ ਪਾਈਆਂ ਸਨ, ਸਤਿਗੁਰ ਨੇ ਤੱਤ ਖ਼ਾਲਸੇ ਦੀ ਲਾਜ ਰਖੀ ਸੀ। ਕੀ ਗਿਆਨੀ ਜੀ ਇਸ ਇਤਿਹਾਸਕ ਘਟਨਾ ਜਾਂ ਲਾਟਰੀ ਤੋਂ ਵੀ ਇਨਕਾਰੀ ਹੋ ਜਾਣਗੇ? ਸੋ, ਪਾਠਕ ਆਪ ਵੇਖਣ ਕਿ ਗਿਆਨੀ ਜੀ ਦੀ ਦਲੀਲ ਕਿੰਨੀ ਫੋਕੀ ਤੇ ਨਿਸਚਾ ਕਿਤਨਾ ਕੱਚਾ ਹੈ।

ਕਿੰਤੂ ਨੰਬਰ 4

ਦਮਦਮਾ ਸਾਹਿਬ ਵਾਲੀ ਬੀੜ ਹੀ ਅਸਲੀ ਦਸਮ ਗ੍ਰੰਥ ਹੈ।

ਉਤਰ-

ਚੌਥੇ ਕਿੰਤੂ ਦਾ 'ਨਿਰਣਾ' ਵੀ ਗਿਆਨੀ ਜੀ ਨੂੰ ਅਕਾਸ਼-ਬਾਣੀ ਰਾਹੀਂ ਹੀ ਹੋਇਆ ਜਾਪਦਾ ਹੈ ਕਿਉਂਕਿ ਹੋਰ ਕਿਸੇ ਵੀ ਪੁਰਾਤਨ ਲਿਖਾਰੀ ਜਾਂ ਵਿਦਵਾਨ ਨੇ ਜਾਂ ਟਕਸਾਲੀ ਸੰਪਰਦਾ ਨੇ ਦਮਦਮੀ ਬੀੜ ਨੂੰ 'ਦਸਮ ਗ੍ਰੰਥ' ਨਹੀਂ ਮੰਨਿਆ। ਗਿਆਨੀ ਜੀ ਨੂੰ ਇਹ ਵਹਿਮ ਹੋ ਗਿਆ ਜਾਪਦਾ ਹੈ ਕਿ ਉਨ੍ਹਾਂ ਦੀ ਵਿਦਵਤਾ ਉਤੇ ਵਿਅਕਤਿਤਵ ਇਤਨਾ ਭਾਰੂ ਹੋ ਗਿਆ ਹੈ ਕਿ ਪੰਥ ਬਿਨਾ ਕਿਸੇ ਪ੍ਰਮਾਣ ਦੇ ਕੀਤੇ ਗਏ ਊਟ-ਪਟਾਂਗ ਨਿਰਣਿਆਂ ਨੂੰ ਸਤ-ਬਚਨ ਕਰਕੇ ਮੰਨੇਗਾ। ਜਿਥੇ ਸਾਰਾ ਸਿਖ ਜਗਤ ਜਾਣਦਾ ਹੈ ਗਿਆਨੀ ਜੀ ਵੀ ਜ਼ਰੂਰ ਜਾਣਦੇ ਹੋਣਗੇ ਕਿ "ਸ੍ਰੀ ਦਮਦਮੇ ਸਾਹਿਬ ਵਾਲੀ ਬੀੜ" ਨੂੰ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ (ਦਮਦਮੀ ਬੀੜ)" ਕਰਕੇ ਯਾਦ ਕੀਤਾ ਜਾਂਦਾ ਹੈ। ਸੋ, ਉਪਰੋਕਤ ਬੀੜ ਨੂੰ 'ਦਸਮ ਗ੍ਰੰਥ' ਕਹਿਣਾ ਇਕ ਨਵੇਂ ਅਤੇ ਅਯੋਗ ਵਾਦ-ਵਿਵਾਦ ਨੂੰ ਜਨਮ ਦੇਣ ਦਾ ਦੋਸ਼ੀ ਬਣਨਾ ਹੈ।

ਜਦੋਂ ਉਪਰੋਕਤ ਫੋਕੀਆਂ ਦਲੀਲਾਂ ਦੇ ਆਧਾਰ ਤੇ "ਸ੍ਰੀ ਦਸਮ ਗ੍ਰੰਥ ਜੀ" ਦੀ ਨਿੰਦਾ ਪੜ੍ਹੀਏ ਤਾਂ ਸਹਿਜੇ ਹੀ ਇਹ ਸ਼ੰਕਾ

ਉਪਜਦੀ ਹੈ ਕਿ ਕਿਤੇ ਕਿਸੇ ਸੋਚੀ ਸਮਝੀ ਸਕੀਮ ਦੇ ਅਧੀਨ ਹੀ ਤਾਂ ਪੰਥ ਵਿਚ ਫੁਟ ਅਤੇ ਵਾਦ-ਵਿਵਾਦ ਦਾ ਬੀਜ ਨਹੀਂ ਬੋਇਆ ਜਾ ਰਿਹਾ।

ਉਪਰੋਕਤ ਪ੍ਰਮਾਣਾਂ ਤੋਂ ਸਿਧ ਹੁੰਦਾ ਹੈ ਕਿ ਦਸਮ ਗ੍ਰੰਥ ਹਜ਼ੂਰ ਦੀ ਆਪਣੀ ਰਚਨਾ ਹੈ, ਜਿਸ ਦੀ ਸੰਪਾਦਨਾ ਦੀ ਸੰਪੂਰਨਤਾ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਦੀ ਹਥੀਂ ਹੋਈ। ਆਦਿ ਗ੍ਰੰਥ ਤੇ ਦਸਮ ਗ੍ਰੰਥ ਨੂੰ ਇਕ ਕਰਨ ਬਾਰੇ ਚਰਚਾ ਚਲੀ ਸੀ ਪਰ ਦਸਮੇਸ਼ ਪਿਤਾ ਜੀ ਨੇ 'ਦਸਮ ਗ੍ਰੰਥ' ਨੂੰ ਜੁਦਾ ਰਖਣ ਦਾ ਹੁਕਮ ਦਿੱਤਾ।

ਸੰਮਤੁ ਸਤਾਰਾ ਸੈ ਪਚਵੰਜੇ, ਸਿਖਾਂ ਸਾਹਿਬ ਅਗੇ ਬਿਨਤੀ ਸੀ ਕੀਤੀ- ਗਰੀਬ ਨਿਵਾਜ਼ ਜੇ ਬਚਨ ਹੋਵੈ, ਤਾਂ ਦੋਹਾਂ ਗ੍ਰੰਥਾਂ ਦੀ ਜਿਲਦ ਇਕ ਚਾਹੀਐ ਕਰਿ ਲੀਤੀ।

ਸਾਹਿਬ ਬਚਨ ਕੀਤਾ, ਏਹ ਆਦਿ ਗੁਰੂ ਹੈ ਗ੍ਰੰਥ॥
ਓਹੁ ਅਸਾਡੀ ਖੇਡ ਹੈ, ਜੁਦਾ ਰਹੇ ਮਨ ਮੰਥ॥389॥

[ਬੰਸਾਵਲੀਨਾਮਾ

# ਦਸਮੇਸ਼ ਰਚਨਾ ਦੀ ਪਰਖ-ਕਸਵੱਟੀ

ਸ੍ਰੀ ਦਸਮੇਸ਼ ਪਿਤਾ ਜੀ ਦੀ ਮੌਲਿਕ ਰਚਨਾ ਕਿਹੜੀ ਹੈ, ਕਿਹੜੀ ਰਚਨਾ ਦੇ ਆਪ ਅਨੁਵਾਦਕ ਹਨ, ਇਸ ਨੂੰ ਪਰਖਣ ਲਈ ਦਸਮ ਗ੍ਰੰਥ ਨਿਰਣੈ'' ਦੇ ਲੇਖਕ ਨੇ ਨਾ ਕੋਈ ਨਿਯਮ ਦਸੇ ਹਨ ਜਿਨ੍ਹਾਂ ਤੇ ਉਨ੍ਹਾਂ ਵਲੋਂ ਕੀਤੇ ਗਏ ਨਿਰਣੈ ਆਧਾਰਤ ਹਨ ਅਤੇ ਨਾ ਹੀ ਹੋਰ ਕਿਸੇ ਵਿਦਵਾਨ ਨੇ ਹੁਣ ਤਕ ਕੋਈ ਵਿਸ਼ੇਸ਼ ਨੇਮ ਮਿਥੇ ਹਨ ਜਿਹਨਾਂ ਦੇ ਆਸਰੇ ਕੋਈ ਆਲੋਚਕ ਇਹ ਦਾਅਵੇ ਨਾਲ ਕਹਿ ਸਕੇ ਕਿ ਉਸ ਦੇ ਨਿਰਣੈ ਸ਼ੰਕਾ-ਰਹਿਤ ਅਤੇ ਸੌ ਫ਼ੀ ਸਦੀ ਠੀਕ ਹਨ।

ਕਈ ਪ੍ਰੋਫ਼ੈਸਰਾਂ ਨੇ ਭਾਵੇਂ ''ਸ੍ਰੀ ਦਸਮ ਗ੍ਰੰਥ' ਤੇ ਖੋਜ-ਪੱਤਰ ਲਿਖ ਕੇ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕਰ ਲਈ ਹੈ ਪਰ ਸਭ ਦੀ ਵਿਚਾਰ-ਧਾਰਾ ਅੱਡੋ-ਅੱਡ ਹੈ। ਉਹਨਾਂ ਦੀ ਖੋਜ ਵਿਚ ਏਕਤਾ ਵਾਲੇ ਪੱਖ ਦੀ ਭਾਰੀ ਘਾਟ ਹੈ। ਜਦੋਂ ਤਕ ਪਾਠਕਾਂ ਦੀ ਤਸੱਲੀ ਲਈ ਕਿਸੇ ਨਿਰਣੈ ਹਿਤ ਕੋਈ ਵਿਸ਼ੇਸ਼ ਨੇਮ ਉਘੜ ਕੇ ਸਾਹਮਣੇ ਨਹੀਂ ਆਉਂਦੇ ਉਦੋਂ ਤੱਕ ਕਿਸੇ ਰਚਨਾ ਉਤੇ ਕਿਸੇ ਵਿਦਵਾਨ ਵਲੋਂ ਕਿਸੇ ਪ੍ਰਕਾਰ ਦੀ ਆਲੋਚਨਾ ਕਰਨੀ ਸ਼ੋਭਾਜਨਕ ਨਹੀਂ ਕਹੀ ਜਾ ਸਕਦੀ।

ਸਾਧਾਰਨ ਪਾਠਕਾਂ ਦੀਆਂ ਨਜ਼ਰਾਂ ਵਿਚ ਆਮ ਤੌਰ ਤੇ ਉਸ ਰਚਨਾ ਨੂੰ ਦਸਮੇਸ਼ ਜੀ ਦੀ ਕਿਰਤ ਮੰਨਿਆ ਜਾਂਦਾ ਹੈ ਜਿਸ ਉਤੇ 'ਪਾ: ੧੦' ਅੰਕਿਤ ਹੁੰਦਾ ਹੈ। ਪਰ ਕੇਵਲ 'ਪਾ.੧੦' ਦੇ ਨਿਸ਼ਾਨ ਨੂੰ ਦਸਮੇਸ਼ ਪਿਤਾ ਜੀ ਦੀ ਨਿਜੀ ਰਚਨਾ ਦਾ ਚਿੰਨ੍ਹ ਸਮਝਣਾ ਭੀ ਕਾਫੀ ਨਹੀਂ ਕਿਉਂਕਿ ਇਸ ਪਛਾਣ ਰੂਪ-ਨਿਸ਼ਾਨ ਤੋਂ ਬਿਨਾ ਵੀ ਬਹੁਤ ਸਾਰੀ ਬਾਣੀ ਦਸਮ ਗ੍ਰੰਥ ਵਿੱਚ ਦਰਜ ਹੈ ਜੋ ਕਿ ਗੁਰੂ ਕ੍ਰਿਤ ਹੈ ਅਤੇ ਜਿਸ ਨੂੰ ਗੁਰੂ-ਕ੍ਰਿਤ ਨਾ ਮੰਨਣ ਵਾਲੇ ਖੋਜੀ ਗੁਰੂ ਤੋਂ ਬੇਮੁਖ ਹੋਣ ਦੇ ਦੋਸ਼ੀ ਵੀ ਥਾਪੇ ਜਾ ਸਕਦੇ ਹਨ! ਗੁਰੂ ਜੀ ਨੇ ਆਪਣੀ ਰਚਨਾ ਵਿਚ ਕਿਤੇ ਵੀ ਆਪਣੇ ਨਾਉਂ ਦੀ ਵਰਤੋਂ ਨਹੀਂ ਕੀਤੀ ਸਿਵਾਇ ਇਕ ''ਬਾਹਿ ਗਹੇ ਕੀ ਲਾਜੁ ਅਸੁ ਗੋਬਿੰਦ ਦਾਸ ਤੁਹਾਰ'' ਵਾਲੇ ਦੋਹਰੇ ਤੋਂ। ਹਾਂ, ਸਰਬਲੋਹ ਗ੍ਰੰਥ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨ ਕੇ ਬਾਬਾ ਸੰਤਾ ਸਿੰਘ ਜੀ ਜਥੇਦਾਰ 96 ਕ੍ਰੋੜੀ ਨੇ ਪ੍ਰਕਾਸ਼ਤ ਕਰਵਾਇਆ ਹੈ, ਵਿਚ

"ਗੋਬਿੰਦ" ਛਾਪ ਦੀ ਕਈ ਸਵੱਈਆਂ ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ। ਜਿਵੇਂ:-

1) ਦਾਸ ਗੁਬਿੰਦ ਬਿਜਯ ਸਤਿਗੁਰੁ ਕੀ,
ਬਾਹ ਦੇ ਬਾਹ ਦੇ ਮੁਹਿ ਨਿਸਤਾਰਹੁ ॥ [ਪੰਨਾ 176

2) ਸ਼ਾਹ ਗੋਬਿੰਦ ਫਤਹ ਸਤਿਗੁਰੁ ਕੀ,
ਵਾਹਿਗੁਰੂ ਸਚਿ ਮੰਤ੍ਰ ਅਖਯੈ [ਪੰਨਾ 486

ਜੇ "ਗੋਬਿੰਦ ਸਿੰਘ" ਪੂਰਾ ਨਾਉਂ ਸਾਹਮਣੇ ਰਖ ਕੇ ਦਸਮੇਸ਼ ਜੀ ਦੀ ਕਿਸੇ ਰਚਨਾ ਨੂੰ ਪਰਖਿਆ ਜਾਵੇ ਤਾਂ ਇਹ ਨਾਮ ਕਿਸੇ ਵੀ ਰਚਨਾ ਵਿਚ ਨਹੀਂ ਮਿਲੇਗਾ। ਇਸ ਤੋਂ ਇਹ ਅਨੁਮਾਨ ਲਾਇਆ ਜਾਂਦਾ ਹੈ ਕਿ ਆਪ ਨੇ ਆਪਣੀ ਰਚਨਾ ਵਿਚ ਕਵੀਆਂ ਵਾਂਗ ਕੋਈ ਨਾ ਕੋਈ ਉਪ੍ਨਾਮ ਜਰੂਰ ਵਰਤਿਆ ਹੋਵੇਗਾ। ਪਰ ਜਦੋਂ ਇਸ ਪੱਖੋਂ ਨਿਰਣਾ ਕਰਨ ਲਗੀਏ ਤਾਂ ਵੀ ਮਨੁੱਖੀ ਬੁਧਿ ਚੱਕ੍ਰਿਤ ਰਹਿ ਜਾਂਦੀ ਹੈ ਕਿ ਹੋਰ ਕਵੀਆਂ ਵਾਂਗ ਆਪ ਦੀਆਂ ਰਚਨਾਵਾਂ ਵਿਚ ਇਕ ਨਾਮ ਜਾਂ ਇਕ ਉਪਨਾਮ ਨਹੀਂ ਵਰਤਿਆ ਗਿਆ ਅਤੇ ਕਈ ਉਪਨਾਮਾਂ ਦੀ ਵਰਤੋਂ ਸ਼ੰਕਿਆਂ ਦਾ ਕਾਰਨ ਬਣੀ ਹੋਈ ਹੈ। ਹਾਲਾਂ ਕਿ ਹੋਰ ਕਈ ਕਵੀਆਂ ਨੇ ਵੀ ਇਕ ਤੋਂ ਵਧ ਉਪਨਾਮ ਵਰਤੇ ਹਨ, ਜਿਵੇਂ 'ਗਾਲਬ ਅਤੇ ਅਸਦ'। ਜੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਾਂਗ 'ਨਾਨਕ' ਨਾਉਂ ਦੀ ਗੁਰ-ਗੱਦੀ ਵਾਲੀ ਮੁਹਰ ਛਾਪ ਦਸ਼ਮੇਸ਼ ਪਿਤਾ ਜੀ ਦੀ ਰਚਨਾ ਵਿਚ ਵਰਤੀ ਗਈ ਹੁੰਦੀ ਤਾਂ 'ਸ੍ਰੀ ਦਸਮ ਗ੍ਰੰਥ' ਵਿਚ ਦਰਜ ਬਾਣੀ ਪ੍ਰਤੀ ਕਿਸੇ ਸ਼ੰਕੇ ਦੀ ਸੰਭਾਵਨਾ ਨਹੀਂ ਸੀ ਪੈਦਾ ਹੋਣੀ ਅਤੇ, ਉਸ ਰਚਨਾ ਦਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੀ ਦਰਜ ਹੋ ਜਾਣਾ ਕੋਈ ਓਪਰਾ ਨਹੀਂ ਸੀ ਲਗਣਾ। ਪਰ ਹੁਣ ਦਸਮੇਸ਼ ਜੀ ਦੀ ਕ੍ਰਿਤ "ਸ੍ਰੀ ਦਸਮ ਗ੍ਰੰਥ" ਇਕ ਕਵੀ ਦੇ ਰੂਪ ਵਿਚ ਇਕ ਨਿਆਰੀ ਖੇਡ ਹੈ। ਵਿਦਵਾਨਾਂ ਦੇ ਮਨਾਂ ਵਿਚੋਂ ਜੋ ਸ਼ੰਕੇ ਤੇ ਤਰੰਗ ਉਠਦੇ ਹਨ, ਉਨ੍ਹਾਂ ਨੂੰ ਨਵਿਰਤ ਕਰਨ ਲਈ ਕਿਹੜੀ ਪਰਖ-ਕਸਵਟੀ ਅਪਨਾਉਣੀ ਚਾਹੀਦੀ ਹੈ? ਕੀ ਪਰਖ-ਕਸਵੱਟੀ ਦੀ ਅਣਹੋਂਦ ਵਿਚ ਦੋ ਜਾਂ ਤਿੰਨ ਬਾਣੀਆਂ ਤੋਂ ਛੁਟ, ਜਿਵੇਂ ਕਿ ਗਿ. ਭਾਗ ਸਿੰਘ ਦਾ ਵਿਚਾਰ ਹੈ, ਬਾਕੀ ਦਸਮ ਗ੍ਰੰਥ ਦੀ ਸਾਰੀ ਰਚਨਾ ਨੂੰ ਸਾਕਤ ਕਵੀਆਂ ਦੀ ਰਚਨਾ ਮੰਨ ਲਿਆ ਜਾਵੇ? ਨਹੀਂ, ਉੱਕਾ ਹੀ ਨਹੀਂ। ਜੇ ਇੰਝ ਕਰਨ ਲਗੀਏ ਤਾਂ ਫਿਰ ਮੁੱਖ ਬਾਣੀ "ਜਾਪੁ ਸਾਹਿਬ", ਫਿਰ "ਸਵੱਯੇ" ਆਦਿ

ਬਾਣੀਆਂ, ਜਿਹੜੀਆਂ ਕਿ ਮੁੱਢ ਤੋਂ ਹੀ ਅੰਮ੍ਰਿਤ-ਸਿੰਚਾਰ ਬਿਧੀ ਵਿਚ ਸ਼ਾਮਲ ਹਨ, ਨੂੰ ਵੀ ਦਸਮੇਸ਼ ਕ੍ਰਿਤ ਮੰਨਣ ਬਾਰੇ ਨਿਸਚਿਤ ਪਰਖ ਜਾਂ ਕਵੀ ਦੀ ਮੁਹਰਛਾਪ ਨੂੰ ਪ੍ਰਗਟ ਕਰਨ ਲਈ ਕੋਈ ਵਿਸ਼ੇਸ਼ ਨਿਰਣਾ ਕਰਨਾ ਪਵੇਗਾ। ਜਿਸ ਨੇਮ ਹੇਠਾਂ ਇਨ੍ਹਾਂ ਬਾਣੀਆਂ ਵਿਚ "ਪਾ. ੧੦" ਵੇਖ ਕੇ ਹੀ ਇਨ੍ਹਾਂ ਨੂੰ ਗੁਰੂ ਕ੍ਰਿਤ ਮੰਨਿਆ ਜਾਂਦਾ ਹੈ, ਉਸੇ ਤਰ੍ਹਾਂ ਦਸਮ ਗ੍ਰੰਥ ਵਿਚ ਬਾਕੀ ਰਚਨਾਵਾਂ ਜਿਨ੍ਹਾਂ ਉਤੇ "ਪਾ.੧੦" ਵਾਲਾ ਨਿਸ਼ਾਨ ਹੈ, ਦਸਮੇਸ਼ ਪਿਤਾ ਜੀ ਦੀ ਕ੍ਰਿਤ ਕਬੂਲਣਾ ਪਵੇਗਾ। ਜੇ ਆਪਣੀ ਮਨ-ਮਰਜ਼ੀ ਜਾਂ ਉਕਤੀ ਜੁਗਤੀ ਨਾਲ ਬਾਣੀ ਦੀ ਕਾਂਟ-ਛਾਂਟ ਕਰਕੇ ਕੁਝ ਬਾਣੀ ਗੁਰੂ ਸਾਹਿਬ ਦੀ ਰਚਨਾ ਮੰਨ ਲਈ ਜਾਏ ਅਤੇ ਕੁਝ ਰਚਨਾ ਸਾਕਤ ਕਵੀਆਂ ਦੀ ਆਖੀ ਜਾਈਏ ਤਾਂ ਸੰਸਾਰ ਦੇ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਇਸ ਪ੍ਰਕਾਰ ਦਾ ਨਿਰਣਾ ਪੱਖਪਾਤੀ ਅਤੇ ਮਨੋ ਕਲਪਿਤ ਹੋਵੇਗਾ। ਸੱਚੀ ਗਲ ਤਾਂ ਇਹ ਹੈ ਕਿ ਦਸਮ ਗ੍ਰੰਥ ਦੇ ਰਚਨ-ਕਾਲ ਮਗਰੋਂ ਜੋ ਵਾਦ-ਵਿਵਾਦ ਚੱਲਿਆ ਉਸ ਨੂੰ ਸਮਾਪਤ ਕਰਨ ਵਿਚ ਵਿਅਕਤੀਗਤ ਤੌਰ ਤੇ ਦਸਮ ਗ੍ਰੰਥ ਦੇ ਵਿਰੋਧੀ ਵਿਦਵਾਨ ਅਸਫਲ ਰਹਿੰਦੇ ਰਹੇ ਪਰ ਭਾ ਸਾਹਿਬ ਮਹਿਤਾਬ ਸਿੰਘ ਜੀ ਦੀ ਮੱਸੇ ਰੰਘੜ ਦਾ ਸਿਰ ਵੱਢ ਕੇ ਲਿਆਉਣ ਵਾਲੀ ਸੂਰਮਗਤੀ ਨੇ ਚਲਦੇ ਝਗੜੇ ਨੂੰ ਠੱਲ੍ਹ ਪਾ ਦਿੱਤੀ। ਇਸ ਲਈ "ਸ੍ਰੀ ਦਸਮ ਗ੍ਰੰਥ" ਦੀ ਬਾਣੀ ਬਾਰੇ ਮੁੜ ਝਮੇਲੇ ਨੂੰ ਸੁਰਜੀਤ ਕਰਨਾ, ਮਾਨੋ ਇਧਰ ਉਧਰ ਦੀਆਂ ਵਾਵੇਲੀਆਂ ਮਾਰਨ ਵਾਲੀ ਗੱਲ ਹੀ ਹੈ। ਇਹ ਮਸਲਾ ਕਿਸੇ ਇਕ ਵਿਦਵਾਨ ਦੇ ਹਲ ਕਰਨ ਵਾਲਾ ਨਹੀਂ ਕਿਉਂਕਿ ਇਸ ਤਰ੍ਹਾਂ ਪੰਥਕ ਕੜੀਆਂ ਦੀ ਸਾਂਝ ਟੁਟ ਜਾਂਦੀ ਹੈ। ਸ੍ਰੀ ਦਸਮ ਗ੍ਰੰਥ ਵਿੱਚ ਦਰਜ "ਜਾਪੁ ਸਾਹਿਬ, ਅਕਾਲ ਉਸਤਤਿ" ਤੋਂ ਛੁੱਟ ਬਾਕੀ ਸਾਰੀਆਂ ਬਾਣੀਆਂ ਨੂੰ ਸਾਕਤ ਕਵੀਆਂ ਦੀ ਰਚਨਾ ਦੱਸਣਾ ਕਿਸੇ ਤਰ੍ਹਾਂ ਵੀ ਉਚਿਤ ਨਹੀਂ-

ਬਾਦ ਬਿਬਾਦੁ ਕਾਹੂ ਸਿਉ ਨ ਕੀਜੈ ॥
ਰਸਨਾ ਰਾਮ ਰਸਾਇਣ ਪੀਜੈ ॥[ਭੈਰਉ ਨਾਮਦੇਵ ਜੀ- ੧੧੬੪

ਗੁਰੂ ਜੀ ਦਾ ਪਵਿੱਤ੍ਰ ਉਪਦੇਸ਼ "ਅਵਗਣ ਛਾਡਿ ਗੁਣਾ ਕਉ ਧਾਵਹੁ" ਵਾਲਾ ਸਿਧਾਂਤ ਅਪਨਾਉਣਾ ਚਾਹੀਦਾ ਹੈ। ਸਿੱਖ ਜਗਤ ਵਿੱਚ ਜਿਨ੍ਹਾਂ ਬਾਣੀਆਂ ਨੂੰ ਦਸਮੇਸ਼ ਕ੍ਰਿਤ ਹੋਣ ਕਰਕੇ ਮੰਨਿਆ, ਪਿਆਰਿਆਂ ਅਤੇ ਸਤਿਕਾਰਿਆ ਜਾਂਦਾ ਹੈ ਉਨ੍ਹਾਂ ਦੀ ਸਥਿਰਤਾ ਨੂੰ ਕਿਸੇ ਤਰ੍ਹਾਂ ਵੀ ਭੰਗ ਕਰਨਾ ਜਾਂ ਲੋਕਾਂ ਨੂੰ ਉਨ੍ਹਾਂ ਵਿਰੁੱਧ ਉਭਾਰਨਾ ਸਿਖ ਕੌਮ ਨਾਲ ਮਹਾਂ-ਧਰੋਹ ਕਮਾਉਣਾ ਹੈ। ਇਹ

ਬਾਣੀਆਂ ਸਿੱਖੀ ਮਹਲ ਦਾ ਥੰਮ ਹਨ ਜੋ ਕਿ ਸੀਨਾ-ਬ-ਸੀਨਾ ਪ੍ਰਮਾਣੀਕ ਮੰਨੀਦੀਆਂ ਆ ਰਹੀਆਂ ਹਨ। "ਦਸਮ ਗ੍ਰੰਥ ਨਿਰਣੈ" ਦੇ ਲੇਖਕ ਨੇ ਉਸ ਥੰਮ ਨੂੰ ਹਿਲਾਉਣ ਵਾਲੀ ਹਰਕਤ ਹੀ ਨਹੀਂ ਕੀਤੀ ਸਗੋਂ ਜੜੋਂ ਪੁੱਟਣ ਲਈ ਆਪਣੇ ਵਲੋਂ ਪੂਰਾ ਟਿਲ ਲਾਇਆ ਹੈ। ਇਸ ਤਰ੍ਹਾਂ ਦੀ ਨਫ਼ਰਤ ਫੈਲਾਉਣੀ ਕੌਮ ਲਈ ਮਾਰੂ ਸਾਬਤ ਹੋ ਸਕਦੀ ਸੀ ਪਰ ਸੱਚ ਆਖ਼ਿਰ ਸੱਚ ਹੀ ਹੈ।

"ਪ੍ਰਿਥਮ ਭਗਉਤੀ ਸਿਮਰਿ ਕੈ..." ਵਾਲੀ ਅਰਦਾਸਿ ਗੁਰੂ ਕਾਲ ਤੋਂ ਹੀ ਦਸਮੇਸ਼ ਕ੍ਰਿਤ ਮੰਨੀ ਜਾਂਦੀ ਹੈ। "ਹਮਰੀ ਕਰੋ ਹਾਥ ਦੇ ਰੱਛਾ" ਵਾਲੀ ਚੌਪਈ ਦਾ ਪਾਠ, ਅੰਮ੍ਰਿਤ ਸਿੰਚਾਰ ਵਾਲੀਆਂ ਪੰਜ ਬਾਣੀਆਂ ਵਿਚ ਗੁਰੂ-ਕਾਲ ਤੋਂ ਹੀ ਪ੍ਰਵਾਣਿਤ ਹੈ। ਭਾ. ਮਨੀ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ, ਬਾਬਾ ਬੰਦਾ ਸਿੰਘ ਜੀ ਬਹਾਦਰ, ਅਕਾਲੀ ਫੂਲਾ ਸਿੰਘ ਜੀ ਜਥੇਦਾਰ ਆਦਿ ਖ਼ਾਲਸਾ ਪੰਥ ਦੇ ਉਸਰਈਏ, ਬਾਬਾ ਰਾਮ ਸਿੰਘ ਜੀ ਨਾਮਧਾਰੀ, ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ, ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਸੰਤ ਬਾਬਾ ਨੰਦ ਸਿੰਘ ਜੀ ਕਲੇਰਾਂਵਾਲੇ, ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ, ਸੰਤ ਈਸ਼ਰ ਸਿੰਘ ਜੀ ਰਾੜੇਵਾਲੇ ਆਦਿ ਅਨੇਕਾਂ ਸੰਤ-ਸਿਪਾਹੀ, ਮਰਜੀਵੜੇ, ਨਾਮ ਰਸੀਏ, ਸ਼ਹੀਦੀ ਖ਼ੋਜਾਂ ਗੁਰੂ ਕਾਲ ਤੋਂ ਹੀ ਉਕਤ ਬਾਣੀਆਂ ਦਾ ਪਠਨ-ਪਾਠਨ ਕਰਦੇ-ਕਰਾਉਂਦੇ ਆ ਰਹੇ ਹਨ, ਕਦੇ ਕਿਸੇ ਨੇ ਰੰਚਕ ਮਾਤਰ ਵੀ ਸ਼ੰਕਾ ਪ੍ਰਗਟ ਨਹੀਂ ਕੀਤੀ। ਨਾਮਧਾਰੀ ਵੀਰ, ਜਿਨ੍ਹਾਂ ਨੇ ਹੱਸ ਹੱਸ ਕੇ ਤੋਪਾਂ ਅਗੇ ਛਾਤੀਆਂ ਡਾਹ ਕੇ ਜਾਨਾਂ ਵਾਰ ਦਿਤੀਆਂ, ਨਿਤ ਚੰਡੀ ਦੀ ਵਾਰ ਦਾ ਪਠਨ-ਪਾਠਨ ਬੀਰ-ਰੱਸ ਵਿੱਚ ਕਰਦੇ ਰਹੇ ਅਤੇ ਉਸ ਆਦਿ ਸ਼ਕਤੀ ਦੇ ਪ੍ਰਤੱਖ ਕੌਤਕ ਵੇਖਦੇ ਰਹੇ, ਇਹ ਸਭ ਕੁਝ ਕਿਵੇਂ ਭੁਲਾਇਆ ਜਾ ਸਕਦਾ ਹੈ? ਹਰਗਿਜ਼ ਨਹੀਂ।

ਜੇ ਗਿ. ਭਾਗ ਸਿੰਘ ਜੀ ਦੇ ਨਿਰਣਿਆਂ ਨੂੰ ਮੰਨਿਆ ਜਾਏ ਤਾਂ ਸਦੀਆਂ ਤੋਂ ਸਿਖ ਪੰਥ ਦੀਆਂ ਚਲੀਆਂ ਆ ਰਹੀਆਂ ਰਹੁਰੀਤਾਂ ਦਾ ਭੋਗ ਹੀ ਪੈ ਜਾਂਦਾ ਹੈ। ਫਿਰ ਤਾਂ ਇਹ ਗੱਲ ਸਿੱਧ ਹੋ ਜਾਵੇਗੀ ਕਿ ਸਾਰਾ ਪੰਥ ਹੁਣ ਤਕ ਗਲਤੀ ਕਰਦਾ ਆ ਰਿਹਾ ਹੈ, ਸਾਰੇ ਵਿਦਵਾਨ ਬੁਧੂ ਸਨ ਅਤੇ ਆਦਿ ਸ਼ਕਤੀ ਦਾ ਐਵੇਂ ਢੌਂਗ ਰਚਾਇਆ ਹੋਇਆ ਸੀ, ਆਦਿ ਆਦਿ। ਦੂਜੇ ਅਰਥਾਂ ਵਿੱਚ ਇਸ ਗਲ ਤੇ ਮੋਹਰ ਲਗ ਜਾਵੇਗੀ ਕਿ ਅਸਲੀ ਗੁਰਮਤਿ ਨੂੰ

ਉਜਾਗਰ ਕਰਨ ਦੀ ਅੰਤਰਜਾਮਤਾ ਕੇਵਲ ਗਿ. ਭਾਗ ਸਿੰਘ ਜੀ ਨੂੰ ਹੀ ਧੁਰ-ਦਰਗਾਹੋ ਬਖ਼ਸ਼ਿਸ਼ ਵਿਚ ਮਿਲੀ ਹੈ ਕਿਉਂਕਿ ਕਲਜੁਗ ਦੇ ਵਰਤਮਾਨ ਸਮੇਂ ਵਿੱਚ ਸੱਚ ਦੀ ਮੂਰਤਿ ਕੇਵਲ ਆਪ ਹੀ ਰਹਿ ਗਏ ਹਨ। ਸ਼੍ਰੋਮਣੀ ਗੁ. ਪ੍ਰ. ਕਮੇਟੀ, ਅੰਮ੍ਰਿਤਸਰ, ਕੇਂਦਰੀ ਸਿੰਘ ਸਭਾ ਆਦਿ ਹੋਰ ਮੁੱਖੀ ਸੰਸਥਾਵਾਂ ਨੂੰ 'ਦਸਮ ਗ੍ਰੰਥ ਨਿਰਣੈ' ਦੇ ਕਰਤਾ ਵਲੋਂ ਵੰਗਾਰ ਪਾਉਣੀ ਅਤੇ ਉਕਤ ਗਰੰਥ ਨੂੰ 'ਖ਼ਤਰੇ ਦੀ ਘੰਟੀ' ਦੱਸਣਾ ਆਪਣੀ ਹਉ ਨੂੰ ਹਰੇ ਪੱਠੇ ਪਾਉਣੇ ਨਹੀਂ ਤਾਂ ਹੋਰ ਕੀ ਹੈ? ਕੁਝ ਵੀ ਨਹੀਂ।

ਸ੍ਰੀ ਦਸਮ ਗ੍ਰੰਥ ਵਿੱਚ ਕਈ ਹਿੰਦੂ ਪੌਰਾਣਿਕ ਸਾਖੀਆਂ ਦਾ ਜ਼ਿਕਰ ਕੀਤਾ ਹੋਇਆ ਮਿਲਦਾ ਹੈ ਜਿਸ ਨੂੰ ਪੜ੍ਹ ਕੇ ਕਈ ਗੁਰਮਤਿ ਪਾਠਕ ਡੋਲ ਜਾਂਦੇ ਹਨ ਪਰ ਉਹ ਇਹ ਨਹੀਂ ਸਮਝਦੇ ਕਿ ਸਿਖ ਧਰਮ ਭਾਰਤ ਵਿੱਚ ਹੀ ਜੰਮਿਆ ਪਲਿਆ ਤੇ ਪ੍ਰਫੁਲਤ ਹੋਇਆ। ਸਿਖੀ ਦੀ ਵਿਲਖਣਤਾ ਦਰਸਾਉਣ ਲਈ ਇਹ ਜਰੂਰੀ ਸੀ ਕਿ ਪੁਰਾਤਨ ਹਿੰਦੂ ਰਵਾਇਤਾਂ ਅਤੇ ਮਿਥਿਹਾਸਕ ਕਹਾਣੀਆਂ ਦਾ ਸੰਗ੍ਰਹਿ ਕਰਕੇ ਲੋਕਾਂ ਨੂੰ ਚਣੌਤੀ ਦਿੱਤੀ ਜਾਂਦੀ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੌਰਾਣਿਕ ਸਾਖੀਆਂ ਦੇ ਕਈ ਸੰਕੇਤ ਮਿਲਦੇ ਹਨ ਪਰ ਸਾਖੀਆਂ ਦਾ ਵਿਸਥਾਰ ਪ੍ਰਾਪਤ ਕਰਨ ਲਈ ਹੁਣ ਵੀ ਪੁਰਾਤਨ ਹਿੰਦੂ ਗਰੰਥਾਂ ਦੀ ਲੋੜ ਪੈਂਦੀ ਹੈ। ਸੋ, ਸਾਨੂੰ ਤਾਂ ਦਸਮੇਸ਼ ਪਿਤਾ ਜੀ ਦਾ ਕ੍ਰਿਤਾਰਥ ਹੋਣਾ ਚਾਹੀਦਾ ਹੈ ਕਿ ਜਿਨ੍ਹਾਂ ਨੇ ਗੁਰਸਿਖਾਂ ਦੀ ਸੂਝ ਬੂਝ ਲਈ ਪ੍ਰਾਚੀਨ ਵਿਦਿਆ ਦਾ ਭੰਡਾਰ "ਸ੍ਰੀ ਦਸਮ ਗ੍ਰੰਥ" ਦੇ ਰੂਪ ਵਿੱਚ ਸੁਰਖਿਅਤ ਕਰ ਦਿੱਤਾ। ਅਸਲੀਅਤ ਇਹ ਹੈ ਕਿ ਉਕਤ ਗ੍ਰੰਥ ਵਿਚ ਵਖ ਵਖ ਵਿਚਾਰਾਂ ਵਾਲੀ ਸਮਗਰੀ ਇਸ ਗਲ ਦੀ ਪ੍ਰਤੀਕ ਨਹੀਂ ਕਿ ਗੁਰੂ ਗੋਬਿੰਦ ਸਿੰਘ ਜੀ ਪੁਰਾਤਨ ਮਤਿ ਮਤਾਂਤਰਾਂ ਦੇ ਅਨੁਆਈ ਸਨ। ਸਗੋਂ ਆਪ ਦੀ ਬਚਿਤ੍ਰ ਕਲਾ ਇਸ ਆਦੇਸ਼ ਤੇ ਉਦੇਸ਼ ਦੀ ਲਖਾਇਕ ਹੈ-

ਜਾਗਤ ਜੋਤਿ ਜਪੈ ਨਿਸ ਬਾਸਰੁ,
ਏਕ ਬਿਨਾ, ਮਨ ਨੈਕ ਨ ਆਨੈ ॥

ਸਾਹਿਤਕ ਪੱਖ ਤੋਂ "ਸ੍ਰੀ ਦਸਮ ਗ੍ਰੰਥ" ਨੂੰ ਪਰਖਣ ਦੀ ਕਸਵਟੀ ਇਸ ਦੀ ਆਪਣੀ ਕਾਵਿ-ਸ਼ੈਲੀ ਤੇ ਸ਼ਬਦਾਵਲੀ ਹੈ। ਭਾਵੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਵਿਚ ਆਪਣਾ ਨਾਮ ਨਹੀਂ ਵਰਤਿਆ ਪਰ "ਖ਼ਾਲਸਾ ਮੇਰੋ ਰੂਪ ਹੈ ਖ਼ਾਸ, ਖਾਲਸੇ ਮੈ ਹਉ ਕਰਉ ਨਿਵਾਸ" ਵਾਲੇ ਨਿਸਚੇ ਨੂੰ

ਹਿਰਦੇ ਵਿਚ ਧਾਰਨ ਕਰੀਏ ਤਾਂ ਦਸਮੇਸ਼ ਬਾਣੀ ਦੀ ਅਨੁਭਵਤਾ ਸੁਤੇ ਹੀ ਆ ਜਾਂਦੀ ਹੈ, ਸਚ ਜਾਣੋ, ਸ਼ੰਕਿਆਂ ਨਾਲ ਬੁੱਧੀ ਮਲੀਣ ਹੋ ਜਾਂਦੀ ਹੈ ਅਤੇ ਇਸ ਨੂੰ ਹੱਛਾ ਕਰਨ ਦੀ ਜੋ ਜੁਗਤੀ ਸ੍ਰੀ ਗੁਰੂ ਅਮਰਦਾਸ ਜੀ ਨੇ "ਅਨੰਦੁ" ਬਾਣੀ ਵਿੱਚ ਅੰਕਿਤ ਕੀਤੀ ਹੈ, ਉਹੀ ਕਾਰਗਰ ਸਾਬਤ ਹੋ ਸਕਦੀ ਹੈ:-

(ਪ੍ਰਸ਼ਨ)-ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ?

(ਉਤਰ)-ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ॥

ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ,

ਇਹੁ ਸਹਸਾ ਇਵ ਜਾਇ ॥ [ਅਨੰਦੁ-ਪੰਨਾ 919

ਸੋ, ਦਸਮੇਸ਼ ਰਚਨਾ, ਦੀ ਪਰਖ ਕ ਜਵਟੀ ਗੁਰਬਾਣੀ ਹੀ ਹੈ, ਸ਼ਾਸਤਰਾਂ ਪੁਰਾਣਾਂ ਆਦਿ ਵਿੱਚ ਦਿੱਤੇ ਪ੍ਰਕਰਣਾਂ ਅਤੇ ਨਿਜੀ ਮਨੋਤ ਨੂੰ ਕਿਸੇ ਤਰ੍ਹਾਂ ਵੀ ਚੁਣੌਤੀ ਦੇ ਕੇ "ਸ੍ਰੀ ਦਸਮ ਗ੍ਰੰਥ" ਨੂੰ ਨਿੰਦਣਾ ਪਾਪਾਂ ਦਾ ਭਾਗੀ ਬਣਨ ਵਾਲੀ ਗੱਲ ਹੈ।

# ਸ਼ਸਤਰ ਨਾਮ ਮਾਲਾ ਪੁਰਾਣ

ਸ੍ਰੀ ਦਸਮ ਗ੍ਰੰਥ ਜੀ ਵਿੱਚ ਉਕਤ ਰਚਨਾ ਦਾ ਆਰੰਭ "ਸ੍ਰੀ ਭਗਉਤੀ ਜੀ ਸਹਾਇ ਪਾ : ੧੦" ਦੇ ਮੰਗਲਾ-ਚਰਨ ਨਾਲ ਹੁੰਦਾ ਹੈ। ਇਸ ਰਚਨਾ ਉਤੇ "ਦਸਮ ਗ੍ਰੰਥ ਨਿਰਣੈ" ਦੇ ਲੇਖਕ ਗਿਆਨੀ ਭਾਗ ਸਿੰਘ ਜੀ ਨੇ ਹੇਠ ਲਿਖੇ ਕਿੰਤੂ ਕੀਤੇ ਹਨ, ਜਿਨ੍ਹਾਂ ਦੇ ਵੇਰਵੇ ਅਤੇ ਲੜੀਵਾਰ ਉਤਰ ਅਗੇ ਦਰਜ ਹਨ-

(1) ਇਹ ਰਚਨਾ ਪੁਰਾਣ ਦੇ ਲਛਣਾਂ ਤੇ ਪੂਰੀ ਨਹੀਂ ਉਤਰਦੀ ਅਤੇ ਨਾ ਹੀ ਇਸ ਵਿਚ ਕਿਸੇ ਇਤਿਹਾਸਕ ਪ੍ਰਸੰਗ ਦਾ ਵਰਨਣ ਹੈ।

(2) ਸ਼ਾਸਤਰਾਂ ਦੇ ਚਲਾਉਣ ਜਾਂ ਜੰਗੀ ਕਰਤਵਾਂ ਦਾ ਕਿਤੇ ਜ਼ਿਕਰ ਨਹੀਂ।

(3) ਇਸ ਰਚਨਾ ਵਿਚ ਸ਼ਸਤਰਾਂ ਨੂੰ ਪੀਰ ਮੰਨਿਆ ਹੈ ਜੋ ਗੁਰਮਤ ਵਿਰੁੱਧ ਹੈ।

(4) ਸ਼ਸਤਰਾਂ ਦਾ ਕੇਵਲ ਨਾਮ ਰਟਣਾਂ ਜਾਂ ਉਨ੍ਹਾਂ ਅਗੇ ਮਥੇ ਟੇਕਣੇ, ਚੜ੍ਹਾਵੇ, ਚੜ੍ਹਾਉਣੇ ਜਾਂ ਪੂਜਾ ਕਰਨੀ ਨਿਰੋਲ ਮਨ ਮੱਤ ਹੈ।

(5) ਇਹ ਕਿਸੇ ਸਾਕਤ ਮਤੀਏ ਦੀ ਰਚਨਾ ਹੈ, ਪਾ:੧੦ ਤਾਂ ਕੇਵਲ ਇਸ ਗਰੰਥ ਨੂੰ ਪ੍ਰਮਾਣੀਕ ਬਣਾਉਣ ਹਿੱਤ ਲਿਖਿਆ ਗਿਆ ਹੈ, ਮਹਾਂਕਾਲ ਤੇ ਕਾਲਕਾ ਦੇ ਉਪਾਸ਼ਕ ਕਵੀ ਨੇ 1318 ਅੰਕੜਿਆਂ ਲਈ 91 ਸਫ਼ੇ ਕਾਲੇ ਕੀਤੇ ਹਨ।

(6) ਇਹ ਰਚਨਾ ਸਿਖ ਧਰਮ ਨੂੰ ਢਾਹ ਲਾਉਣ ਵਾਲੀਆਂ ਚਾਲਾਂ ਚੋਂ ਇਕ ਪ੍ਰਬਲ ਚਾਲ ਹੈ ਜਿਸ ਤੋਂ ਸਾਵਧਾਨ ਰਹਿਣਾ ਅਤੀ ਜ਼ਰੂਰੀ ਹੈ।

ਆਮ ਤੌਰ ਤੇ ਪਖਪਾਤੀ ਵਿਦਵਾਨਾਂ ਦਾ ਇਹ ਵਤੀਰਾ ਰਿਹਾ ਹੈ ਕਿ ਉਹ ਆਪਣੇ ਵੀਚਾਰਾਂ ਦੀ ਪੁਸ਼ਟੀ ਲਈ, ਭਾਵੇਂ ਉਹ ਗੁਰਮਤ ਦੀ ਕਸਵਟੀ ਤੇ ਪੂਰੇ ਹੋਣ ਜਾਂ ਨਾ, ਇਧਰੋਂ ਉਧਰੋਂ ਢੁਕਵੇਂ ਤੇ ਅਣ-ਢੁਕਵੇਂ ਪ੍ਰਮਾਣ ਇਕਤ੍ਰ ਕਰਕੇ ਪਾਠਕਾਂ ਨੂੰ ਆਪਣੇ ਹਮ-ਖ਼ਿਆਲੀ ਬਣਾਉਣ ਦੇ ਆਹਰ ਵਿੱਚ ਲਗੇ ਰਹਿੰਦੇ ਹਨ। ਇਹੋ ਜਿਹੇ ਅਖੌਤੀ ਵਿਦਵਾਨਾਂ ਦੇ ਪੈਰ-ਚਿੰਨ੍ਹਾਂ ਤੇ ਚਲਦੇ ਹੋਏ ਗਿਆਨੀ ਭਾਗ ਸਿੰਘ ਜੀ ਨੇ ਆਪਣੇ ਪਖਪਾਤੀ ਰਵੱਈਏ

ਨੂੰ ਕਾਇਮ ਰਖਦੇ ਹੋਏ ਉਪਰੋਕਤ ਰਚਨਾ ਨੂੰ ਸਾਕਤ੍ਮਤੀਏ ਕਵੀ ਦੀ ਰਚਨਾ ਦੱਸਿਆ ਹੈ ਜੋ ਕਿ ਮਹਾਂ ਕਾਲ ਦੇਵਤੇ ਦਾ ਅਰਾਧਿਕ ਅਤੇ ਨਸ਼ਿਆਂ ਦਾ ਸੇਵਨ ਕਰਨ ਵਾਲਾ ਹੈ। ਗੁਰਮੁਖ ਪਾਠਕ, ਗਿਆਨੀ ਜੀ ਦੀ ਪੁਸਤਕ ਪੜ੍ਹ ਕੇ ਸੋਚਦਾ ਹੈ ਕਿ ਕੋਈ ਸਾਕਤ ਕਵੀ... "ਯਹੀ ਹਮਾਰੈ ਪੀਰ" ਵਾਲੀ ਗਲ ਕਿਵੇਂ ਲਿਖ ਸਕਦਾ ਹੈ। ਅਜਿਹੇ ਸ਼ਬਦ ਤਾਂ ਕੋਈ ਮਹਾਂ ਯੋਧਾ ਤੇ ਸ਼ਸਤਰਾਂ ਦਾ ਧਾਰਨੀ ਹੀ ਲਿਖ ਸਕਦਾ ਹੈ ਜਿਸ ਉਤੇ ਅਕਾਲ ਪੁਰਖ ਦੀ ਮਿਹਰ ਹੋਵੇ।

ਗਿਆਨੀ ਜੀ ਵਲੋਂ ਕੀਤੇ ਗਏ ਕਿੰਤੂ ਭਾਵੇਂ ਨਿਰਜਿੰਦ ਹਨ ਪਰ ਉਨ੍ਹਾਂ ਦੀ ਤਸਲੀ ਲਈ ਕਿੰਤੂਆਂ ਦੇ ਲੜੀਵਾਰ ਉਤਰ ਦੇਣੇ ਲੇਖਕ ਦਾ ਫ਼ਰਜ਼ ਬਣਦਾ ਹੈ-

ਕਿੰਤੂ ਨੰਬਰ 1

ਇਹ ਰਚਨਾ ਪੁਰਾਣ ਦੇ ਲਛਣਾਂ ਤੇ ਪੂਰੀ ਨਹੀਂ ਉਤਰਦੀ ਅਤੇ ਨਾ ਹੀ ਇਸ ਵਿੱਚ ਕਿਸੇ ਇਤਿਹਾਸਕ ਪ੍ਰਸੰਗ ਦਾ ਵਰਨਣ ਹੈ।

ਉਤਰ-

ਗਿਆਨੀ ਜੀ ਦਾ ਉਟਕੰਣ ਤਿੰਨ ਕਾਰਣਾਂ ਕਰਕੇ ਫ਼ਜ਼ੂਲ ਹੈ। ਪਹਿਲਾਂ ਤਾਂ ਇਹ ਕਿ ਗਿਆਨੀ ਜੀ ਦੇ ਕੇਵਲ ਇਕ ਹੀ ਅਰਥ ਸਾਹਮਣੇ ਰਖੇ ਹਨ। ਜੇ ਉਹ ਥੋੜੀ ਜਿਹੀ ਹੋਰ ਖੇਚਲ ਕਰਦੇ ਤਾਂ ਪੁਰਾਣ ਸ਼ਬਦ ਦੇ ਹੋਰ ਅਰਥ ਵੀ ਉਨ੍ਹਾਂ ਦੇ ਸਾਹਮਣੇ ਆਉਂਦੇ। ਹਿੰਦੀ੍ਪ੍ਰਚਾਰਕ ਪੁਸਤਕਾਲਿਆ, ਬਨਾਰਸ, ਵਲੋਂ ਛਪੇ 'ਪ੍ਰਚਾਰਕ ਹਿੰਦੀ ਸ਼ਬਦ ਕੋਸ਼' ਦੇ ਪੰਨਾ 550 ਉਤੇ ਪੁਰਾਣ ਦਾ ਇਕ ਅਰਥ ਦਿੱਤਾ ਗਿਆ ਹੈ- 'ਸ਼ਾਸਤ੍ਰ ਅਤੇ ਪੰਨਾ 896 ਤੇ ਸ਼ਾਸਤ੍ਰ' ਦਾ ਅਰਥ ਦਿੱਤਾ ਹੈ- 'ਲੋਗੋ ਕੇ ਹਿਤ ਔਰ ਅਨੁਸ਼ਾਸਨ ਕੇ ਲੀਏ ਬਨਾਏ ਗਏ ਧਾਰਮਿਕ ਗ੍ਰੰਥ' ਕਿਉਂਕਿ ਉਪਰੋਕਤ ਰਚਨਾ ਲੋਕ-ਹਿਤ ਲਈ ਰਚੀ ਗਈ ਹੈ, ਇਸ ਲਈ ਇਹ ਪੁਰਾਣ ਹੈ।

ਦੂਜਾ, ਗੁਰਮਤ ਸਾਹਿਤ ਵਿਚ ਸਾਹਿਤ ਵੰਨਗੀਆਂ ਨੂੰ ਬਿਲਕੁਲ ਉਸੇ ਰੂਪ ਵਿੱਚ ਨਹੀਂ ਵਰਤਿਆ ਗਿਆ ਜਿਵੇਂ ਕਿ ਉਹ ਪ੍ਰਚਲਿਤ ਹਨ ਸਗੋਂ ਲੋੜ ਅਨੁਸਾਰ ਉਨ੍ਹਾਂ ਦੇ ਰੂਪਕ ਲਛਣ ਬਦਲ ਲਏ ਗਏ ਹਨ। ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਵਾਰਾਂ ਕਿਸੇ ਵੀ ਇਤਿਹਾਸਕ ਪ੍ਰਸੰਗ ਜਾਂ ਲੜਾਈ ਦਾ ਜ਼ਿਕਰ ਨਹੀਂ ਕਰਦੀਆਂ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਪੁਰਾਣ ਵੰਨਗੀ ਨੂੰ ਆਪਣੇ ਮਨੋਰਥ ਦੀ ਪੂਰਤੀ ਲਈ ਵਰਤ

ਲਿਆ ਹੈ ਜੋ ਕਿ ਬੀਰ-ਰਸੀ ਸਾਹਿਤ ਲਈ ਇਕ ਅਮੋਲਕ ਦੇਣ ਹੈ।

ਤੀਜਾ, ਇਸ ਬਾਰੇ ਡਾਕਟਰ ਤਾਰਨ ਸਿੰਘ ਜੀ ਨੇ ਆਪਣੀ ਪੁਸਤਕ 'ਦਸਮੇਸ਼ ਦਰਪਣ' ਵਿੱਚ 'ਯਹੈ ਹਮਾਰੇ ਪੀਰ' ਦੇ ਸਿਰਲੇਖ ਹੇਠ ਆਪਣੇ ਵਿਚਾਰ ਪ੍ਰਗਟਾਏ ਹਨ ਕਿ ਇਸ ਗ੍ਰੰਥ ਵਿੱਚ ਕਿੰਨੀ ਮਿਥਿਹਾਸਕ ਸਮਗਰੀ ਮੌਜੂਦ ਹੈ। ਇਹ ਗ੍ਰੰਥ ਇਕ ਵਿਸ਼ੇਸ਼ ਦ੍ਰਿਸ਼ਟੀ ਤੋਂ ਵੇਖਿਆ ਤਾਂ ਪੁਰਾਣਕ ਸਾਹਿਤ ਬਾਰੇ ਇਕ ਖੋਜ ਲੇਖ ਜਾਪਦਾ (Thesis) ਹੈ। ਉਹ ਵਿਸ਼ੇਸ਼ ਦ੍ਰਿਸ਼ਟੀਕੋਣ ਇਹ ਹੈ ਕਿ ਭਾਰਤੀ ਮਿਥਿਹਾਸ-ਇਤਿਹਾਸ ਵਿੱਚ ਕਿਸ ਕਿਸ ਦੇਵਤੇ ਅਤੇ ਦੈਂਤ ਨੇ ਕਿਸ ਕਿਸ ਸ਼ਸਤ੍ਰ ਦੀ ਸਹਾਇਤਾ ਨਾਲ ਕੀ ਕੀ ਕਰਤਵ ਕੀਤੇ ਹਨ ਜਾਂ ਕਿਸ ਕਿਸ ਯੁੱਧ ਵਿੱਚ ਕਿਸ ਕਿਸ ਸ਼ਸਤ੍ਰ ਦਾ ਪਰਯੋਗ ਕੀਤਾ ਗਿਆ ਸੀ। ਨਮੂਨੇ ਵਜੋਂ:-

ਮੁਰ ਪਦ ਪ੍ਰਿਥਮ ਉਚਾਰਿ ਕੈ, ਮਰਦਨ ਬਹੁੜ ਕਹੇ
ਨਾਮ ਸੁਦਰਸ਼ਨ ਚਕ੍ਰ ਕੇ, ਚਿਤ ਮੈਂ ਚਤੁਰ ਲਹੈ ॥58॥

ਭਾਵ 'ਮੁਰ' ਇਕ ਰਾਕਸ਼ ਦਾ ਨਾਮ ਸੀ, 'ਮਰਦਨ' ਦਾ ਭਾਵ ਹੈ 'ਨਾਸ਼ ਕਰਨ ਵਾਲਾ'। ਕ੍ਰਿਸ਼ਨ ਜੀ ਨੇ ਇਸ ਰਾਕਸ਼ ਨੂੰ ਨਾਸ਼ ਕੀਤਾ ਸੀ। ਸੋ, ਇਸ ਵਾਰਤਾ ਨੂੰ ਉਪਰਲੇ ਛੰਦ ਵਿੱਚ ਇਸ ਤਰ੍ਹਾਂ ਸੁਣਾਇਆ ਹੈ ਕਿ ਸੁਦਰਸ਼ਨ ਚਕਰ ਉਹ ਸ਼ਸਤ੍ਰ ਹੈ ਜਿਸ ਨਾਲ ਕਿ ਕ੍ਰਿਸ਼ਨ ਜੀ ਨੇ ਮੁਰ ਰਾਕਸ਼ ਦਾ ਨਾਸ਼ ਕੀਤਾ ਸੀ। ਇਸੇ ਵਾਸਤੇ ਹੁਣ ਤਕ ਕ੍ਰਿਸ਼ਨ ਜੀ ਨੂੰ ਮੁਰ-ਮਰਦਨ ਜਾਂ ਮੁਰਾਰਿ' (ਮੁਰ ਦਾ ਵੈਰੀ) ਕਹਿੰਦੇ ਹਨ।"

ਇਸੇ ਤਰ੍ਹਾਂ ਦੀਆਂ ਆਪ ਜੀ ਨੇ ਦੋ ਹੋਰ ਉਦਾਹਰਣਾਂ ਵੀ ਦਿੱਤੀਆਂ ਹਨ ਜਿਨ੍ਹਾਂ ਤੋਂ ਸਿਧ ਹੋ ਜਾਂਦਾ ਹੈ ਕਿ ਇਸ ਰਚਨਾ ਵਿੱਚ ਵਰਤੇ ਹੋਏ ਸ਼ਸਤਰਾਂ ਦੇ ਨਾਵਾਂ ਦਾ ਇਤਿਹਾਸ ਨਾਲ ਸਬੰਧ ਹੈ।

ਕਿੰਤੂ ਨੰਬਰ 2

ਸ਼ਸਤ੍ਰਾਂ ਦੇ ਚਲਾਉਣ ਜਾਂ ਜੰਗੀ ਕਰਤਵਾਂ ਦਾ ਕਿਤੇ ਜ਼ਿਕਰ ਨਹੀਂ।

ਉਤਰ

ਜਿਵੇਂ ਉਪਰ ਦੱਸਿਆ ਗਿਆ ਹੈ ਕਿ ਇਹ ਸ਼ਸਤ੍ਰ ਚਲਾਏ ਗਏ ਸਨ ਤੇ ਸੰਕੇਤਕ ਰੂਪ ਵਿਚ ਯੁਧ ਬਾਰੇ ਵੀ ਚਾਨਣ ਪਾਉਂਦੇ ਹਨ, ਇਸ ਲਈ ਕੀਤਾ ਗਿਆ ਇਹ ਕਿੰਤੂ ਵੀ ਅਗਿਆਨਤਾ ਤੇ ਅਧਾਰਤ ਹੈ।

ਕਿੰਤੂ ਨੰਬਰ 3

ਇਸ ਰਚਨਾ ਵਿਚ ਸ਼ਸਤਰਾਂ ਨੂੰ ਪੀਰ ਮੰਨਿਆ ਹੈ ਜੋ ਗੁਰਮਤ ਵਿਰੁੱਧ ਹੈ।

ਉਤਰ-

"...ਯਹੀ ਹਮਾਰੈ ਪੀਰ" ਵਾਲੀ ਪੰਕਤੀ ਦਾ ਤੱਥ ਸਮਝੇ ਬਿਨਾ ਹੀ ਕਿੰਤੂ ਕੀਤਾ ਗਿਆ ਹੈ। ਚੜ੍ਹਦੀ ਕਲਾ ਦੇ ਅਵਤਾਰ, ਯੋਧੇ ਸਤਿਗੁਰ ਨੇ ਸ਼ਸਤ੍ਰਾਂ ਦੇ ਨਾਵਾਂ ਨਾਲ ਅਕਾਲ ਪੁਰਖ ਨੂੰ ਸਤਿਕਾਰਿਆ ਤੇ ਨਮਸਕਾਰਿਆ ਹੈ। ਆਪ ਨੇ ਲੋਹੇ ਨੂੰ ਨਮਸਕਾਰ ਨਹੀਂ ਕੀਤੀ ਸਗੋਂ ਨਿਰਅਕਾਰ ਸ਼ਕਤੀ ਦੇ ਦਰਸ਼ਨ ਸ਼ਸਤ੍ਰਾਂ ਵਿਚੋਂ ਕਰਕੇ ਗਦ-ਗਦ ਹੁੰਦੇ ਰਹੇ। ਸੋ, ਉਪਰੋਕਤ ਪੰਗਤੀ ਦੇ ਗੂੜ੍ਹ ਰਹੱਸ ਤੇ ਤਤੱਵ ਨੂੰ ਸਮਝਣ ਦੀ ਲੋੜ ਹੈ। ਜਾਪੁ ਸਾਹਿਬ ਵਿਚ ਵੀ ਸਾਹਿਬ ਫੁਰਮਾਉਂਦੇ ਹਨ:-

ਨਮੋ ਸ਼ਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥

ਸਾਹਿਬਾਂ ਨੇ ਨਿਰਬਲ ਹਿਰਦਿਆਂ ਵਿੱਚ ਬੀਰ ਰਸ ਭਰਨ ਲਈ ਅਕਾਲ ਪੁਰਖ ਨੂੰ ਸ਼ਸਤ੍ਰਾਂ ਦੇ ਨਾਵਾਂ ਨਾਲ ਯਾਦ ਕੀਤਾ ਹੈ। ਫਿਰ ਜੇ ਵਾਹਿਗੁਰੂ ਅਕਾਲ ਪੁਰਖ ਦੀ ਸਤਾ ਇਕ ਸਰੀਰ ਵਿੱਚ (ਜੋ ਕਿ ਉਸ ਸੱਤਾ ਤੋਂ ਬਿਨਾ ਜੜ੍ਹ ਹੀ ਹੈ) ਵਿਚ ਪ੍ਰਕਾਸ਼ਮਾਨ ਹੋ ਸਕਦੀ ਹੈ ਤਾਂ ਸ਼ਸਤ੍ਰ ਵਿਚ ਕਿਉਂ ਨਹੀਂ? ਇਤਿਹਾਸ ਗਵਾਹ ਹੈ ਕਿ ਸਾਹਿਬਾਂ ਨੂੰ ਸ਼ਸਤਰਾਂ ਨਾਲ ਅਥਾਹ ਪਿਆਰ ਸੀ ਤੇ ਸਿੰਘਾਂ ਨੂੰ ਚੰਗੇ ਸ਼ਸਤਰ ਲਿਆਉਣ ਦਾ ਹੁਕਮ ਕਰਦੇ ਸਨ। ਗੁਰ ਪ੍ਰਤਾਪ ਸੂਰਜ ਵਿੱਚ ਮਹਾ ਕਵੀ ਭਾਈ ਸੰਤੋਖ ਸਿੰਘ ਜੀ ਨੇ ਜ਼ਿਕਰ ਕੀਤਾ ਹੈ:-

ਸ਼ਸਤ੍ਰਨ ਕੇ ਅਧੀਨ ਹੈ ਰਾਜ ॥
ਜੋ ਨ ਧਰਹਿ ਤਿਸ ਬਿਗਰਹਿ ਕਾਜ ॥
ਯਾ ਤੇ ਸਰਬ ਖ਼ਾਲਸਾ ਸੁਨੀਅਹਿ ॥
ਆਯੁਧ ਸਰਬੋ ਉਤਮ ਗੁਨੀਅਹਿ॥
ਜਬ ਹਮਾਰੇ ਦਰਸ਼ਨ ਕੋ ਆਵਹੁ ॥
ਬਨ ਸੁਚੇਤ ਤਨ ਸ਼ਸਤ੍ਰ ਸਜਾਵਹੁ॥
ਕਮਰਕਸਾ ਕਰ ਦੇਹੁ ਦਿਖਾਈ ॥
ਹਮਰੀ ਖੁਸ਼ੀ ਹੋਇ ਅਧਿਕਾਈ ॥

ਸਿਧਾਂਤ ਇਹ ਹੈ ਕਿ ਸ਼ਸਤਰਾਂ ਦੇ ਨਾਮ ਰਾਹੀਂ ਅਕਾਲ ਪੁਰਖ ਦੀ ਉਸਤਤਿ ਕਰਨ ਨਾਲ ਵਧੇਰੇ ਬੀਰ-ਰੱਸ ਦਾ ਵੀ ਸਿੰਚਾਰ ਹੁੰਦਾ ਹੈ। ਇਹੋ ਕਾਰਣ ਹੈ ਕਿ ਅੰਮ੍ਰਿਤ ਸੰਚਾਰ ਦੀ ਮਰਯਾਦਾ ਵੇਲੇ ਵੀ ਹਜ਼ੂਰ ਨੇ ਖੰਡਾ ਹੀ ਵਰਤਿਆ ਸੀ ਤੇ ਅਜ ਵੀ ਵਰਤਿਆ ਜਾਂਦਾ ਹੈ। ਜੇ ਸ਼ਸਤਰ ਸੂਰਮੇ ਦੇ ਹਥ ਵਿੱਚ ਹੋਣ ਤਾਂ

ਮੰਤ੍ਰ-ਟੂਣੇ ਵੀ ਕੁਝ ਨਹੀਂ ਕਰ ਸਕਦੇ। ਇਕ ਸ਼ਸਤ੍ਰਧਾਰੀ ਸੂਰਮਾ ਇਕ ਰਿਧੀ-ਸਿਧੀ ਵਾਲੇ ਨਾਲੋਂ ਮਹਾਨ ਸ਼ਕਤੀਸ਼ਾਲੀ ਹੁੰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਸਮੇਂ ਅਖੀਂ ਡਿੱਠੇ ਹਾਲਾਤ ਨੂੰ ਇਉਂ ਨਿਰੂਪਣ ਕੀਤਾ ਹੈ:

ਕੋਈ ਮੁਗਲੁ ਨ ਹੋਆ ਅੰਧਾ,
ਕਿਨੈ ਨ ਪਰਚਾ ਲਾਇਆ ॥ [ਪੰਨਾ ੪੧੮

ਭਾਵ ਮੰਤ੍ਰਾਂ ਦੇ ਨਾਲ ਬਾਬਰ ਦੀਆਂ ਫ਼ੌਜਾਂ ਅੰਨ੍ਹੀਆਂ ਨਾ ਹੋ ਸਕੀਆਂ ਤੇ ਉਸ ਸ਼ਸਤਰਾਂ ਦੇ ਬਲ ਕਰ ਕੇ ਹੀ ਜਿਤਿਆ।

ਫਿਰ ਨਿਸ਼ਾਨ ਸਾਹਿਬ ਦੇ ਉਤੇ ਵੀ ਸ਼ਸਤਰ (ਖੰਡਾ) ਲਾ ਕੇ ਇਸ ਦੀ ਮਹਾਨਤਾ ਨੂੰ ਚਾਰ ਚੰਨ ਲਾਏ ਹਨ। ਪਰ ਸਿਧਾਂਤ ਉਹੋ ਹੀ ਹੈ ਕਿ ਅਕਾਲ ਪੁਰਖ ਨੂੰ ਸ਼ਸਤਰਾਂ ਦੇ ਨਾਵਾਂ ਨਾਲ ਯਾਦ ਕਰਨਾ, ਜੋ ਕਿ ਸ਼ਕਤੀ ਦਾਤਾ ਹੈ।

ਕਿੰਤੂ ਨੰਬਰ 4

ਸ਼ਸਤਰਾਂ ਦਾ ਕੇਵਲ ਨਾਮ ਰਟਣਾਂ ਜਾਂ ਉਨ੍ਹਾਂ ਅਗੇ ਮਥੇ ਟੇਕਣੇ, ਚੜ੍ਹਾਵੇ, ਚੜ੍ਹਾਉਣੇ ਜਾਂ ਪੂਜਾ ਕਰਨੀ ਨਿਰੋਲ ਮਨ ਮੱਤ ਹੈ।

ਉਤਰ-

ਕੋਈ ਵੀ ਸੂਰਮਾ ਸ਼ਸਤਰਾਂ ਦਾ ਨਾਮ ਲੈਣ ਅਤੇ ਉਨ੍ਹਾਂ ਨੂੰ ਪਿਆਰ ਕਰਨ ਤੋਂ ਬਿਨਾ ਕਿਵੇਂ ਰਹਿ ਸਕਦਾ ਹੈ? ਪਰ ਸ਼ਸਤਰਾਂ ਦਾ ਨਾਮ ਲੈਣ ਨਾਲ ਉਨ੍ਹਾਂ ਦੀ ਪੂਜਾ ਕਰਨੀ ਸਿੱਧ ਨਹੀਂ ਹੁੰਦੀ। ਹਜ਼ੂਰ ਨੂੰ ਸ਼ਸਤ੍ਰ ਅਤੇ ਸੂਰਮੇ ਦੋਨਾਂ ਨਾਲ ਪਿਆਰ ਸੀ ਜਿਸ ਦੀ ਇਤਿਹਾਸਕ ਗਵਾਹੀ ਮੌਜੂਦ ਹੈ:-

ਪੁੰਨ ਸੰਗ ਸਾਰੇ ਪ੍ਰਭੂ ਜੀ ਜਨਾਈ ॥
ਬਿਨਾ ਤੇਗ ਤੀਰੰ ਰਹੋ ਨਾਹਿ ਭਾਈ ॥
ਬਿਨਾ ਸ਼ਸਤ੍ਰ ਕੇਸੰ ਨਰੰ ਭੇਡ ਜਾਨੋ ॥
ਗਹੇ ਕਾਨ ਤਾ ਕੋ ਕਿਤੇ ਲੈ ਸਿਧਾਨੋ ॥
ਇਹੈ ਮੋਰ ਆਗਿਆ ਸੁਨੋ ਹੇ ਪਿਆਰੇ ॥
ਬਿਨਾਂ ਕੇਸ ਤੇਗੰ ਦਿਵੋ ਨਾ ਦਿਦਾਰੇ ॥
ਇਹ ਮੋਰ ਬੈਨਾ ਮੰਨੇਗਾ ਸੁ ਜੋਈ ॥
ਤਿਸੈ ਇਛ ਪੂਰੀ ਸਭੈ ਜਾਨ ਹੋਈ ॥ [ਗੁਰ ਬਿਲਾਸ

ਸੂਰਮਿਆਂ ਦੀ ਸਮੱਗਰੀ ਹੀ ਸ਼ਸਤ੍ਰ ਤੇ ਅਸਤਰ ਹੈ। ਇਹਨਾਂ ਨਾਲ ਉਨ੍ਹਾਂ ਦਾ ਸਨੇਹ ਹੋਣਾ ਕੁਦਰਤੀ ਹੈ। ਚੜ੍ਹਾਵੇ ਚਾੜ ਕੇ ਦੀਪ ਧੂਪ ਰਾਹੀਂ ਸ਼ਸਤਰਾਂ ਦੀ ਪੂਜਾ ਕਰਨੀ ਗੁਰਮਤਿ ਦੇ ਉਲਟ ਹੈ,

ਪਰ ਜਿਨ੍ਹਾਂ ਸ਼ਸਤਰਾਂ ਨੂੰ ਸਤਿਗੁਰਾਂ ਦੀ ਛੋਹ ਪ੍ਰਾਪਤ ਹੈ ਉਨ੍ਹਾਂ ਦਾ ਸਤਿਕਾਰ ਕਰਨਾ ਗੁਰਸਿਖਾਂ ਦਾ ਫਰਜ਼ ਹੈ। ਗੁਰਬਾਣੀ ਦੇ ਵਾਕ ਹਨ: ''ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ''। ਸਤਿਗੁਰੂ ਜੀ ਦੇ ਪਾਵਨ ਸ਼ਸਤ੍ਰ ਉਨ੍ਹਾਂ ਦੀ ਨਿਸ਼ਾਨੀ ਹਨ। ਆਪਣੇ ਪ੍ਰੀਤਮ ਜੀ ਦੀ ਹਰੇਕ ਚੀਜ਼ ਸਿੱਖ ਨੂੰ ਆਪਣੇ ਪ੍ਰਾਣਾਂ ਤੋਂ ਵੀ ਪਿਆਰੀ ਲਗਦੀ ਹੈ ਕਿਉਂਕਿ ਇਹ ਪ੍ਰੇਮ-ਖੇਡ ਹੈ:-

ਲੇਲੀ ਦੀ ਦਰਗਾਹ ਦਾ ਕੁਤਾ, ਮਜਨੂੰ ਦੇਖ ਲੁਭਾਣਾ ॥
ਕੁਤੇ ਦੀ ਪੈਰੀ ਪਵੈ, ਹੜਿ ਹੜਿ ਹਸੈ ਲੋਕ ਵਿਡਾਣਾ ॥

[ਭਾ. ਗੁਰਦਾਸ ਜੀ

ਨਿਰੇ ਸ਼ਸਤਰਾਂ ਨੂੰ ਗੁਰੂ ਮੰਨਣ ਵਾਲੀ ਭਾਵਨਾ ਤੋਂ ਬਚਾਉਣ ਲਈ ਹੀ ਪਾਵਨ ਤਖਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਭਾਵ ਹਜ਼ੂਰੀ ਵਿੱਚ ਸ਼ਸਤ੍ਰ ਪ੍ਰਕਾਸ਼ ਹੁੰਦੇ ਹਨ। ਫੈਕਟਰੀਆਂ ਵਿੱਚ ਜਾਂ ਬਜ਼ਾਰਾਂ ਵਿੱਚ ਪਏ ਸ਼ਸਤਰਾਂ ਨੂੰ ਕੋਈ ਨਮਸਕਾਰ ਨਹੀਂ ਕਰਦਾ। ਫਿਰ ਜੋੜਾ ਪਾ ਕੇ ਕੋਈ ਜੋਧਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਨਹੀਂ ਜਾਂਦਾ ਪਰ ਸਾਰੇ ਸੂਰਮੇ ਜੋੜੇ ਪਾ ਕੇ ਸ਼ਸਤਰ ਵੀ ਧਾਰਨ ਕਰਦੇ ਹਨ। ਸੋ, ਸ਼ਸਤਰਾਂ ਨੂੰ ਨਾ ਸਤਿਗੁਰੂ ਨੇ ਤੇ ਨਾ ਹੀ ਸਿਖਾਂ ਨੇ ਗੁਰੂ ਮੰਨਿਆ ਹੈ, ਕੇਵਲ ਅਕਾਲ ਪੁਰਖ ਨੂੰ ਸ਼ਸਤਰਾਂ ਦੇ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ ਤਾਂ ਜੋ ਪਰਮ ਸ਼ਕਤੀ ਦੇ ਅਧੀਨ ਸ਼ਸਤਰਾਂ ਦੀ ਵੀ ਮਹਾਨਤਾ ਬਣੀ ਰਹੇ। ਸ਼ਸਤਰਾਂ ਦੀ ਮਹਾਨਤਾ ਦਾ ਵਿਧਾਨ ਉਦੋਂ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਮੀਰੀ ਪੀਰ ਦੇ ਮਾਲਕ ਸਮੇਂ ਹੀ ਆਰੰਭ ਹੋ ਗਿਆ ਸੀ ਜਦੋਂ ਕਿ ਆਪ ਜੀ ਨੇ ਆਪਣੀ ਹਥੀਂ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਸਾਹਿਬ ਦੀ ਰਚਨਾ ਕੀਤੀ ਸੀ। ਆਪ ਨੇ ਸੰਤਾਂ ਨੂੰ ਉਬਾਰਣ ਤੇ ਦੁਸ਼ਟਾਂ ਨੂੰ ਸੰਘਾਰਣ ਹਿੱਤ, ਧਰਮ ਯੁਧ ਵਿੱਚ ਜੂਝਣ ਲਈ ਸ਼ਸਤਰਾਂ ਨਾਲ ਸਨੱਧ-ਬਧ ਹੋ ਕੇ ਸੰਤ ਸਿਪਾਹੀ ਦਾ ਰੂਪ ਧਾਰਣ ਕੀਤਾ, ਜਿਸਦਾ ਸਦਕਾ ''ਮੁਖ ਤੇ ਹਰਿ ਚਿਤ ਮੈਂ ਯੁਧ ਬਿਚਾਰੈ'' ਵਾਲਾ ਆਦਰਸ਼ ਸਥਾਪਿਤ ਹੋਇਆ।

ਇਥੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਜਿਨ੍ਹਾਂ ਸ਼ਸਤਰਾਂ ਦੇ ਦੀਦਾਰ ਕੀਤੇ ਬਿਨਾ ਮਾਤਾ ਸਾਹਿਬ ਕੌਰ ਜੀ ਪ੍ਰਸ਼ਾਦ ਨਹੀਂ ਸਨ ਛਕਦੇ, ਉਹ ਸ਼ਸਤਰ ਹੁਣ ਵੀ ਮਾਤਾ ਸੁੰਦਰੀ ਜੀ ਦੇ ਗੁਰਦਵਾਰੇ 'ਚ ਆਪਣੀ ਛਬ ਦੇ ਰਹੇ ਹਨ। ਫਿਰ ਰਾਇ ਕਲੇ ਵਾਲੀ ਸਾਖੀ ਕਿਸੇ ਤੋਂ ਲੁਕੀ ਛੁਪੀ ਨਹੀਂ ਜਿਸ ਨੂੰ ਕਲਗੀਧਰ ਪਿਤਾ ਜੀ ,ਨੇ ਉਸ ਦੀ ਸੇਵਾ ਦੇ ਇਨਾਮ ਵਜੋਂ ਸ਼ਸਤ੍ਰ ਬਖ਼ਸ਼ਿਸ਼

ਕੀਤੇ ਸਨ। ਇਸੇ ਪ੍ਰਕਾਰ ਸ਼ਸਤਰਾਂ ਬਾਰੇ ਇਕ ਹੋਰ ਇਤਿਹਾਸਕ ਘਟਨਾ ਨੂੰ ਅਖੋਂ ਪ੍ਰੋਖੇ ਨਹੀਂ ਕੀਤਾ ਜਾ ਸਕਦਾ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੈਰੀਆਂ ਦੇ ਘੇਰੇ ਵਿਚੋਂ ਸੂਰਮਿਆਂ ਵਾਂਗ ਬਚ ਨਿਕਲੇ ਤਾਂ ਰਾਇ ਕੋਟ ਦੇ ਨਵਾਬ ਨੇ ਆਪ ਨੂੰ ਉਤਾਰਾ ਦਿੱਤਾ, ਆਦਰ ਮਾਨ ਕੀਤਾ। ਉਸ ਦੀ ਸੇਵਾ ਵਜੋਂ ਗੁਰੂ ਸਾਹਿਬ ਨੇ ਉਸ ਨੂੰ ਇਕ ਸ੍ਰੀ ਸਾਹਿਬ (ਤਲਵਾਰ) ਬਖ਼ਸ਼ਿਸ਼ ਵਜੋਂ ਦਿੱਤੀ ਅਤੇ ਕਿਹਾ ਕਿ ਉਹ ਇਸ ਤਲਵਾਰ ਨੂੰ ਮੁਸੀਬਤ ਅਥਵਾ ਯੁਧ ਸਮੇਂ ਹੀ ਵਰਤਿਆ ਕਰੇ। ਗੁਰੂ ਸਾਹਿਬ ਜੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਉਸ ਨੇ ਪਾਵਨ ਸ੍ਰੀ ਸਾਹਿਬ ਨੂੰ ਪੂਰੇ ਅਦਬ ਨਾਲ ਸੰਭਾਲ ਰਖਿਆ। ਪਰ ਜਦੋਂ ਰਾਇ ਨੇ ਇਕ ਵਾਰ ਸ਼ਿਕਾਰ ਖੇਡਣ ਸਮੇਂ ਪਹਿਨ ਲਈ ਤਾਂ ਉਹ ਘੋੜੇ ਸਣੇ ਡਿਗ ਪਿਆ ਅਤੇ ਉਹੋ ਤਲਵਾਰ ਉਸ ਦੇ ਪਟਾਂ ਵਿਚ ਜਾ ਵਜੀ ਜੋ ਉਸ ਦੀ ਮੌਤ ਦਾ ਕਾਰਣ ਬਣੀ। ਇਸ ਸ੍ਰੀ ਸਾਹਿਬ ਦੇ ਸਦੀਵੀ ਦੀਦਾਰਿਆਂ ਹਿਤ, ਇਸ ਦੀ ਪ੍ਰਾਪਤੀ ਲਈ ਮਹਾਰਾਜਾ ਰਣਜੀਤ ਸਿੰਘ ਤੋਂ ਲੈ ਕੇ ਮਹਾਰਾਜਾ ਪਟਿਆਲਾ ਤਕ ਕਈ ਰਾਜੇ ਤਰਲੇ ਕਰਦੇ ਰਹੇ ਹਨ ਪਰ ਰਾਣੀ ਰਾਏ ਕੋਟ ਸਭ ਨੂੰ ਨਾਹ ਕਰਦੀ ਰਹੀ। ਸੋ, ਜੇ ਰਾਜਿਆਂ ਮਹਾਰਾਜਿਆਂ ਦੇ ਮਨਾਂ ਅੰਦਰ ਗੁਰੂ ਸਾਹਿਬ ਦੇ ਸ਼ਸਤਰਾਂ ਦਾ ਪਿਆਰ ਸੀ ਤਾਂ ਹੀ ਉਹ ਅਜਿਹੀ ਲੋਚਨਾ ਕਰਦੇ ਰਹੇ। ਅਜਿਹੀਆਂ ਸਾਖੀਆਂ ਦੀ ਹੋਂਦ ਵਿਚ ਗੁਰੂ ਸਾਹਿਬ ਦੇ ਸ਼ਸਤਰਾਂ ਅਸਤਰਾਂ ਨੂੰ ਨਮਸਕਾਰ ਕਰਨਾ, ਸਤਿਕਾਰ ਕਰਨਾ, ਕਿਵੇਂ ਮਨੱਮਤਿ ਵਿੱਚ ਸ਼ਾਮਲ ਕੀਤਾ ਜਾ ਸਕਦਾ ਹੈ? ਕੀ ਗਿਆਨੀ ਜੀ ਜਦੋਂ ਆਪ ਗੁਰੂ ਸਾਹਿਬ ਦੇ ਥਾਪੇ ਤਖ਼ਤ ਸਾਹਿਬਾਨ ਤੇ ਦੀਦਾਰਿਆਂ ਲਈ ਜਾਂਦੇ ਹਨ ਤਾਂ ਉਥੇ ਗੁਰੂ ਜੀ ਦੀ ਹਜ਼ੂਰੀ ਵਿੱਚ ਪਏ ਸ਼ਸਤਰਾਂ ਅੱਗੇ ਸੀਸ ਨਹੀਂ ਝੁਕਾਉਂਦੇ? ਕੀ ਉਨ੍ਹਾਂ ਦੇ ਮਨ ਵਿੱਚ ਪਾਵਨ ਸ਼ਸਤਰਾਂ ਦਾ ਦਰਸ਼ਨ ਕਰਕੇ ਅੰਤਰ ਆਤਮੇ ਕੋਈ ਚਾਅ ਨਹੀਂ ਉਪਜਦਾ?

ਕਿੰਤੂ ਨੰਬਰ 5 ਅਤੇ 6

(5) ਇਹ ਕਿਸੇ ਸਾਕਤ ਮਤੀਏ ਦੀ ਰਚਨਾ ਹੈ, ਪਾ: ੧੦ ਤਾਂ ਕੇਵਲ ਇਸ ਗਰੰਥ ਨੂੰ ਪ੍ਰਮਾਣੀਕ ਬਣਾਉਣ ਹਿੱਤ ਲਿਖਿਆ ਗਿਆ ਹੈ, ਮਹਾਂਕਾਲ ਤੇ ਕਾਲਕਾ ਦੇ ਉਪਾਸ਼ਕ ਕਵੀ ਨੇ 1318 ਔਂਕੜਿਆਂ ਲਈ 91 ਸਫ਼ੇ ਕਾਲੇ ਕੀਤੇ ਹਨ।

(6) ਇਹ ਰਚਨਾ ਸਿਖ ਧਰਮ ਨੂੰ ਢਾਹ ਲਾਉਣ੍ਹ ਵਾਲੀਆਂ

ਚਾਲਾਂ ਚੋਂ ਇਕ ਪ੍ਰਬਲ ਚਾਲ ਹੈ ਜਿਸ ਤੋਂ ਸਾਵਧਾਨ ਰਹਿਣਾ ਅਤੀ ਜ਼ਰੂਰੀ ਹੈ।

ਉਤਰ-

ਲਗਦਾ ਹੈ ਕਿ ਗਿਆਨੀ ਜੀ ਕੋਲ ਸਭ ਤੋਂ ਵੱਡਾ ਇਹ ਹਥਿਆਰ ਹੈ ਕਿ ਜਿਸ ਰਚਨਾ ਦੇ ਵਿਰੁਧ ਕੋਈ ਗਲ ਨਾ ਆਹੁੜੇ ਉਸ ਨੂੰ ਸਾਕਤ ਕਵੀ ਦੀ ਰਚਨਾ ਕਹਿ ਦਿੱਤਾ ਤੇ ਸਿਖੀ ਨੂੰ ਢਾਹ ਲਾਉਣ ਦਾ ਵਾਸਤਾ ਪਾ ਦਿੱਤਾ। ਗਿਆਨੀ ਜੀ ਦੇ ਆਪਣੇ ਅਖਰ ਹਨ ਕਿ ''...ਉਪਰੋਕਤ ਪਹੇਲੀਆਂ (ਬੁਝਾਰਤਾਂ) ਦੇ ਰੂਪ ਵਿਚ ਸ਼ਸਤਰਾਂ ਦੇ ਨਾਮ ਲਿਖੇ ਹਨ। ਜਿਨ੍ਹਾਂ ਨੂੰ ਸਮਝਣ ਲਈ ਸਾਧਾਰਣ ਮਨੁੱਖ ਤਾਂ ਕਿਤੇ ਰਹੇ, ਚੰਗੀ ਭਲੀ ਸੂਝ-ਬੂਝ ਵਾਲੇ ਵਿਦਵਾਨਾਂ ਲਈ ਵੀ ਕਠਿਨ ਹੈ'', ਪੜ੍ਹਨ ਤੋਂ ਪਤਾ ਲਗਦਾ ਹੈ ਕਿ ਗਿਆਨੀ ਜੀ ਵੀ ਇਨ੍ਹਾਂ ਦੇ ਅਰਥਾਂ ਅਤੇ ਭਾਵਾਂ ਨੂੰ ਨਹੀਂ ਸਮਝ ਸਕੇ। ਸੋ, ਆਪ ਦੇ ਆਪਣੇ ਵਿਚਾਰ ਆਪ ਦੇ ਉਪਰ ਹੀ ਠੀਕ ਢੁਕਦੇ ਹਨ।

ਸ਼ਾਇਦ ਗਿਆਨੀ ਜੀ ਸਾਕਤ ਮਤਿ ਤੋਂ ਜਾਣੂੰ ਨਹੀਂ। ਸਾਕਤ ਮਤੀਏ ਸ਼ਸਤਰਾਂ ਦਾ ਸਤਿਕਾਰ ਜਰੂਰ ਕਰਦੇ ਹਨ ਪਰ ਵਧੇਰੇ ਉਨ੍ਹਾਂ ਸ਼ਸਤਰਾਂ ਦਾ ਜਿਹੜੇ ਉਨ੍ਹਾਂ ਦੇ ਦੇਵਤੇ ਨੇ ਧਾਰਣ ਕੀਤੇ ਹਨ ਨਾ ਕਿ ਸ੍ਰੀ ਕ੍ਰਿਸ਼ਨ ਦੇ ਧਾਰਣ ਕੀਤੇ ਸੁਦਰਸ਼ਨ ਚਕਰ ਦਾ ਵੀ। ਫਿਰ ਕੋਈ ਵੀ ਸਾਕਤ ਮਤੀਆ ਕਵੀ ਆਪਣੇ ਇਸ਼ਟ ਤੋਂ ਬਿਨਾ ਨਿਰਾ ਸ਼ਸਤਰ ਦੀ ਉਸਤਤਿ ਨਹੀਂ ਕਰ ਸਕਦਾ। ਇਹ ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਨੇ ਅਕਾਲ ਪੁਰਖ ਨੂੰ ਸ਼ਸਤਰਾਂ ਦੇ ਨਾਵਾਂ ਨਾਲ ਸੰਬੋਧਨ ਕੀਤਾ ਹੈ ਤਾਂ ਕਿ ਬੀਰ ਰਸ ਪੈਦਾ ਹੋਵੇ ਤੇ ਸ਼ਸਤਰਾਂ ਦਾ ਸਤਿਕਾਰ ਵਧੇ।

ਸ਼ਸਤਰਾਂ ਦਾ ਸਤਿਕਾਰ ਅਤੇ ਕਲਾ ਦਾ ਕ੍ਰਿਸ਼ਮਾ ਕਿਸੇ ਬਣਾਉਟੀ ਤਾਰੀਫ਼ ਦਾ ਮੁਹਤਾਜ ਨਹੀਂ। ਸ਼ਾਹਿ-ਸ਼ਾਹਨ ਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਸ਼ਸਤਰ ਜਿਹੜੇ ਕਿ ਮਹਾਰਾਜਾ ਰਣਜੀਤ ਸਿੰਘ ਦੇ ਤੋਸ਼ੇਖ਼ਾਨੇ ਚੋਂ ਲਾਰਡ ਡਲਹੋਜ਼ੀ ਇੰਗਲੈਂਡ ਲੈ ਗਿਆ ਸੀ, ਦੀ ਵਾਪਸੀ ਤੇ ਜੋ ਸਿਖ ਜਗਤ ਅਤੇ ਸਮੁਚੇ ਭਾਰਤ ਵਾਸੀਆਂ ਨੇ ਸ਼ਾਨਦਾਰ ਸੁਆਗਤ ਕੀਤਾ ਉਹ ਗਿ. ਭਾਗ ਸਿੰਘ ਜੀ ਨੇ ਵੀ ਆਪਣੀਆਂ ਅੱਖਾਂ ਨਾਲ ਵੇਖਿਆ ਹੋਵੇਗਾ, ਫਿਰ ਅਜਿਹੀ ਪੁਸਤਕ ਲਿਖ ਕੇ ਅਸ਼ਰਧਾ ਫੈਲਾਉਣੀ ਕਿਥੋਂ ਦੀ ਗੁਰਮਤਿ ਹੈ ਅਤੇ ਪਤਾ ਨਹੀਂ ਕਿਹੜੇ ਸਿਖ ਸਮਾਜ ਦੀ ਨੀਤੀ ਦਾ ਅੰਗ ਹੈ?

ਜਿਥੋਂ ਤੱਕ ਸਿਖੀ ਨੂੰ ਢਾਹ ਲਾਉਣ ਵਾਲੀ ਗਲ ਹੈ, ਉਹ ਉਨਾਂ ਚਿਰ ਨਹੀਂ ਲਗੀ ਜਦੋਂ ਤਕ ਸ਼ਾਸਤਰ ਦੇ ਨਾਲ ਨਾਲ ਸ਼ਸਤਰ ਦਾ ਸਤਿਕਾਰ ਕਾਇਮ ਰਿਹਾ। ਹੁਣ ਵੀ ਆਪਣੀਆਂ ਪੁਰਾਤਨ ਰਵਾਇਤਾਂ ਉਤੇ ਪਹਿਰਾ ਦੇਣਾ ਚਾਹੀਦਾ ਹੈ ਕਿਉਂਕਿ ਸਿਖਾਂ ਦੀ ਸ਼ਾਨ ਸ਼ਸਤਰ ਨਾਲ ਹੈ। ''ਖਾਲਸਾ ਮੇਰੋ ਰੂਪ ਹੈ ਖ਼ਾਸ'' ਦੀ ਝਲਕ ਜਿਸ ਰਹਿਤ ਬਹਿਤ ਅਤੇ ਕਰਣੀ ਦੇ ਸੂਰੇ ਪੰਚ ਵਿਚੋਂ ਆਉਂਦੀ ਹੈ, ਉਹ ਸ਼ਸਤਰਧਾਰੀ ਹੀ ਹੁੰਦਾ ਹੈ।



# ਜੋਰੀ ਜੀਏਜੈ ਜੁਗ ਚਾਰਿ ਤਿਹਾਰੀ

ਗਿਆਨੀ ਜੀ ਦੇ ਦ੍ਰਿੜ੍ਹ ਨਿਸਚੇ ਅਨੁਸਾਰ ਇਹ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਹੀਂ, ਸਗੋਂ ਕਿਸੇ ਵਿਸ਼ਈ ਕਵੀ ਦੀ ਰਚਨਾ ਹੈ ਤੇ ਇਸ ਨੂੰ ਪੜ੍ਹਨਾ ਨਿਰੋਲ ਮਨਮਤਿ ਹੈ। ਗਿਆਨੀ ਜੀ ਦਾ ਦੂਜਾ ਏਤਰਾਜ਼ ਇਹ ਹੈ ਕਿ ਇਹ ਚਰਿਤਰ ਵਾਲੀ ਕਹਾਣੀ ਬਿਲਕੁਲ ਅਨਹੋਣੀ ਹੈ ਤੇ ਦਸਮ ਪਿਤਾ ਅਜਿਹਾ ਨਹੀਂ ਸੀ ਲਿਖ ਸਕਦੇ।

ਗਿਆਨੀ ਜੀ ਨੂੰ ਪਤਾ ਹੋਵੇਗਾ ਕਿ ਉਪਰੋਕਤ ਕਥਾ ਹਿੰਦੂ ਮਿਥਿਹਾਸ ਦੀ ਇਕ ਉਘੀ ਕਥਾ ਹੈ (ਭਾਵੇਂ ਨਾਇਕ ਨਾਇਕਾ ਦੇ ਨਾਮ ਹੋਰ ਹਨ) ਹਜ਼ੂਰ ਸਚੇ ਪਾਤਸ਼ਾਹ ਨੇ ਇਸ ਕਥਾ ਨੂੰ ਇਤਿਹਾਸਕ ਦਸਤਾਵੇਜ ਦੇ ਤੌਰ ਤੇ ਨਹੀਂ ਲਿਖਿਆ ਸਗੋਂ ਉਨ੍ਹਾਂ ਦਾ ਮੁਖ ਮੰਤਵ, ਨੀਤੀ ਦੀ ਸਿਖਿਆ ਦੇਣੀ ਹੈ। ਸਸੀ ਦੀ ਸੌਂਕਣ ਦੁਆਰਾ ਪੁੰਨੂ ਦੀ ਮੌਤ ਤੋਂ ਇਹ ਗਲ ਪਾਠਕ ਦੇ ਮਨ ਵਿੱਚ ਇਕ ਦਮ ਉਠ ਖਲੋਂਦੀ ਹੈ ਕਿ ਅਜਿਹੇ ਹਾਲਾਤ ਵਿੱਚ ਫਸਣ ਤੇ ਕਿਸ ਤਰ੍ਹਾਂ ਦਾ ਵਰਤਾਰਾ ਹੋਣਾ ਚਾਹੀਦਾ ਹੈ।

ਜਿਥੋਂ ਤੱਕ ਕਪਲਮੁਨੀ ਦਾ ਵੀਰਜ ਡਿਗਣ ਦਾ ਸਬੰਧ ਹੈ ਉਹ ਤਾਂ ਵਿਸ਼ਨੂੰ ਦਾ ਅਵਤਾਰ ਹੀ ਸਨ ਪਰ ਇਥੇ ਤਾਂ ਬ੍ਰਹਮਾ ਜੀ ਆਪ ਆਪਣੀ ਹੀ ਪੁਤਰੀ ਸਰਸਵਤੀ ਦਾ ਰੂਪ ਵੇਖ ਕੇ ਇਤਨੇ ਕਾਮ ਵਸ ਹੋਏ ਕਿ ਉਸ ਨੂੰ ਵੇਖਣ ਲਈ 4 ਹੋਰ ਮੂੰਹ ਬਣਾ ਲਏ ਅਤੇ ਅਖੀਰਲਾ ਮੂੰਹ ਸ਼ਿਵ ਜੀ ਨੇ ਕਟ ਦਿੱਤਾ ਸੀ। ਸੋ, ਜਦੋਂ ਮਿਥਿਹਾਸਕ ਕਥਾਵਾਂ ਹੀ ਅਜਿਹੀਆਂ ਹੋਣ ਤਾਂ ਕੀ ਉਹ ਵਿਰਸਾ ਤਿਆਗ ਦੇਣਾ ਚਾਹੀਦਾ ਹੈ? ਕਦਾਚਿਤ ਨਹੀਂ। ਸਿਰਫ ਭਾਰਤ ਵਿਚ ਹੀ ਨਹੀਂ ਸਗੋਂ ਦੂਜੇ ਸਾਰੇ ਦੇਸ਼ਾਂ ਦੀਆਂ ਮਿਥਿਹਾਸਕ ਰਚਨਾਵਾਂ ਲਗ-ਪਗ ਅਜਿਹੀਆਂ ਘਟਨਾਵਾਂ ਨਾਲ ਭਰੀਆਂ ਪਈਆਂ ਹਨ।

ਜਿਥੋਂ ਤਕ ਅਨੰਦ ਕਾਰਜ ਸਮੇਂ ਇਹ ਰਚਨਾ ਪੜ੍ਹਨ ਦਾ ਸਵਾਲ ਹੈ, ਭਾਵੇਂ ਇਹ ਗੁਰ-ਮਰਯਾਦਾ ਦਾ ਅੰਗ ਨਹੀਂ, ਪਰ ਇਸ ਨੂੰ ਕਿਸੇ ਖੁਸ਼ੀ ਦੇ ਕੰਮ ਵਿੱਚ ਪੜ੍ਹਨਾ ਮਨਮਤਿ ਵੀ ਨਹੀਂ ਕਿਹਾ ਜਾ ਸਕਦਾ। ਕਿਉਂਕਿ ਕਈ ਲੋਕ ਵਿਆਹ ਸ਼ਾਦੀ ਤੇ ਅਸੀਸਾਂ ਦਿੰਦੇ ਹਨ, ਸਿਹਰੇ ਪੜ੍ਹਦੇ ਹਨ, ਸਿਖਿਆ ਪੜ੍ਹੀ ਜਾਂਦੀ

ਹੈ, ਉਹ ਸਮਾਂ ਅਨੰਦ ਮੰਗਲਾਚਾਰ ਦਾ ਹੁੰਦਾ ਹੈ। ਅਜਿਹੇ ਸਮੇਂ ਉਤੇ ਪੁਰਾਤਨ ਰੀਤੀ ਅਨੁਸਾਰ ਜੇ ਕੋਈ ਰਾਗੀ ਉਪਰੋਕਤ ਰਚਨਾ ਦਾ ਗਾਇਨ ਕਰ ਵੀ ਲਏ ਤਾਂ ਕੀ ਹਰਜ਼ ਹੈ?

ਇਸ ਵਿੱਚ ਕੋਈ ਅਸ਼ਲੀਲ ਸ਼ਬਦਾਵਲੀ ਜਾਂ ਅਜਿਹਾ ਸੰਕੇਤ ਵੀ ਨਹੀਂ ਜਿਸ ਉਤੇ ਕਿਸੇ ਜਗਿਆਸੂ ਨੂੰ ਇਤਰਾਜ਼ ਹੋ ਸਕੇ। ਵੈਸੇ ਇਸ ਸਵੱਈਏ ਨੂੰ ਇਕ ਚਰਿਤ੍ਰ ਦਾ ਅੰਗ ਸਮਝ ਕੇ ਗਿਆਨੀ ਜੀ ਵਲੋਂ ਵਿਰੋਧਤਾ ਕਰਨੀ ਕੋਈ ਨਵੀਨ ਤੇ ਹੈਰਾਨੀ ਵਾਲੀ ਗਲ ਨਹੀਂ ਕਿਉਂਕਿ ਆਪ ਨੇ ਹਰ ਉਸ ਰਚਨਾ ਦੀ ਵਿੰਗੇ ਟੇਢੇ ਤਰੀਕੇ ਨਾਲ ਵਿਰੋਧਤਾ ਕਰਨੀ ਹੀ ਕਰਨੀ ਹੈ ਜਿਹੜੀ ਕਿ ਸ੍ਰੀ ਦਸਮ ਗ੍ਰੰਥ ਵਿੱਚ ਦਰਜ ਹੈ।

ਚਾਹੀਦਾ ਤਾਂ ਇਹ ਸੀ ਕਿ ਗਿਆਨੀ ਜੀ ਸਿਖ ਸਮਾਜ ਨੂੰ ਏਦਾਂ ਦੀ ਸੇਧ ਦਿੰਦੇ ਕਿ ਬਰਾਤ ਅਤੇ ਮਿਲਣੀ ਸਮੇਂ ਗੰਦੇ ਮੰਦੇ ਗੀਤਾਂ, ਸਿਠਣੀਆਂ, ਢੋਲ ਢਮੱਕੇ ਅਤੇ ਨਾਚੇ ਨਾਚੀਆਂ ਦੇ ਪਿੜ ਉਤੇ ਪ੍ਰਤੀਬੰਧ ਲਾਇਆ ਜਾਵੇ ਪਰ ਆਪ ਦੇ ਲੇਖ ਚੋਂ ਅਜਿਹਾ ਕੋਈ ਸੰਕੇਤ ਨਾ ਮਿਲਣ ਤੇ ਇਉਂ ਪਰਤੀਤ ਹੁੰਦਾ ਹੈ ਕਿ ਆਪ ਜੀ ਦਾ ਧਿਆਨ ਸਮਾਜ ਸੁਧਾਰ ਵਲ ਗਿਆ ਹੀ ਨਹੀਂ, ਕੇਵਲ "ਜੋਰੀ ਜੀਯੈ ਜੁਗ ਚਾਰਿ ਤਿਹਾਰੀ" ਦੀ ਧੁਨੀ ਹੀ ਆਪ ਦੇ ਕੰਨਾਂ ਵਿੱਚ ਗੂੰਜਦੀ ਸੁਣਾਈ ਦਿੰਦੀ ਰਹੀ ਹੈ। ਜੇ ਸੋਚਿਆ ਜਾਵੇ ਤਾਂ ਇਸ ਸਵਈਏ ਵਿੱਚ ਕੋਈ ਦੁਰ-ਅਸੀਸ ਨਹੀਂ। ਹਾਂ, ਇਹ ਸਵਈਆ ਗੁਰਮਤਿ ਅਨੰਦ ਕਾਰਜ ਦੀ ਮਰਯਾਦਾ ਦਾ ਨਿਸਚਿਤ ਅੰਗ ਨਹੀਂ, ਪ੍ਰੰਤੂ ਜੇ ਕੋਈ ਰਾਗੀ ਰਵਾਇਤੀ ਤੌਰ ਤੇ ਪੜ੍ਹਦਾ ਹੈ ਤਾਂ ਉਸ ਨੂੰ ਰੋਕ ਕੇ ਵਾਤਾਵਰਨ ਕਿਉਂ ਖ਼ਰਾਬ ਕਰੀਏ?

ਸੱਚੀ ਗਲ ਤਾਂ ਇਹ ਹੈ ਕਿ ਅਜੋਕੇ ਰਾਗੀ ਜਥਿਆਂ ਚੋਂ ਕੋਈ ਇਕ ਅਧ ਜੱਥਾ ਅਨੰਦ ਕਾਰਜ ਉਤੇ ਉਕਤ ਸਵਈਏ ਦਾ ਗਾਇਨ ਕਰਦਾ ਹੋਵੇਗਾ ਪਰ ਆਮ ਤੌਰ ਤੇ ਕੀ ਕਿਰਤੀ-ਰਾਗੀ ਜਥੇ ਕੀ ਪ੍ਰੇਮੀ ਸਿੰਘ ਤੇ ਕੀ ਬੀਬੀਆਂ ਦੇ ਜੱਥੇ ਸਾਰੇ ਹੀ ਖੁਸ਼ੀ ਦੇ ਅਵਸਰਾਂ ਉਤੇ ਹੇਠ ਲਿਖੇ ਸ਼ਬਦ ਦੁਆਰਾ ਬਚੇ ਬਚੀਆਂ ਦੇ ਜਨਮ ਦਿਨ ਅਤੇ ਹੋਰ ਅਨੰਦ ਸਮਾਗਮਾਂ ਉਤੇ ਹੇਠ ਲਿਖੀ ਗੁਰਮਤਿ ਅਸੀਸ ਹੀ ਪਰਦਾਨ ਕਰਦੇ ਹਨ:-

ਗੁਜਰੀ ਮਹਲਾ ੫ ॥
ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ,
ਪਿਤਰੀ ਹੋਇ ਉਧਾਰੋ ॥

ਸੋ ਹਰਿ ਹਰਿ ਤੁਮ ਸਦ ਹੀ ਜਾਪਹੁ,
ਜਾ ਕਾ ਅੰਤੁ ਨ ਪਾਰੋ ॥੧॥

ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ,
ਸਦਾ ਭਜਹੁ ਜਗਦੀਸ ॥੧॥ਰਹਾਉ॥

ਸਤਿਗੁਰੁ ਤੁਮ ਕਉ ਹੋਇ ਦਇਆਲਾ,
ਸੰਤ ਸੰਗਿ ਤੇਰੀ ਪ੍ਰੀਤਿ ॥
ਕਾਪੜੁ ਪਤਿ ਪਰਮੇਸਰੁ ਰਾਖੀ,
ਭੋਜਨ ਕੀਰਤਨੁ ਨੀਤਿ॥੨॥

ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ,
ਹਰਿ ਸਿਮਰਤ ਅਨਦ ਅਨੰਤਾ ॥
ਰੰਗ ਤਮਾਸਾ ਪੂਰਨ ਆਸਾ,
ਕਬਹਿ ਨ ਬਿਆਪੈ ਚਿੰਤਾ॥੩॥

ਭਵਰ ਤੁਮਾਰਾ ਇਹੁ ਮਨੁ ਹੋਵਉ,
ਹਰਿ ਚਰਣਾ ਹੋਹੁ ਕਉਲਾ ॥
ਨਾਨਕ ਦਾਸ ਉਨ ਸੰਗਿ ਲਪਟਾਇਓ,
ਜਿਉ ਬੂੰਦਹਿ ਚਾਤ੍ਰਿਕੁ ਮਉਲਾ ॥੪॥ [ਪੰਨਾ 496

# ਸ਼ਬਦ ਹਜ਼ਾਰੇ ਪਾਤਿਸ਼ਾਹੀ ੧੦

## "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ"

ਸ੍ਰੀ ਦਸਮ ਗ੍ਰੰਥ ਵਿੱਚ ਦਸ ਸ਼ਬਦਾਂ ਦੇ ਸੰਗ੍ਰਹ ਦਾ ਨਾਮ ਉਸੇ ਤਰ੍ਹਾਂ "ਸ਼ਬਦ ਹਜ਼ਾਰੇ ਪਾਤਸ਼ਾਹੀ ੧੦" ਪ੍ਰਸਿਧ ਹੈ ਜਿਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੱਤ ਸ਼ਬਦਾਂ ਦੇ ਸੰਗ੍ਰਹ ਨੂੰ 'ਸ਼ਬਦ ਹਜ਼ਾਰੇ' ਦਾ ਨਾਂ ਦਿਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਿਰਲੇਖ ਦਰਜ ਨਹੀਂ, ਪਰ 'ਪੰਜ ਗ੍ਰੰਥੀ' ਪੋਥੀ ਵਿਚ ਇਹ ਸਿਰਲੇਖ ਦਰਜ ਹੈ। ਇਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਵਿਚ ਉਪਰੋਕਤ ਸਿਰਲੇਖ ਨਹੀਂ ਹੈ ਪਰ "ਦਸ ਗ੍ਰੰਥੀ" ਪੋਥੀ ਵਿਚ ਅੰਕਿਤ ਹੈ। ਨਿਤਨੇਮੀ ਸਿਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੇ ਸ਼ਬਦ ਹਜ਼ਾਰੇ ਪਾ:੧੦ ਦੇ ਸ਼ਬਦਾਂ ਵਾਂਗ ਇਸ ਬਾਣੀ ਦਾ ਪਾਠ ਵੀ ਨਿਤਾ-ਪ੍ਰਤਿ ਕਰਦੇ ਹੋਏ ਅਨੰਦ ਮਾਣਦੇ ਹਨ।

ਇਸ ਬਾਣੀ ਵਿੱਚ ੧ੴ ਦੀ ਅਰਾਧਨਾ, ਗੁਰਮਤਿ-ਸਨਿਆਸ, ਗੁਰਮਤ-ਯੋਗ, ਨਾਮ-ਸਿਮਰਨ, ਮੂਰਤੀ-ਪੂਜਾ ਦਾ ਖੰਡਨ ਪ੍ਰੇਮਾ ਭਗਤੀ ਆਦਿ ਵਿਸ਼ਿਆਂ ਬਾਰੇ ਗੂੜ੍ਹ ਗਿਆਨ ਭਰਿਆ ਪਿਆ ਹੈ। ਸ੍ਰੀ ਦਸਮ ਗ੍ਰੰਥ ਜੀ ਦੀਆਂ ਕਈਆਂ ਬਾਣੀਆਂ ਬਾਰੇ ਭਾਵੇਂ ਕਿੰਤੂ ਹੁੰਦੇ ਰਹੇ ਹਨ ਪਰ ਇਸ ਬਾਣੀ ਤੇ ਕਿਸੇ ਨੇ ਕਦੇ ਕਿੰਤੂ ਨਹੀਂ ਕੀਤਾ। ਹੁਣ 'ਦਸਮ ਗ੍ਰੰਥ ਨਿਰਣੈ' ਦੇ ਲੇਖਕ ਗਿਆਨੀ ਭਾਗ ਸਿੰਘ ਨੇ ਇਸ ਬਾਣੀ ਦੇ ਛੇਵੇਂ ਸ਼ਬਦ ਨੂੰ ਸਾਕਤ ਮਤੀਏ ਕਵੀਆਂ ਦੀ ਰਚਨਾ ਦਸ ਕੇ ਇਕ ਵੱਡਾ ਉਪੱਦਰ ਕੀਤਾ ਹੈ। ਇਸ ਪ੍ਰੇਮਾ-ਭਗਤੀ ਨਾਲ ਭਰਪੂਰ ਸ਼ਬਦ ਨੂੰ ਹੀਰ ਦੇ ਵਿਛੋੜੇ ਵਿੱਚ ਰਾਂਝੇ ਵਲੋਂ ਜਾਂ ਕਿਸੇ ਸ਼ਰਾਬੀ ਸਾਕਤ ਮਤੀਏ ਕਵੀ ਦੀ ਰਚਨਾ ਸਿੱਧ ਕਰਨ ਦਾ ਕੋਝਾ ਤੇ ਅਸਫਲ ਯਤਨ ਕੀਤਾ ਹੈ। ਲੇਖਕ ਦੇ ਕੀਤੇ ਇਤਰਾਜ਼ਾਂ ਦਾ ਲੜੀਵਾਰ ਉਤਰ ਦੇਣਾ, ਖੋਜੀਆਂ ਅਤੇ ਵਿਦਵਾਨਾਂ ਦਾ ਕੰਮ ਹੈ ਪਰੰਤੂ ਅਜਿਹੇ ਚਲਾਕ ਲੇਖਕ ਸਾਧਾਰਣ ਪਾਠਕਾਂ ਨੂੰ ਭਾਂਤ ਭਾਂਤ ਦੇ ਵਿਚਾਰਾਂ ਨਾਲ ਭਰਮਾ ਕੇ ਅਸਲੇ ਤੋਂ ਦੂਰ ਲੈ ਜਾਂਦੇ ਹਨ। ਆਓ, 'ਦਸਮ ਗ੍ਰੰਥ ਨਿਰਣੈ' ਵਿਚ ਕੀਤੇ ਗਏ ਸ਼ੰਕਿਆ ਤੇ ਉਟੰਕਣਾ ਨੂੰ ਰਲ ਮਿਲ ਕੇ ਪੜ੍ਹੀਏ, ਵਿਚਾਰੀਏ ਅਤੇ ਲੋੜੀਂਦੇ ਉਤਰ ਦੇਈਏ।

ਕਿੰਤੂ ਨੰਬਰ 1

(ੳ) ਕੋਈ ਕਹਿੰਦਾ ਹੈ ਕਿ ਭਾਈ ਨੰਦ ਲਾਲ ਜੀ ਦੇ ਪ੍ਰਲੋਕ ਗਮਨ ਸਮੇਂ ਗੁਰੂ ਕਲਗੀਧਰ ਜੀ ਨੇ ਭਾਈ ਸਾਹਿਬ ਰਾਹੀਂ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਉਪਰੋਕਤ ਸ਼ਬਦ ਰਾਹੀਂ ਸੰਦੇਸ਼ ਭੇਜਿਆ,

(ਅ) ਕੋਈ ਦਸਦਾ ਹੈ ਕਿ ਬਚੇ ਸ਼ਹੀਦ ਹੋਣ ਉਪਰੰਤ ਚਮਕੌਰ ਦੀ ਗੜ੍ਹੀਓਂ ਨਿਕਲ ਕੇ ਮਾਛੀਵਾੜੇ ਵਿਚ ਭੁੰਜੇ ਸੁਤਿਆਂ ਹੋਇਆ ਆਪਣਾ ਖਿਆਲ ਅਕਾਲ ਪੁਰਖ ਪ੍ਰਤਿ ਦਰਸਾਇਆ।

ਉਤਰ ਕਿੰਤੂ ਨੰਬਰ 1

ਕੋਈ ਕਹਿੰਦਾ ਹੈ, ਕੋਈ ਦੱਸਦਾ ਹੈ ਵਰਗੇ ਵਿਚਾਰ ਨਿਰ-ਅਧਾਰ ਹੁੰਦੇ ਹਨ। ਜਿਸ ਲੇਖਕ ਪਾਸ ਕੋਈ ਠੋਸ ਸਬੂਤ ਹੁੰਦਾ ਹੈ ਉਹ ਇਹੋ ਜਿਹੀ ਲੋੜੀਂਦੀ ਥਾਂ ਤੇ ਉਸ ਦਾ ਹਵਾਲਾ ਜ਼ਰੂਰ ਦਿੰਦਾ ਹੈ। ਪਰ ਜਿਸ ਪਾਸ ਕੋਈ ਅਧਾਰ ਨਾ ਹੋਵੇ ਉਹ ਹੀ ਇਹੋ ਜਿਹੀ ਸ਼ਬਦਾਵਲੀ ਵਰਤ ਕੇ ਆਪਣਾ ਬੁਤਾ ਸਾਰਦਾ ਹੈ। ਇਹ ਇਕ ਨਵੀਂ ਪ੍ਰਕਾਰ ਦਾ ਨਿਰਣਾ ਹੈ ਕਿ ਜਿਸ ਸ਼ਬਦ ਦੀ ਉਥਾਨਕਾ ਬਾਰੇ ਸਾਖੀਆਂ ਦਾ ਪਰਸਪਰ ਅਜੋੜ ਹੋਵੇ ਉਸ ਸ਼ਬਦ ਦੀ ਪ੍ਰਮਾਣਿਕਤਾ ਹੀ ਮੁੱਕ ਜਾਂਦੀ ਹੈ ਅਤੇ ਉਹ ਗੁਰੂ ਕ੍ਰਿਤ ਨਹੀਂ ਰਹਿੰਦੀ। ਜੇ ਇਸ ਪਖੋਂ ਵਿਚਾਰ ਕਰੀਏ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਸ਼ਬਦ ਅਜਿਹੇ ਹਨ ਜਿਨ੍ਹਾਂ ਬਾਰੇ ਵੱਖ ਵੱਖ ਸਾਖੀਆਂ ਪ੍ਰਚਲਤ ਹਨ। ਕੀ ਸਾਖੀਆਂ ਦੀ ਪਰਸਪਰ ਅਜੋੜਤਾ ਗੁਰਬਾਣੀ ਨੂੰ ਸ਼ੱਕੀ ਬਣਾ ਸਕਦੀ ਹੈ? ਹਰਗ਼ਿਜ਼ ਨਹੀਂ। ਗੁਰਮਤਿ ਪਾਠਕਾਂ ਨੇ ਤੱਤ-ਸਿਧਾਂਤ ਵੇਖਣਾ ਹੈ, ਸਿਰਫ਼ ਸਾਖੀਆਂ ਪਿਛੇ ਨਹੀਂ ਜਾਣਾ। ਕਈ ਵਾਰ ਸਾਖੀਆਂ ਵਿੱਚ ਸਚ ਨਾਲੋਂ ਕਲਪਣਾ ਦਾ ਅੰਸ਼ ਵਧੇਰੇ ਹੁੰਦਾ ਹੈ। ਜਿਹੜੀਆਂ ਸਾਖੀਆਂ ਗੁਰ-ਸ਼ਬਦ ਦੇ ਆਸ਼ੇ ਨਾਲ ਮੇਲ ਖਾਂਦੀਆਂ ਹੋਣ, ਉਨ੍ਹਾਂ ਨੂੰ ਅਪਨਾਉਣਾ ਸਾਡਾ ਫਰਜ਼ ਹੈ ਅਤੇ ਜੋ ਉਲਟ ਹੋਣ, ਉਨ੍ਹਾਂ ਦਾ ਜ਼ਿਕਰ ਕਰਨ ਤੋਂ ਸੰਕੋਚ ਕਰਨਾ ਹੀ ਲਾਭਦਾਇਕ ਹੁੰਦਾ ਹੈ।

ਕਿੰਤੂ ਨੰਬਰ 2

ਬਾਕੀ ਸ਼ਬਦ ਰਾਮਕਲੀ, ਸੋਰਠਿ। ਕਲਿਆਨ ਆਦਿ ਰਾਗਾਂ ਵਿੱਚ ਹਨ ਪਰ ਉਕਤ ਸ਼ਬਦ ਇਨ੍ਹਾਂ ਤੋਂ ਵਿਲੱਖਣ ਖ਼ਿਆਲ ਪਾਤਸ਼ਾਹੀ ੧੦ ਹੈ। ਇਸ ਵਿਚਲੀ ਭਾਵਨਾ ਦੂਜੇ ਸ਼ਬਦਾਂ ਤੋਂ

ਅਸੰਗਤਿ ਬਲਕਿ ਬੋਲੀ ਵੀ ਬ੍ਰਿਜ ਭਾਸ਼ਾ ਦੇ ਉਲਟ ਨਿਰੋਲ ਪੰਜਾਬੀ ਹੈ। ਜਿਸ ਤੋਂ ਸਿਧ ਹੋਇਆ ਕਿ ਇਹ ਸ਼ਬਦ ਦਸਮ ਪਾਤਸ਼ਾਹ ਦੀ ਰਚਨਾ ਸਿਧ ਕਰਨ ਹਿਤ ਜਾਣ ਬੁਝ ਕੇ ਦੂਜੇ ਸ਼ਬਦਾਂ ਵਿੱਚ ਘੁਸੇੜਿਆ ਗਿਆ ਜੋ ਸੁਤੇ ਹੀ ਕਿਸੇ ਨਸ਼ਿਆਂ ਦੇ ਪ੍ਰੇਮੀ ਵਲੋਂ ਵਿਛੜੇ ਯਾਰ ਲਈ ਕਵੀ ਨੇ ਖ਼ਿਆਲ ਦਿਤਾ ਹੈ।

ਉਤਰ -

ਗਿਆਨੀ ਜੀ ਨੇ ਇਹ ਨਹੀਂ ਦੱਸਿਆ ਕਿ ਕਿਹੜੀ ਅਸੰਗਤਿ ਭਾਵਨਾ ਇਸ ਸ਼ਬਦ ਵਿੱਹ ਹੈ। ਆਪ ਨੇ ''ਘੁਸੇੜਿਆ' ਵਰਗਾ ਕੋਝਾ ਸ਼ਬਦ ਵਰਤ ਕੇ ਆਪਣੀ ਕੋਝੀ ਭਾਵਨਾ ਨੂੰ ਹੀ ਨੰਗਾ ਨਹੀਂ ਕੀਤਾ ਸਗੋਂ ਆਪਣੇ ਉਚ ਵਿਚਾਰਾਂ ਤੇ ਵਿਦਵਤਾ ਦਾ ਵੀ ਭਰਮ ਤੋੜ ਦਿੱਤਾ ਹੈ। ਉਪਰੋਕਤ ਸ਼ਬਦ ਵਿਚਲੀ ਪ੍ਰੇਮਾ-ਭਗਤੀ ਬਾਕੀ ਸ਼ਬਦਾਂ ਦੀ ਭਾਵਨਾ ਨਾਲ ਬਿਲਕੁਲ ਮੇਲ ਖਾਂਦੀ ਹੈ ਜਿਨ੍ਹਾਂ ਵਿੱਚ ਗੁਰਮਤਿ-ਯੋਗ ਤੇ ਗੁਰਮਤਿ ਸੰਨਿਆਸ ਆਦਿ ਵਿਸ਼ਿਆਂ ਤੇ ਚਾਨਣਾ ਪਾਇਆ ਗਿਆ ਹੈ। ਸੈਂਕੜੇ ਸਾਲਾਂ ਤੋਂ ਪੰਥ ਇਸ ਸ਼ਬਦ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਵਿੱਚ ਪੜ੍ਹਦਾ ਆ ਰਿਹਾ ਹੈ ਪਰ ਇਸ ਲੇਖਕ ਨੂੰ ਸਾਰਾ ਪੰਥ ਹੀ ਗਲਤ ਲਗਦਾ ਹੈ। ਇਥੇ ਹੀ ਬਸ ਨਹੀਂ, ਲੇਖਕ ਨੇ ਬਾਕੀ ਸ਼ਬਦਾਂ ਬਾਰੇ ਵੀ ਸ਼ੰਕਾਵਾਦੀ ਹੋਣ ਦਾ ਸੰਕੇਤ ਦਿੱਤਾ ਹੈ, ''ਸੱਚ ਪੁਛੋ ਤਾਂ ਉਪਰੋਕਤ ਸੰਗ੍ਰਹਿ ਵਾਲੇ ਸਾਰੇ ਸ਼ਬਦ ਹੀ ਦਸਮੇਸ਼ ਰਚਨਾ ਮੰਨਣ ਸਬੰਧੀ ਦੀਰਘ ਵਿਚਾਰ ਗੋਚਰ ਹਨ।'' ਇਹ ਕਹਿ ਕੇ ਲੇਖਕ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਪ੍ਰਤੀ ਨਿੰਦਿਆ ਭਰਿਆ ਹਿਰਦਾ ਖੋਲ੍ਹ ਦਿੱਤਾ ਹੈ ਪਰ ਹੋਰ ਕੋਈ ਵੀ ਗਲ ਬਾਕੀ ਸ਼ਬਦਾਂ ਵਿਚੋਂ ਨਹੀਂ ਲਭੀ ਜਿਸ ਨਾਲ ਉਹ ਉਨ੍ਹਾਂ ਤੇ ਸ਼ੰਕਾ ਕਰਨ ਜੋਗ ਹੁੰਦਾ।

ਜਿਥੋਂ ਤਕ ਪੰਜਾਬੀ ਬੋਲੀ ਵਿੱਚ ਇਸ ਸ਼ਬਦ ਨੂੰ ਉਚਾਰੇ ਜਾਣ ਦਾ ਸਬੰਧ ਹੈ, ਉਸ ਬਾਰੇ ਸ਼ੰਕਾ ਕਰਨੀ ਵਿਅਰਥ ਹੈ। ਗੁਰੂ ਸਾਹਿਬ ਪੰਜਾਬ ਵਿੱਚ ਨਿਵਾਸ ਰਖਦੇ ਸਨ ਤੇ ਕਈ ਭਾਸ਼ਾਵਾਂ ਦੇ ਵਿਦਵਾਨ ਸਨ। ਇਸ ਲਈ ਇਹ ਕਹਿਣਾ ਕਿ ਪੰਜਾਬੀ ਵਿੱਚ ਲਿਖਿਆ ਸ਼ਬਦ ਉਨ੍ਹਾਂ ਦਾ ਨਹੀਂ ਹੋ ਸਕਦਾ, ਬਹੁਤ ਹੀ ਹਾਸੋ ਹੀਣਾ ਹੈ। ਇਹ ਖੂਹ ਦੇ ਡਡੂ ਵਾਲੀ ਦ੍ਰਿਸ਼ਟੀ ਹੈ ਜਿਸ ਨੂੰ ਪਤਾ ਨਹੀਂ ਹੁੰਦਾ ਕਿ ਖੂਹ ਤੋਂ ਵੱਡਾ ਸਮੁੰਦਰ ਵੀ ਹੈ। 'ਗੁਰ ਬਿਲਾਸ ਪਾਤਸ਼ਾਹੀ ੧੦' ਵਿੱਚ ਲਖੀ ਜੰਗਲ ਨਾਲ ਸਬੰਧ ਰਖਦਾ ਇਕ ਹੋਰ ਸ਼ਬਦ ਵੀ ਦਰਜ ਹੈ ਜੋ ਨਿਰੋਲ ਪੰਜਾਬੀ ਵਿਚ ਹੈ-

'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਲਖੀ ਜੰਗਲ ਖਾਲਸਾ ਦੀਦਾਰ ਆਏ ਲਗਾ, ਤਬ ਉਚਾਰ ਹੋਇਆ-

ਸੁਣਿ ਕੈ ਸਦੁ ਮਾਹੀ ਦਾ ਮੇਂਹੀ ਪਾਣੀ ਘਾਹੁ ਮੁਤੋ ਨੇ।
ਕਿਸੇ ਨਾਲ ਨਾ ਰਲੀਆ ਕਾਈ, ਕੋਈ ਸ਼ੋਕ ਪਇਓ ਨੇ।
ਗਇਆ ਫਿਰਾਕ ਮਿਲਿਆ ਮਿਤ ਮਾਹੀ ਤਾਹੀਂ ਸ਼ੁਕਰ ਕੀਤੋ ਨੇ।

[ਪੰਨਾ 230

ਕੀ ਇਹ ਸ਼ਬਦ ਵੀ ਸਾਕਤ ਕਵੀ ਦਾ ਹੈ ਕਿਉਂਕਿ 'ਮਾਹੀ' ਦਾ ਅਰਥ-ਮਝਾਂ ਚਰਾਉਣ ਵਾਲਾ ਅਤੇ ਰਾਂਝਾ ਵੀ ਹੋ ਸਕਦਾ ਹੈ। ਜਿਵੇਂ ਕਿ ਮਹਾਨ ਕੋਸ਼ ਵਿੱਚ ਅੰਕਿਤ ਹੈ:-

(2) ਸੰਗਯਾ-ਮਹਿ ਚਰਾਉਣ ਵਾਲਾ, ਮਝਾਂ ਦਾ ਪਾਲੀ

(3) ਰਾਂਝਾ-ਜੋ ਮਹੀਆ ਚਰਾਇਆ ਕਰਦਾ ਸੀ।

ਜੇ ਗਿਆਨੀ ਜੀ ਦੀਆਂ ਨਜ਼ਰਾਂ ਵਿਚ ਉਕਤ ਸ਼ਬਦ ਵਿਚ 'ਮਾਹੀ' ਪਦ ਦਾ ਅਰਥ ਰਾਂਝਾ ਹੁੰਦਾ ਤਾਂ ਉਹ ਆਪਣੀ ਪਖ ਪੂਰਤੀ ਲਈ ਉਕਤ ਸ਼ਬਦ ਪ੍ਰਮਾਣ ਵਜੋਂ ਜ਼ਰੂਰ ਵਰਤਦੇ।

ਜਿਥੋਂ ਤੱਕ ਇਤਿਹਾਸਕ ਪ੍ਰਮਾਣ ਦੇ ਅਣਹੋਂਦ ਕਾਰਣ ਉਕਤ ਸ਼ਬਦ ਨੂੰ ਗੁਰੂ ਕ੍ਰਿਤ ਨਾ ਮੰਨਣ ਦਾ ਸਬੰਧ ਹੈ ਉਹ ਗ਼ਲਤ ਹੈ, ਕਿਉਂਕਿ ਇਸ ਬਾਰੇ ਸਾਨੂੰ ਇਤਿਹਾਸਕ ਪੁਸ਼ਟੀ ਉਪਲਬਧ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ 43 ਸਾਲ ਮਗਰੋਂ ਲਿਖੇ 'ਗੁਰ ਬਿਲਾਸ ਪਾਤਸ਼ਾਹੀ ੧੦' ਕ੍ਰਿਤ ਭਾਈ ਕੋਇਰ ਸਿੰਘ ਵਿਚ ਇਸ ਸ਼ਬਦ ਨੂੰ ਅੰਕਿਤ ਕਰਕੇ ਇਸ ਦਾ ਸਿਰਲੇਖ 'ਸ੍ਰੀ ਮੁਖਵਾਕ ਪਾਤਸ਼ਾਹੀ ੧੦' ਦਿੱਤਾ ਹੋਇਆ ਹੈ। ਕੇਵਲ ਪਾਠ-ਭੇਦ ਇਤਨਾ ਹੈ ਕਿ 'ਹਾਲ ਮੁਰੀਦਾਂ ਦਾ' ਦੀ ਥਾਂ 'ਹਾਲ ਫਕੀਰਾਂ ਦਾ' ਲਿਖਿਆ ਹੋਇਆ ਹੈ। ਇਸੇ ਤਰ੍ਹਾਂ 'ਪੰਥ ਪ੍ਰਕਾਸ਼' (ਰਚਿਤ ਭਾਈ ਰਤਨ ਸਿੰਘ ਜੀ ਭੰਗੂ) ਵਿਚ ਵੀ ਉਪਰੋਕਤ ਸ਼ਬਦ ਨੂੰ ਰਾਗ ਖਿਆਲ ਪਾਤਸ਼ਾਹੀ ੧੦' ਦਾ ਸਿਰਲੇਖ ਦਿੱਤਾ ਹੈ। ਇਨ੍ਹਾਂ ਦੋਨਾਂ ਪੁਰਾਤਨ ਇਤਿਹਾਸਕਾਰਾਂ ਦਾ ਇਸ ਸ਼ਬਦ ਦੀ ਉਥਾਨਕਾ ਵਾਲੀ ਸਾਖੀ ਬਾਰੇ ਵੀ ਮੇਲ ਹੈ। ਜਿਸ ਤੋਂ ਸਿਧ ਹੁੰਦਾ ਹੈ ਕਿ ਉਪਰੋਕਤ ਸ਼ਬਦ ਦਸਮੇਸ਼ ਪਿਤਾ ਜੀ ਦਾ ਰਚਿਤ ਹੈ। ਅਜਿਹੇ ਪ੍ਰਮਾਣੀਕ ਇਤਿਹਾਸਕ ਸਬੂਤਾਂ ਦੇ ਹੁੰਦਿਆਂ ਕੋਈ ਵੀ ਸਿਆਣਾ ਪਾਠਕ ਇਸ ਨੂੰ ਗੁਰੂ-ਕ੍ਰਿਤ ਮੰਨਣ ਤੋਂ ਇਨਕਾਰੀ ਨਹੀਂ ਹੋ ਸਕਦਾ। ਬਾਕੀ ਗਿਆਨੀ ਭਾਗ ਸਿੰਘ ਦੀਆਂ ਨਜ਼ਰਾਂ ਵਿਚ ਕਿਹੜਾ ਪ੍ਰਮਾਣਿਕ ਇਤਿਹਾਸ ਹੈ, ਜਿਹੜਾ ਇਸ ਸ਼ਬਦ ਨੂੰ ਗੁਰੂ ਕ੍ਰਿਤ ਹੋਣ ਵਿਚ ਰੁਕਾਵਟ ਪਾਉਂਦਾ ਹੈ, ਦੱਸਣ ਦੀ ਖੇਚਲ ਕਰਦੇ

ਤਾਂ ਪਤਾ ਲਗ ਜਾਂਦਾ।

ਜਿਥੋਂ ਤਕ ਕਿਸੇ ਪ੍ਰੇਮੀ ਯਾਰ ਵਲੋਂ ਉਕਤ ਸ਼ਬਦ ਲਿਖੇ ਜਾਣ ਦਾ ਸਬੰਧ ਹੈ, ਗਿਆਨੀ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਰੇ ਪੰਜਾਬੀ ਸਾਹਿਤ ਵਿਚ ਕਿਸੇ ਆਸ਼ਕ ਕਵੀ ਨੇ ਆਪਣੇ ਆਪ ਨੂੰ 'ਮੁਰੀਦ' ਨਹੀਂ ਕਹਿਆ। ਇਸ ਸ਼ਬਦ ਦੀ ਵਰਤੋਂ ਹੀ ਸਿਧ ਕਰਦੀ ਹੈ ਕਿ ਇਹ ਸਾਰਾ ਸ਼ਬਦ ਕਿਸੇ ਇਸ਼ਕ ਹਕੀਕੀ ਯਾਰ ਨੇ ਲਿਖਿਆ ਹੈ, ਇਸ਼ਕ ਮਿਜਾਜੀ ਦੇ ਯਾਰ ਨੇ ਨਹੀਂ ਲਿਖਿਆ।

ਕਿੰਤੂ ਨੰਬਰ 3

ਇਸ ਸ਼ਬਦ ਵਿਚ "ਸੂਰ ਸੁਰਾਹੀ ਖੰਜਰ ਪਿਆਲਾ" ਜੋ ਮੁਹਾਵਰਾ ਵਰਤਿਆ ਗਿਆ ਹੈ, ਉਸ ਦਾ ਅਰਥ ਪਾਣੀ ਵਾਲੀ ਸੁਰਾਹੀ ਤਾਂ ਹੋ ਹੀ ਨਹੀਂ ਸਕਦਾ ਤਾਂ ਤੇ ਇਹ ਮੁਹਾਵਰਾ ਕੋਈ ਸ਼ਰਾਬ ਪੀਣ ਵਾਲਾ ਸ਼ਰਾਬੀ ਤੇ ਵਿਸ਼ਈ ਹੀ ਯਾਰ ਦੇ ਵਿਛੋੜੇ ਵਿਚ ਵਰਤ ਸਕਦਾ ਹੈ, ਜੋ ਹੀਰ ਜੱਟੀ ਦੇ ਰਾਂਝੇ ਯਾਰ ਨੇ ਵਿਛੋੜੇ ਵਿਚ ਵਰਤਿਆ, ਜਿਸ ਨੂੰ ਕਵੀ ਨੇ ਕਵਿਤਾ ਦਾ ਰੂਪ ਦਿੱਤਾ... ਮੁਕਦੀ ਗਲ ਸੁਰਾਹੀ ਅਤੇ ਪਿਆਲਾ ਤਥਾ ਖੇੜੇ ਆਦਿ ਸ਼ਬਦਾਂ ਦੀ ਵਰਤੋਂ ਗੁਰੂ ਪਾਤਸ਼ਾਹ ਕਦੇ ਵੀ ਨਹੀਂ ਕਰ ਸਕਦੇ। ਇਹ ਕੇਵਲ ਨਸ਼ਿਆਂ ਦੇ ਪ੍ਰੇਮੀ ਸਾਕਤ ਮਤੀਏ ਕਵੀ ਨੇ ਗੁਰਸਿਖਾਂ ਨੂੰ ਧੋਖਾ ਦੇਣ ਵਾਸਤੇ ਆਪਣੀ ਰਚਨਾ ਗੁਰੂ ਪਾਤਸ਼ਾਹ ਵਲੋਂ ਦਰਸਾਉਣ ਹਿਤ "ਮਿਤ੍ਰ ਪਿਆਰੇ" ਵਾਲੇ ਸਿਰਲੇਖ ਉਪਰ ਪਾਤਸ਼ਾਹੀ ੧੦ ਲਿਖਿਆ ਹੈ।

ਉਤਰ-

ਇਸ ਤਰ੍ਹਾਂ ਦੇ ਘਟੀਆ ਵਿਚਾਰ ਪੜ੍ਹ ਕੇ ਆਖਣਾ ਯੋਗ ਲਗਦਾ ਹੈ ਕਿ ਗਿਆਨੀ ਜੀ ਦਾ ਮਨ ਉਚਾ ਤੇ ਮਤਿ ਨੀਵੀ ਹੋ ਗਈ ਹੈ। ਇਉਂ ਜਾਪਦਾ ਹੈ ਕਿ ਇਸ ਨਵੇਂ ਭਾਸ਼ਾ ਵਿਸ਼ਾਰਦ ਨੇ ਸਿਖ ਧਰਮ ਦੇ ਬਾਕੀ ਧਰਮ ਗ੍ਰੰਥ ਘੋਖੇ ਬਿਨਾ ਹੀ ਉਪਰੋਕਤ ਪੰਗਤੀ ਨੂੰ ਕਿਸੇ ਸ਼ਰਾਬੀ ਵਲੋਂ ਉਚਾਰੇ ਜਾਣ ਦਾ ਫਤਵਾ ਦੇ ਦਿੱਤਾ ਹੈ। ਲਗਦਾ ਹੈ ਕਿ ਲੇਖਕ ਨੂੰ ਇਸ਼ਕ ਮਿਜ਼ਾਜੀ ਦੇ ਮੁਹਾਵਰਿਆਂ ਬਾਰੇ ਗੂੜ੍ਹੀ ਵਾਕਫ਼ੀਅਤ ਹੈ।

ਭਾਈ ਨੰਦ ਲਾਲ ਜੀ ਦੇ ਨਾਮ ਤੋਂ ਸਿਖ ਜਗਤ ਦਾ ਬੱਚਾ ਬੱਚਾ ਜਾਣੂੰ ਹੈ ਕਿ ਆਪ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਫ਼ਾਰਸੀ ਦੇ ਪ੍ਰਸਿਧ ਕਵੀ ਸਨ। ਆਪ ਜੀ ਨੇ ਆਪਣੀਆਂ ਗਜ਼ਲਾਂ ਵਿੱਚ ਸਾਕੀ, ਸ਼ਰਾਬ ਪਿਆਲਾ ਆਦਿ

ਸ਼ਬਦਾਂ ਦੀ ਖੁਲੀ ਵਰਤੋਂ ਕੀਤੀ ਹੈ। ਨਮੂਨੇ ਵਜੋਂ:-

ਬਿਦੇਹ ਸਾਕੀ ਮਰਾ ਯੱਕ ਜਾਮ, ਜ਼ਾਂ ਰੰਗੀਨੀਏ ਦਿਲਹਾ।
ਬ-ਚਸ਼ਮੇ ਪਾਕ ਬੀਂ ਆਸਾਂ ਕੁਨਮ,
ਈਂ ਜੁਮਲਹ ਮੁਸ਼ਕਿਲਹਾਂ । [ਗਜ਼ਲ ਨੰ: 3 ਵਿਚੋਂ

ਅਰਥ- ਐ ਸਾਕੀ ਮੈਨੂੰ ਦਿਲਾਂ ਦੀ ਰੰਗਤ ਦਾ ਇਕ ਜਾਮ ਦੇਹ ਜੋ ਪਵਿਤ ਅਖ ਦੇ ਵੇਖਣ ਨਾਲ ਸਾਰੀਆਂ ਮੁਸ਼ਕਲਾਂ ਆਸਾਨ ਹੋ ਜਾਣ।

ਬਯਾ ਐ ਸਾਕੀਏ ਰੰਗੀਂ ਜ਼ਿ ਮੈ ਪੁਰਕੁਨ ਅਯਾਜ਼ ਈਂ ਜਾਂ।
ਨਸ਼ਾਇ ਲਾਲ ਮੈ ਜ਼ੂਨਤ ਜ਼ਿ ਹਕ ਬਫ਼ੂਦ ਸੁਰਾਜ਼ ਈਂ ਜਾਂ।

ਅਰਥ- ਹੇ ਰੰਗੀਲੇ ਸਾਕੀ ਆ ਸ਼ਰਾਬ ਦਾ ਪਿਆਲਾ ਇਥੇ ਭਰ ਦੇ ਤੇਰੀ ਲਾਲ ਰੰਗ ਦੀ ਸ਼ਰਾਬ ਸੱਚ (ਵਾਹਿਗੁਰੂ) ਦੇ ਭੇਦਾਂ ਦਾ ਪਤਾ ਦੱਸਦੀ ਹੈ।

ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਪਰ ਪੁਸਤਕ ਦਾ ਅਕਾਰ ਵਧਣ ਦੇ ਡਰ ਤੋਂ ਨਹੀਂ ਦਿੱਤੀਆਂ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ ਬਚਨ ਹਨ-

ਏਕ ਬੂੰਦ ਭਰਿ ਤਨੁ ਮਨੁ ਦੇਵਉ, ਜੋ ਮਦੁ ਦੇਇ ਕਲਾਲੀ ਰੇ॥[ਪੰ. 969

ਭਾਵ ਭਗਤ ਜੀ ਫਰਮਾ ਰਹੇ ਹਨ ਕਿ ਜਿਹੜਾ ਕੋਈ ਐਸੇ ਮੱਟੀ ਦੀ ਇਕ ਬੂੰਦ ਭਰ ਸ਼ਰਾਬ ਮੈਨੂੰ ਦੇ ਦੇਵੇ, ਤਾਂ ਮੈਂ ਉਸ ਦੇ ਬਦਲੇ ਆਪਣਾ ਤਨ, ਮਨ, ਅਰਪਨ ਕਰ ਦੇਵਾਂ। ਹੁਣ ਗਿਆਨੀ ਜੀ ਦੱਸੋ ਕਿ ਭਗਤ ਕਬੀਰ ਜੀ ਸ਼ਰਾਬੀ ਸਨ? ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿੱਚ 'ਪਿਆਲਾ ' ਸ਼ਬਦ ਦੀ ਕਈ ਪਉੜੀਆਂ ਵਿਚ ਵਰਤੋਂ ਕੀਤੀ ਹੈ। ਫਿਰ "ਲੈਲਾ ਮਜਨੂੰ ਆਸ਼ਕੀ, ਚਹੁ ਚੱਕੀ ਜਾਤੀ। ਰਾਂਝਾ ਹੀਰ ਵਖਾਣੀਐ, ਉਹ ਪਿਰਮ ਪਰਾਤੀ" ਵੀ ਲਿਖਿਆ ਹੈ; ਕੀ ਇਸ ਤਰ੍ਹਾਂ ਦੀ ਸ਼ਬਦਾਵਲੀ ਨੂੰ ਵੇਖ ਕੇ ਅਨੁਮਾਨ ਲਾਉਣਾ ਕਿ ਭਾਈ ਸਾਹਿਬ ਵੀ ਸ਼ਰਾਬੀ ਤੇ ਵਿਸ਼ਈ ਹੋਣਗੇ, ਅਨਰਥ ਨਹੀਂ ਹੋਵੇਗਾ? ਭਰਮ-ਗਿਆਨੀਆਂ ਦੇ ਭਾਣੇ ਬਾਹਰ ਮੁਖੀ ਅਲੰਕਾਰਾਂ ਦੀ ਵਰਤੋਂ ਅੰਤਰਮੁਖੀ ਵਿਚਾਰਾਂ ਦੀ ਲਖਾਇਕ ਹੈ ਪਰ ਇਸ ਭੇਦ ਨੂੰ ਸਮਝਣਾ ਉਨ੍ਹਾਂ ਦੇ ਵਿਰਸੇ ਵਿਚ ਨਹੀਂ ਆਇਆ ਕਿਉਂਕਿ ਜਿਹੋ ਜਿਹੇ ਰੰਗ ਦੀ ਕਿਸੇ ਨੇ ਐਨਕ ਲਗਾਈ ਹੋਵੇ ਉਸਨੂੰ ਉਸ ਵਿਚੋਂ ਉਹੋ ਜਿਹਾ ਰੰਗ ਹੀ ਵਿਖਾਈ ਦਿੰਦਾ ਹੈ:-

ਸੁਖੀਏ ਕਉ ਪੇਖੈ ਸਭਿ ਸੁਖੀਆ, ਰੋਗੀ ਕੈ ਭਾਣੈ ਸਭਿ ਰੋਗੀ ॥

ਉਪਰੋਕਤ ਪ੍ਰਮਾਣਾਂ ਤੋਂ ਛੁਟ ਤਿਲੰਗ ਰਾਗ ਵਿਚ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਿਆ ਹੋਇਆ ਸ਼ਬਦ ਹੈ:-

ਭਉ ਤੇਰਾ ਭਾਂਗ, ਖਲੜੀ ਮੇਰਾ ਚੀਤੁ ॥
ਮੈ ਦੀਵਾਨਾ ਭਇਆ ਅਤੀਤੁ ॥ [ਤਿਲੰਗ ਮਹਲਾ ੧-ਪੰਨਾ 721

ਜੇ ਇਸ ਸ਼ਬਦ ਨੂੰ ਪੜ੍ਹ ਕੇ ਕੋਈ ਇਹ ਅਨੁਮਾਨ ਲਾਏ ਕਿ ਚੂੰਕਿ ਗੁਰੂ ਜੀ ਭੰਗ ਪੀਣ ਵਾਲੇ ਨਹੀਂ ਸਨ, ਇਸ ਲਈ ਇਹ ਸ਼ਬਦ ਉਨ੍ਹਾਂ ਦਾ ਨਹੀਂ ਹੋ ਸਕਦਾ ਤਾਂ ਕੀ ਅਜਿਹੇ ਨਿਰਣੈਕਾਰ ਦਾ ਲੋਕ ਹਾਸਾ ਨਾ ਉਡਾਣਗੇ? ਇਸੇ ਤਰ੍ਹਾਂ "ਸੂਲ ਸੁਰਾਹੀ ਖੰਜਰ ਪਿਆਲਾ" ਵਾਲੀ ਸ਼ਬਦਾਵਲੀ ਵੇਖ ਕੇ ਬਿਨਾ ਸੋਚੇ ਸਮਝੇ ਵਿਰੋਧ ਕਰਨ ਵਾਲੇ ਲੇਖਕ ਨੂੰ ਪਾਠਕ 'ਮੂੜ੍ਹ ਰਾਜ' ਦੀ ਪਦਵੀ ਨਹੀਂ ਬਖ਼ਸ਼ਣਗੇ?

ਇਸ ਸ਼ਬਦ ਦੇ ਅੰਤਰੀਵ ਅਰਥ ਇਸ ਪ੍ਰਕਾਰ ਹਨ-ਮਿਤਰ ਪਿਆਰੇ (ਭਾਵ ਅਕਾਲ ਪੁਰਖ ਜੀ) ਨੂੰ ਅਸਾਂ ਮੁਰੀਦਾ (ਦਾਸਾਂ) ਦਾ ਹਾਲ ਦੱਸਣਾ (ਕਿ) ਤੇਰੇ ਤੋਂ ਬਿਨਾ ਰਜ਼ਾਈਆਂ ਦਾ ਓਢਣ (ਜੋ ਠੰਡ ਵਿਚ ਨਿਘ ਰੂਪ ਵਿਚ ਸੁਖ ਦਾ ਪ੍ਰਤੀਕ ਹੈ, ਸਾਡੇ ਲਈ) ਰੋਗ (ਸਮਾਨ ਹੈ) ਅਤੇ (ਅਜਿਹੀ ਹਾਲਤ ਵਿਚ ਮਾਨੋ) ਸਪਾਂ ਦੇ ਨਿਵਾਸਾਂ (ਖੁੱਡਾਂ ਵਿਚ) ਰਹਿਣ (ਤੁਲ ਹੈ)। ਸੁਰਾਹੀ ਤੇ ਪਿਆਲਾ (ਜੋ ਐਸ਼ ਪ੍ਰਸਤਾਂ ਲਈ ਸੁਖ ਦਾ ਸਾਧਨ ਹਨ, ਅਜਿਹੀ ਹਾਲਤ ਵਿਚ ਸਾਡੇ ਲਈ) ਸੂਲ (ਦੇ ਚੁਭਣ ਅਥਵਾ ਦਰਦ ਅਤੇ ਖੰਜਰ (ਦੇ ਖੁਭਣ ਵਤ ਦੁਖਦਾਈ ਹੀ ਨਹੀਂ ਸਗੋਂ ਕਸਾਈਆਂ ਦੇ ਬਿੰਗ (ਖੁੰਢੀ ਛੁਰੀ ਨਾਲ ਹਲਾਲ ਹੋਣ ਵਾਂਗ) ਸਹਿਣਾ (ਅਸਹਿ ਹੈ)। ਸਾਨੂੰ ਪਿਆਰੇ (ਪ੍ਰੀਤਮ ਸਾਥੀ) ਦਾ ਸੱਥਰ (ਭੂਮ ਆਸਣ) ਚੰਗਾ ਹੈ- (ਪਰ) ਖੇੜਿਆਂ (ਭਾਵ ਸਾਕਤਾਂ, ਪਰਾਈਆਂ ਹਵੇਲੀਆਂ ਵਿੱਚ) ਰਹਿਣਾ ਭਠ (ਅਗ ਦੀ ਭਠੀ) ਵਾਂਗੂੰ ਹੈ।"

ਰੂਖੋ ਭੋਜਨੁ, ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ॥
[ਕਾਨੜਾ ਮਹਲਾ ੫-ਪੰਨਾ 1306

ਸੋ, ਇਸ ਸ਼ਬਦ ਵਿਚ ਗੁਰਦੇਵ ਜੀ ਨੇ ਸੁਰਾਹੀ, ਖੰਜਰ, ਯਾਰੜੇ, ਖੇੜੇ ਆਦਿ ਜੋ ਸੰਕੇਤਕ ਸ਼ਬਦ ਵਰਤੇ ਹਨ ਉਹ ਇਹ ਪ੍ਰਗਟ ਕਰਦੇ ਹਨ ਕਿ ਆਪ ਸੁੰਦਰ ਮਹਲਾਂ ਦਾ ਨਿਵਾਸ ਛਡ ਕੇ ਦੁਨਿਆਵੀ ਪਖੋਂ ਹਰ ਪਾਸਿਓਂ ਇਕਲੇ ਰਹਿਣ ਤੇ ਜੰਗਾਂ ਯੁੱਧਾਂ ਵਿੱਚ ਵੀ ਖ਼ਾਲਸਾ ਜੀ ਨੂੰ ਸਿਖਿਆ ਦੇਣ ਹਿਤ, ਭਰੋਸੇ ਤੇ ਭਾਣੇ ਵਿੱਚ ਰਹਿੰਦੇ ਹੋਏ ਆਪਣੇ ਪ੍ਰੀਤਮ ਪਿਆਰੇ ਦੇ ਧਿਆਨ ਵਿਚ ਅਡੋਲ ਰਹੇ ਅਤੇ ਇਸ ਪ੍ਰਕਾਰ ਦੁਖ ਸੁਖ ਦੇ ਭਰਪੂਰ ਵਾਤਾਵਰਣ

ਵਿਚ ਇਕ ਸਾਰ ਜੀਵਨ ਗੁਜ਼ਾਰਨ ਦੀ ਨਰੋਈ ਸੇਧ ਦਿੱਤੀ। ਅਜਿਹੀ ਬ੍ਰਿਹੋਂ ਨੂੰ ਦੁਨਿਆਵੀ ਆਸ਼ਕ ਮਾਸ਼ੂਕਾਂ ਦੀਆਂ ਕਥਾ ਕਹਾਣੀਆਂ ਨਾਲ ਜੋੜ ਕੇ ਦਸਣਾ ਲੋਕਾਂ ਨੂੰ ਕੁਰਾਹੇ ਪਾਉਣਾ ਹੀ ਨਹੀਂ ਸਗੋਂ ਆਪ ਵੀ ਕੁਰਾਹੇ ਪੈਣ ਵਾਲੀ ਗਲ ਹੈ।

ਇਹ ਸ਼ਬਦ ਸਦੀਆਂ ਤੋਂ ਸਿਖ ਸੰਗਤਾਂ ਪੜ੍ਹਦੀਆਂ ਚਲੀਆਂ ਆ ਰਹੀਆਂ ਹਨ। ਫਿਰ ਇਤਿਹਾਸ ਵੀ ਇਸ ਦੀ ਪੁਸ਼ਟੀ ਕਰਦਾ ਹੈ। ਗੁਰਬਾਣੀ ਦੇ ਤੁਲਨਾਤਮਿਕ ਅਧਿਐਨ ਦੀ ਅਣਹੋਂਦ ਵਿਚ ਕਈ ਭੁਲੇਖੇ ਪੈ ਸਕਦੇ ਹਨ ਪਰ ਜਿਹੜੇ ਗੁਰਮੁਖ ਜੀਵੜੇ ਗੁਰਬਾਣੀ ਦੀ ਟੇਕ ਤੇ ਆਧਾਰ ਰਖਦੇ ਹਨ ਉਹ ਸਦਾ ਚੇਤੰਨ ਰਹਿੰਦੇ ਹਨ, ਭੁਲੇਖਿਆਂ ਵਿਚ ਨਹੀਂ ਪੈਂਦੇ। ਵੇਖੋ ਗੁਰਬਾਣੀ ਵਿੱਚ ਅੰਕਿਤ ਪੰਗਤੀਆਂ ਵਿਚ ਕਿਤਨੇ ਸੁੰਦਰ ਅਲੰਕਾਰ ਵਰਤੇ ਗਏ ਹਨ-

ੳ) ਕੰਤਾ ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ॥ [ਪੰ. ੧੦੯੪
ਅ) ਅਜੁ ਨਾ ਸੁਤੀ ਕੰਤ ਸਿਉ; ਅੰਗੁ ਮੁੜੇ ਮੁੜਿ ਜਾਇ ॥
[ਸਲੋਕ ਸੇਖ ਫਰੀਦ ਕੇ-ਪੰਨਾ ੧੩੭੯
ੲ) ਸਭਿ ਸੋਹਾਗਣਿ ਮਾਣਹਿ ਰਲੀਆ,
ਇਕ ਦੇਵਹੁ ਰਾਤਿ ਮੁਰਾਰੀ ॥ [ਪੰਨਾ ੯੫੯
ਸ) ਹਿਕ ਦੂੰ ਹਿਕਿ ਚਾੜ੍ਹੇ ਅਨਿਕ ਪਿਆਰੇ,
ਨਿਤ ਕਰਦੇ ਭੋਗ ਬਿਲਾਸਾ॥ [ਜੈਤਸਰੀ ਮਹਲਾ ੫-ਪੰਨਾ ੭੦੩

ਇਨ੍ਹਾਂ ਨੂੰ ਵੇਖ ਕੇ ਵਿਸ਼ਈ ਬਿਰਤੀ ਵਾਲੇ ਆਪਣੀ ਰੁਚੀ ਅਨੁਸਾਰ ਅਰਥ ਕਢ ਲੈਣਗੇ। ਪਰ ਅਸਲ ਵਿਚ ਇਹ ਕਵਿਤਾ ਦਾ ਬਿੰਬਾਤਮਿਕ ਰੂਪ ਹੈ, ਜਿਸ ਦਾ ਬਾਹਰਲਾ ਰੂਪ ਸੰਸਾਰੀ ਅਤੇ ਅੰਤਰੀਵ ਰੂਪ ਨਿਰੰਕਾਰੀ ਹੁੰਦਾ ਹੈ। ਇਸ ਕਰਕੇ ਗਿਆਨੀ ਜੀ ਨੇ ਇਸ ਬਾਰੇ ਭੁਲੇਖਾ ਪਾਉਣ ਦਾ ਯਤਨ ਹੀ ਨਹੀਂ ਕੀਤਾ ਸਗੋਂ ਕੁਫ਼ਰ ਤੋਲਿਆ ਹੈ ਜਿਸ ਉਤੇ ਗੁਰੂ ਕਾ ਸਿਖ ਸੁਪਨੇ ਵਿੱਚ ਵੀ ਵਿਸ਼ਵਾਸ਼ ਨਹੀਂ ਲਿਆ ਸਕਦਾ।

ਸਚ ਜਾਣੋ ''ਸ਼ਬਦ ਹਜ਼ਾਰੇ ਪਾਤਸ਼ਾਹੀ ੧੦'' ਗੁਰਮਤਿ ਰਮਜ਼ਾਂ ਦਾ ਗੋਹਜ ਖਜ਼ਾਨਾ ਹੈ। ਇਨ੍ਹਾਂ ਵਿੱਚ ਬਿਰਹੋਂ ਭਰਪੂਰ ਆਤਮਿਕ ਵਲਵਲਿਆਂ ਦਾ ਵਰਨਣ ਹੈ। ਸ਼ੇਖ਼ ਫ਼ਰੀਦ ਜੀ ਫੁਰਮਾਉਂਦੇ ਹਨ:-

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ
ਸੋ ਤਨੁ ਜਾਣੁ ਮਸਾਨੁ ॥ [ਪੰਨਾ ੧੩੭੯

ਜਿਸ ਮਨੁੱਖ ਦੇ ਹਿਰਦੇ ਵਿਚ ਰਬੀ ਵਿਛੋੜੇ ਦਾ ਅਹਿਸਾਸ

ਹੀ ਨਹੀਂ, ਉਹ ਮਸਾਣ ਸਮਾਨ ਹੈ। ਬਿਰਹੋਂ ਤੋਂ ਬਿਨਾ ਜੀਵਨ ਹੀ ਕੀ ਹੈ? ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਗੋਹਜ ਭਾਵਾਂ ਨਾਲ ਦਸ਼ਮੇਸ਼ ਬਾਣੀ ਦੀ ਅਟਲ ਸਾਂਝ ਹੈ। ਸੋ, ਅਜਿਹੇ ਲੇਖਕ ਜੋ ਬਾਣੀ ਵਿਚ ਅੰਕਿਤ ਬਿਰਹਾ ਤੋਂ ਸਖਣੇ ਹੋਣ ਅਤੇ ਸਖ਼ਸ਼ੀ ਲਿਆਕਤ ਨਾਲ ਆਗੂ ਬਣ ਕੇ ਲੋਕਾਂ ਨੂੰ ਕੁਰਾਹੇ ਪਾਉਣ ਦਾ ਠੇਕਾ ਲਿਆ ਹੋਵੇ, ਉਨ੍ਹਾਂ ਪ੍ਰਤੀ ਕੀ ਲਿਖੀਏ? ਗੁਰਬਾਣੀ ਵਿੱਚ ਅੰਕਿਤ ਹੇਠ ਲਿਖੀਆਂ ਪੰਕਤੀਆਂ ਅਜਿਹੇ ਆਗੂਆਂ ਉਤੇ ਠੀਕ ਘਟਦੀਆਂ ਹਨ-

ਕਬੀਰ ਅਵਰਹ ਕਉ ਉਪਦੇਸਤੇ, ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ॥ [ਪੰਨਾ ੧੩੬੯

ਇਸ ਬਾਰੇ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਇਸ ਬਾਣੀ ਦੇ ਬਾਕੀ 9 ਸ਼ਬਦਾਂ ਦੀ ਵਿਚਾਰਧਾਰਾ ਦਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਪੱਕੀ ਤਰ੍ਹਾਂ ਸੁਮੇਲ ਹੈ। ਜੇ ਸਾਰੇ ਸ਼ਬਦਾਂ ਦੇ ਅਰਥਾਂ ਅਤੇ ਉਨ੍ਹਾਂ ਦੇ ਭਾਵਾਂ ਦਾ ਤੁਲਨਾਤਮਿਕ ਅਧਿਐਨ ਦਿੱਤਾ ਜਾਵੇ ਤਾਂ ਇਕ ਵਖਰੀ ਪੁਸਤਕ ਬਣ ਸਕਦੀ ਹੈ। ਸੋ, ਜਿਨ੍ਹਾਂ ਪਾਠਕਾਂ ਨੂੰ ਸ੍ਰੀ ਦਸਮ ਗ੍ਰੰਥ ਜਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਬੋਧ ਨਹੀਂ, ਉਨ੍ਹਾਂ ਵੀਰਾਂ ਨੂੰ ਉਪਰੋਕਤ ਟਪਲੇ ਤੋਂ ਬਚਾਉਣ ਲਈ ਇਹ ਸੰਖੇਪ ਜਿਹੇ ਵਿਚਾਰ ਲਿਖਣ ਦਾ ਉਪਰਾਲਾ ਗੁਰੂ ਕਿਰਪਾ ਸਦਕਾ ਕੀਤਾ ਹੈ।

'ਭਗਤ ਮਾਲਾ' ਦੀ ਹੇਠ ਲਿਖੀ ਸਾਖੀ ਗੁਰਮਤਿ ਪ੍ਰਚਾਰਕਾਂ ਨੂੰ ਇਕ ਸੁਚੱਜੀ ਸੇਧ ਦਿੰਦੀ ਹੈ। ਜੇ ਇਸ ਅਨੁਸਾਰ ਸਾਰੇ ਉਪਦੇਸ਼ਕ ਆਪਣਾ ਜੀਵਨ ਢਾਲ ਲੈਣ ਤਾਂ ਸਰਬਤ ਸਿਖ ਸੰਗਤ ਦਾ ਭਲਾ ਹੋ ਸਕਦਾ ਹੈ:-

ਭਾਈ ਚੂਹੜ ਤੇ ਸਾਈਂ ਤੇ ਲਾਲ ਸੇਠੀ ਤੇ ਭਾਈ ਨਿਹਾਲੂ ਗੁਰੂ ਅਰਜਨ ਜੀ ਦੀ ਸਰਨਿ ਆਏ ਤੇ ਸ਼ਬਦ ਨੂੰ ਲਿਵ ਲਾਇ ਕੇ ਗਾਉਣ ਤੇ ਗਿਆਨੁ ਕਰਨਿ ਲਿਵ ਲਾਇ ਕੇ ਤੇ ਜਿਸ ਸਮੇਂ ਵਿਚਾਰ ਕਰਨਿ ਸਭਨਾ ਦੇ ਮਨ ਕੋਮਲ ਹੋ ਜਾਉਣ। ਉਨ੍ਹਾਂ ਦੀ ਛਾਇਆ ਸਭਨਾਂ ਤੇ ਪੈ ਜਾਵੇ। ਮਹਾਂ ਖੋਟੈ ਵੀ ਖਰੇ ਹੋਵਨਿ। ਤਾਂ ਬਚਨ ਹੋਇਆ ਭਾਈ ਭਲੀਆਂ ਕਰਤੂਤਾਂ ਕੀਤੀਆਂ ਚਾਹੀਦੀਆਂ ਹੈਨਿ। ਜੈਸਾ ਮੁਖੋਂ ਪੜ੍ਹਦਾ ਹੈ ਜੇ ਤੇਹੀਆ ਕਰਤੂਤਾਂ ਕਰਦਾ ਹੈ ਤਾਂ ਉਸਦੀ ਛਾਇਆ ਸਭਨਾ ਪਰ ਪੈ ਜਾਂਦੀ ਹੈ। "ਪਹਿਲੋਂ ਦੇ ਜੜ੍ਹ ਅੰਦਰਿ ਜਮੈ ਤਾਂ ਉਪਰਿ ਹੋਵੈ ਛਾਉ" ਤਾਂ ਤੇ ਜੋ ਪੜ੍ਹ ਕੇ ਆਪ ਨਹੀਂ ਕਮਾਉਂਦੇ ਉਨ੍ਹਾਂ ਦੀ ਛਾਇਆ ਨਹੀਂ ਪੈਂਦੀ।"

ਸੋ, ਸਾਰੀ ਵਿਚਾਰ ਦਾ ਨਿਚੋੜ ਇਹੋ ਹੈ:-

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ, ਮੁਖਿ ਹੋਰੁ, ਸਿ ਕਾਂਢੇ ਕਚਿਆ ॥[ਪੰਨਾ ੪੮੮

ਕਿੰਤੂ ਨੰਬਰ 4

ਕਈ ਬੀੜਾਂ ਵਿਚ ਉਪਰੋਕਤ ਸ਼ਬਦ ਹੈ ਹੀ ਨਹੀਂ, 9 ਸ਼ਬਦ ਹਨ। ਕਈ ਬੀੜਾਂ ਵਿੱਚ 'ਹਾਲ ਮੁਰੀਦਾ' ਦੀ ਥਾਂ 'ਹਾਲ ਫਕੀਰਾਂ' ਦਾ ਲਿਖਿਆ ਹੋਇਆ ਹੈ। ਜੋ ਬੀੜ ਭਾਈ ਮਨੀ ਸਿੰਘ ਜੀ ਦੀ 1777 ਵਿੱਚ ਲਿਖੀ ਦੱਸੀ ਜਾਂਦੀ ਹੈ ਉਸ ਵਿੱਚ ਇਹ ਦੱਸੇ ਸ਼ਬਦ ਹੀ ਨਹੀਂ।

ਹੁਣ ਉਪਰੋਕਤ ਕਿੰਤੂਆਂ ਦਾ ਉਤਰ ਸਿਲਸਿਲੇਵਾਰ ਦਿੱਤਾ ਜਾਂਦਾ ਹੈ:-

ਉਤਰ-

ਉਤਾਰਾ ਕਰਨ ਸਮੇਂ ਕੁਝ ਬੀੜਾਂ ਵਿੱਚ ਜੇ ਲਿਖਾਰੀਆਂ ਪਾਸੋਂ ਉਪਰੋਕਤ ਸ਼ਬਦ ਦੀ ਉਕਾਈ ਹੋ ਗਈ ਜਾਂ ਕਿਸੇ ਇਕ ਅਧ ਬੀੜ ਵਿਚ ਇਹ ਸ਼ਬਦ ਨਹੀਂ ਤਾਂ ਇਹ ਕਿਵੇਂ ਸਾਬਤ ਹੋ ਗਿਆ ਕਿ ਇਹ ਰਚਨਾ ਦਸਮੇਸ਼ ਜੀ ਦੀ ਨਹੀਂ ਹੈ? ਸ੍ਰੀ ਦਸਮ ਗ੍ਰੰਥ ਦੀਆਂ ਲਿਖਤੀ ਬੀੜਾਂ ਕਈ ਹਨ। ਉਤਾਰਾ ਕਰਨ ਵਾਲੇ ਦੀ ਗਲਤੀ ਰਚਨਹਾਰੇ ਦੇ ਸਿਰ ਨਹੀਂ ਥਪਣੀ ਚਾਹੀਦੀ। ਜਿਵੇਂ ਕਿ ਪਹਿਲਾਂ ਵੀ ਕਿਹਾ ਗਿਆ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਬੀੜਾਂ ਵਿੱਚ ਵੀ ਪਾਠ ਭੇਦ ਮੌਜੂਦ ਹਨ ਪਰ ਇਸ ਨਾਲ ਗੁਰਬਾਣੀ ਦੀ ਪ੍ਰਮਾਣਿਕਤਾ ਉਤੇ ਕੋਈ ਅਸਰ ਨਹੀਂ ਪੈਂਦਾ, ਇਹੋ ਮਾਪਦੰਡ ਦਸਮੇਸ਼ ਬਾਣੀ ਲਈ ਵੀ ਹੈ। ਸੋ, ਪ੍ਰੇਮੀ-ਪਾਠਕਾਂ ਨੂੰ ਵਿਅਰਥ ਭੂਲ ਭੁਲਈਆਂ ਦੇ ਭੰਵਰ ਵਿੱਚ ਪਾਉਣਾ ਬਜਰ ਪਾਪਾਂ ਦਾ ਭਾਗੀ ਬਣਨਾ ਹੈ। ਇਕ ਸਾਧਾਰਨ ਪਤ੍ਰਿਕਾ ਲਿਖਣ ਵੇਲੇ ਜੀਵ ਪਾਸੋਂ ਕਈ ਅਸ਼ੁੱਧੀਆਂ ਰਹਿ ਜਾਂਦੀਆਂ ਹਨ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗ੍ਰੰਥ ਦਾ ਉਤਾਰਾ ਕਰਨ ਸਮੇਂ ਲਿਖਾਰੀਆਂ ਪਾਸੋਂ ਸ਼ਬਦ ਜੋੜਾਂ, ਅੰਕਾਂ ਅਤੇ ਸ਼ਬਦਾਂ ਦਾ ਅਗੇ ਪਿਛੇ ਦਰਜ ਹੋ ਜਾਣਾ ਸੰਭਵ ਹੈ। ਗੁਰਬਾਣੀ ਦਾ ਸਿਧਾਂਤ ਹੈ:-

ਭੁਲਣ ਵਿਚਿ ਕੀਆ ਸਭੁ ਕੋਈ,
ਕਰਤਾ ਆਪਿ ਨ ਭੁਲੈ ॥ [ਪੰਨਾ 1344

# ਸੰਖਨ ਕੀ ਧੁਨ ਘੰਟਨਿ ਕੀ ਕਰਿ...

"ਦਸਮ ਗ੍ਰੰਥ ਨਿਰਣੈ" ਦੇ ਪੰਨਾ 55-59 ਉਤੇ ਗਿਆਨੀ ਜੀ ਨੇ ਗੁਰਬਾਣੀ ਵਿਚੋਂ ਆਰਤੀ ਦੇ ਸ਼ਬਦ ਪੜ੍ਹਨ ਉਪਰੰਤ ਸੰਖਨ ਕੀ ਧੁਨਿ ਘੰਟਨ ਕੀ ਕਰਿ..." ਵਾਲੀ ਆਰਤੀ ਪੜ੍ਹਨ ਦੀ ਸਖ਼ਤ ਵਿਰੋਧਤਾ ਕੀਤੀ ਹੈ ਅਤੇ ਨਾਲ ਹੀ ਚੋਟ ਲਾਈ ਹੈ ਕਿ ਜਿਸ ਤਰ੍ਹਾਂ ਇਹ ਪੜ੍ਹਨ ਦੇ ਨਾਲ ਸੰਖ ਵਜਾਏ ਜਾਂਦੇ ਹਨ ਅਤੇ ਫੁਲਾਂ ਦੀ ਵਰਖਾ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਕੀ ਜਾਣੀਏ ਸਮਾਂ ਪਾ ਕੇ ਆਰਤੀ ਸਮੇਂ ਦੋ ਚਾਰ ਮੁੰਡੇ ਕੁੜੀਆਂ ਨਚਾ ਕੇ "ਜਛ ਅਪਛਰ ਨਿਰਤ ਦਿਖਾਵੈ" ਵਾਲੀ ਕਸਰ ਵੀ ਪੂਰੀ ਕਰ ਦੇਣ। ਗਿਆਨੀ ਜੀ ਨੂੰ ਇਹ ਵੀ ਗਿਲਾ ਹੈ ਕਿ ਅਜਿਹੀ ਨਿਰੋਲ ਮਨਮਤ ਤੋਂ ਵਰਜੋ ਤਾਂ ਬਜਾਇ ਲਜਿਤ ਹੋਣ ਦੇ ਉਲਟਾ ਰੋਸ ਪ੍ਰਗਟ ਕਰਦੇ ਹੋਇ ਤਾੜਨਾ ਦੇ ਰੂਪ ਵਿੱਚ ਕਹਿੰਦੇ ਹਨ ਕਿ ਇਹ ਆਰਤੀ ਦਸਮ ਗ੍ਰੰਥ ਵਿਚ ਲਿਖੀ ਹੋਈ ਹੈ, ਅਸੀਂ ਜ਼ਰੂਰ ਪੜ੍ਹਾਂਗੇ, ਆਦਿਕ।"

ਅੰਤ ਵਿੱਚ ਆਪ ਫਿਰ ਲਿਖਦੇ ਹਨ ਕਿ "ਸਚ ਪੁਛੋ ਤਾਂ ਉਪਰੋਕਤ ਆਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੇਵਲ ਨਿਰਾਦਰੀ ਨਹੀਂ ਬਲਕਿ ਹਾਸੋ ਹੀਣਾ ਇਕ ਇਹੋ ਜਿਹਾ ਮਖੌਲ ਹੈ, ਕਿ ਜਿਵੇਂ ਕੋਈ ਮਨੁੱਖ ਕਿਸੇ ਸ਼ਹਿਨਸ਼ਾਹ ਜਾਂ ਰਾਸ਼ਟਰਪਤੀ ਅਗੇ ਹੱਥ ਜੋੜ ਕੇ ਖਲੋਤਾ ਹੋਇਆ ਇਹ ਆਖੇ ਕਿ ਮੈਂ ਗੁਰਦਿੱਤ ਸਿੰਘ ਚੌਕੀਦਾਰ ਤੋਂ ਸਦਕੇ ਜਾਂਦਾ ਹਾਂ ਜਾਂ ਕਰਮਚੰਦ ਕਾਂਸਟੇਬਲ ਤੋਂ ਬਲਿਹਾਰ ਜਾਂਦਾ ਹਾਂ। ਹਾਂ, ਉਪਰੋਕਤ ਆਰਤੀ ਚੰਡੀ (ਦੁਰਗਾ) ਦੀ ਮਹਿਮਾ ਅਤੇ ਇੰਦਰ ਆਦਿਕਾਂ ਦੀਆਂ ਆਰਤੀਆਂ ਚੰਡੀ ਭਵਨ (ਦੇਵੀ ਦੁਆਰਿਆਂ) ਅਤੇ ਮੰਦਰਾਂ ਵਿਚ ਕੀਤੀਆਂ ਜਾਣ ਤਾਂ ਕੋਈ ਹਰਜ ਨਹੀਂ।

ਸਿਖ ਧਰਮ ਅਕਾਲ ਪੁਰਖ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਸਰੂਪਾਂ ਦਾ ਪੁਜਾਰੀ ਹੈ। ਨਿਰਗੁਣ ਰੂਪ ਦੀ ਆਰਤੀ ਤਾਂ ਰੱਬੀ ਦਰਗਾਹ ਵਿੱਚ ਨਿਰੰਤਰ ਹੋਈ ਜਾ ਰਹੀ ਹੈ ਜਿਸ ਬਾਰੇ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

ਗਗਨਮੈ ਥਾਲੁ, ਰਵਿ ਚੰਦੁ ਦੀਪਕ ਬਨੇ..."

ਅਤੇ ਸਿਖ ਵੀ ਦਸਮ ਦੁਆਰ ਪਹੁੰਚ ਕੇ ਇਸ ਆਰਤੀ ਵਿਚ

ਹਿੱਸਾ ਲੈਂਦਾ ਹੈ ਜਦੋਂ ਕਿ ਸਰਗੁਣ ਰੂਪ ਵਾਲੀ ਆਰਤੀ ਬਾਹਰਮੁਖੀ ਹੁੰਦੀ ਹੈ ਅਤੇ ਇਹ ਸਿਖ ਧਰਮ ਦੀ ਪਰੰਪਰਾ ਦਾ ਇਕ ਅਨਿਖੜਵਾਂ ਅੰਗ ਬਣ ਚੁੱਕਾ ਹੈ। ਆਰਤੀ ਦਾ ਜੋ ਸਰੂਪ ਹੈ ਉਸ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਦੇ ਪੰਨਾ 78 ਉਤੇ ਇਉਂ ਲਿਖਿਆ ਹੈ:-

"ਆਰਤੀ- ਸੰ : ਆਰਾਤ੍ਰਿਕ-ਸੰਗਯਾ ਜੋ ਰਾਤ ਬਿਨਾ ਭੀ ਹੋਵੇ। ਅਰਥਾਤ ਦੇਵਤਾ ਦੀ ਮੂਰਤਿ ਅਥਵਾ ਕਿਸੇ ਪੂਜਯ ਅਗੇ ਦੀਵੇ ਘੁਮਾ ਕੇ ਪੂਜਨ ਕਰਨਾ। ਆਰਤੀ ਦਿਨ ਨੂੰ ਭੀ ਕੀਤੀ ਜਾਂਦੀ ਹੈ, ਇਸ ਲਈ ਆਰਾਤ੍ਰਿਕ ਸੰਗਯਾ ਹੈ। ਹਿੰਦੂ ਮਤ ਅਨੁਸਾਰ 4 ਵਾਰ ਚਰਨਾ ਅਗੇ, ਦੋ ਵਾਰ ਨਾਭਿ ਤੇ, ਇਕ ਵਾਰ ਮੂੰਹ ਉਤੇ ਅਤੇ ਸਤ ਵਾਰ ਸਾਰੇ ਸਰੀਰ ਉਪਰ ਦੀਵੇ ਘੁਮਾਉਣੇ ਚਾਹੀਏ ਅਰ ਦੀਵੇ ਇਕ ਤੋਂ ਲੈ ਕੇ ਸੌ ਤਕ ਜਗਾਉਣ ਵਿਧਾਨ ਹਨ।"

ਪੁਰਾਤਨ ਸਮੇਂ ਗੁਰਦਵਾਰਿਆਂ ਵਿੱਚ ਵੀ ਆਰਤੀ ਸਮੇਂ ਦੀਵੇ ਜਗਾ ਕੇ, ਧੂਪ ਧੁਖਾ ਕੇ ਸੰਖ ਪੂਰ ਕੇ ਘੜਿਆਲ ਵਜਾ ਕੇ ਆਰਤੀ ਕੀਤੀ ਜਾਂਦੀ ਸੀ ਅਤੇ ਇਹ ਮਰਯਾਦਾ ਥੋੜੇ ਬਹੁਤੇ ਫ਼ਰਕ ਨਾਲ ਹੁਣ ਵੀ ਕਈ ਥਾਵਾਂ ਤੇ ਪਰਚਲਤ ਹੈ। ਆਮ ਗੁਰਦਵਾਰਿਆਂ ਵਿਚ ਕੇਵਲ ਮੁਖੋਂ ਹੀ ਆਰਤੀ ਦੇ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ, ਦੀਵੇ ਆਦਿ ਨਹੀਂ ਜਗਾਏ ਜਾਂਦੇ, ਕਿਉਂਕਿ ਗੁਰਮਤਿ ਅਨੁਸਾਰ ਜਿਸ ਕ੍ਰਿਆ ਵਿੱਚ ਭਾਵਨਾ ਪਰੀਪੂਰਤ ਨਾ ਹੋਵੇ ਉਹ ਕ੍ਰਿਆ ਕਰਨੀ ਵਿਅਰਥ ਹੈ। ਟੀਕਾ ਆਰਤੀ, ਕਰਤਾ ਆਨੰਦ-ਘਨ ਵਿੱਚ ਆਰਤੀ ਬਾਰੇ ਹੇਠ ਲਿਖੇ ਵਿਚਾਰ ਦਰਜ ਹਨ:-

"ਥਾਲ ਮਧਿ ਦੀਪਕ ਕੀ ਪੰਕਤ ਜੋ ਜਲਾਇ ਕਰ,
ਮੋਤੀ ਭੀ ਧਰਹਿ ਬੀਚ ਧੂਪ ਕੋ ਧੁਖਾਤੇ ਹੈਂ ।

ਚਮਰ ਕੋ ਝੁਲਾਇ ਕਰ ਝਾਂਝਿ ਕੋ ਬਜਾਇ ਕਰ,
ਫੂਲ ਭੀ ਚੜਾਇ ਕਰ ਸੰਖ ਭੀ ਬਜਾਤੇ ਹੈ।

ਅਨਕ ਭਾਂਤਿ ਨ੍ਰਿਤਿ ਗੀਤ ਬਾਜੇ ਬਜਾਇ ਕਰ,
ਆਰਤੀ ਕੋ ਨਾਮ ਲੈ ਲੈ ਲੋਕਨ ਕੋ ਰਿਝਾਤੇ ਹੈ।

ਇਹ ਤੋ ਪਦਾਰਥ ਹਰਿ ਆਰਤੀ ਕੇ ਯੋਗ ਨਾਹੀਂ,
ਜੇ ਕੋ ਕਰੈ ਕਿਉਂ ਨਾ ਯੋਗ ਸੋਈ ਹੀ ਦਿਖਾਤੇ ਹੈ।

ਜਗਤ ਗੁਰੂ ਨਾਨਕ ਦੇਉ ਨੇ "ਬਲਿਹਾਰੀ ਕੁਦਰਤਿ ਵਸਿਆ,

ਤੇਰਾ ਅੰਤੁ ਨ ਜਾਈ ਲਖਿਆ" ਅਨੁਸਾਰ ਵਾਹਿਗੁਰੂ ਜੀ ਦੇ ਵੈਰਾਟ ਰੂਪ ਦੀ ਆਰਤੀ ਕੀਤੀ ਹੈ ਅਤੇ ਇਸ ਤਰ੍ਹਾਂ ਆਪਣੇ ਨਿਰਾਲੇ ਤੇ ਨਿਰਮਲ ਪੰਥ ਨੂੰ ਕੇਵਲ ਅਕਾਲ ਪੁਰਖ ਦੀ ਸਿਫਤਾਂ ਰਾਹੀਂ ਆਰਤੀ ਕਰਨ ਦੀ ਜਾਚ ਸਿਖਾਈ ਹੈ। ਜੇ ਆਰਤੀ ਵਿਚ ਸਿਫਤ ਨਹੀਂ, ਪ੍ਰੇਮ ਭਾਵਨਾ ਨਹੀਂ ਤਾਂ ਬਾਕੀ ਅਡੰਬਰ ਵਿਅਰਥ ਹਨ। ਦੀਵੇ ਜਗਾਉਣੇ Secondry ਹਨ, ਮੁੱਖ ਗਲ ਸਿਫਤ ਸਲਾਹ, ਮਨ ਨੂੰ ਹਾਜ਼ਰ ਨਾਜ਼ਰ ਕਰਕੇ ਕਰਨ ਦੀ ਹੈ।

ਵਰਤਮਾਨ ਸਮੇਂ ਵਿਚ ਸੋਦਰੁ ਦੇ ਪਾਠ ਤੋਂ ਬਾਅਦ ਆਰਤੀ ਕਰਨ ਦੀ ਰਹੁਰੀਤੀ ਖਤਮ ਹੋ ਰਹੀ ਹੈ। ਹਾਂ, ਜਿਥੇ ਅਖੰਡ ਪਾਠ ਦੀ ਸਮਾਪਤੀ ਹੁੰਦੀ ਹੈ, ਉਥੇ ਜ਼ਰੂਰ ਆਰਤੀ ਪੜ੍ਹੀ ਜਾਂਦੀ ਹੈ ਅਤੇ ਗੁਰਬਾਣੀ ਵਿਚੋਂ ਆਰਤੀ ਨਾਲ ਸਬੰਧਤ ਸ਼ਬਦ ਬੜੇ ਪਿਆਰ ਨਾਲ ਪੜ੍ਹੇ ਜਾਂਦੇ ਹਨ ਤੇ ਗੁਰੂ ਗ੍ਰੰਥ ਸਾਹਿਬ ਉਤੇ ਫੁੱਲਾਂ ਦੀ ਬਰਖਾ ਕੀਤੀ ਜਾਂਦੀ ਹੈ ਜੋ ਕਿ ਕਿਸੇ ਤਰ੍ਹਾਂ ਵੀ ਮਾੜੀ ਗਲ ਨਹੀਂ ਕਹੀ ਜਾਂਦੀ। ਇਹ ਆਰਤੀ ਕਿਸੇ ਦੇਵੀ ਦੇਵਤੇ ਨੂੰ ਖੁਸ਼ ਕਰਨ ਲਈ ਨਹੀਂ, ਅਕਾਲ ਪੁਰਖ ਦੀ ਸਿਫਤ ਵਿਚ ਕੀਤੀ ਜਾਂਦੀ ਹੈ। ਗੁਰਬਾਣੀ ਦੇ ਸ਼ਬਦਾਂ ਨਾਲ ਹੀ ਸ੍ਰੀ ਦਸਮ ਗ੍ਰੰਥ ਵਿਚੋਂ "ਸੰਖਨ ਕੀ ਧੁਨਿ..." ਵਾਲੀਆਂ ਪੰਗਤੀਆਂ ਦਾ ਗਾਇਨ ਵੀ ਕੀਤਾ ਜਾਂਦਾ ਹੈ।

ਗਿਆਨੀ ਜੀ ਨੂੰ ਇਤਰਾਜ਼ ਹੈ ਕਿ ਉਕਤ ਪੰਕਤੀਆਂ ਚੰਡੀ ਚਰਿਤ੍ਰ ਵਿਚ ਆਉਂਦੀਆਂ ਹਨ, ਇਸ ਲਈ ਇਹ ਦੇਵੀ ਦੀ ਉਸਤਤਿ ਹੈ, ਇਸ ਲਈ ਆਰਤੀ ਸਮੇਂ ਪੜ੍ਹਨੀਆਂ ਇਤਰਾਜ਼ਯੋਗ ਹਨ।

ਅਫ਼ਸੋਸ ਹੈ ਕਿ ਗਿਆਨੀ ਜੀ ਨੇ ਚੰਡੀ ਚਰਿਤ੍ਰ ਧਿਆਨ ਨਾਲ ਨਹੀਂ ਪੜ੍ਹਿਆ ਨਹੀਂ ਤਾਂ ਉਨ੍ਹਾਂ ਨੂੰ ਸਪਸ਼ਟ ਹੋ ਜਾਂਦਾ ਕਿ ਇਹ ਪੰਗਤੀਆਂ ਦੇਵੀ ਦੀ ਉਸਤਤਿ ਵਿਚ ਨਹੀਂ ਸਗੋਂ ਜਿਤ ਦੀ ਖੁਸ਼ੀ ਵਿੱਚ ਦੇਵਤਿਆਂ ਦੇ ਕੁੱਲਾਂ ਨੇ ਸਤਿਨਾਮ ਦਾ ਜਾਪ ਕਰਦੇ ਹੋਏ ਮੰਗਲਮਈ ਗੀਤ ਗਾਏ ਹਨ। ਸੋ, ਇਨ੍ਹਾਂ ਪੰਗਤੀਆਂ ਵਿੱਚ ਦੇਵਤਿਆਂ ਦੀ ਆਰਤੀ ਦਾ ਵਰਨਣ ਵੀ ਹੈ। ਇਸ ਵਿੱਚ ਇਕ ਵੀ ਲਾਈਨ ਦੇਵੀ ਉਪਮਾ ਦੀ ਨਹੀਂ। ਸਗੋਂ ਆਪਣੀ ਜਿਤ ਜਾਂ ਅਜ਼ਾਦੀ ਦੀ ਖੁਸ਼ੀ ਵਿਚ ਦੇਵਤੇ ਸੰਖ ਵਜਾਉਂਦੇ, ਫੁਲਾਂ ਦੀ ਬਰਖਾ ਕਰਦੇ ਹਨ। ਦਾਨ ਦਿੰਦੇ ਹਨ, ਕੁੰਕਮ ਲਗਾਉਂਦੇ ਹਨ, ਅਤੇ ਦੇਵਤਿਆਂ ਦੇ ਪਰਵਾਰ ਮੰਗਲ ਗਾਉਂਦੇ ਹਨ। ਇਸ ਵਿਚ ਦੇਵੀ ਦੀ ਉਪਮਾ ਕਿਥੇ ਹੈ? ਦੋਹਰਾ ਬੜਾ ਸਪਸ਼ਟ ਹੈ :-

ਐਸੇ ਚੰਡ ਪ੍ਰਤਾਪ ਤੇ ਦੇਵਨ ਬਢਿਓ ਪ੍ਰਤਾਪ ॥
ਤੀਨ ਲੋਕ ਜੈ ਜੈ ਕਰੈ, ਰਰੈ ਨਾਮ ਸਤਿ ਜਾਪ ॥

ਇਸ ਦੋਹਰੇ ਵਿਚ ਜੇ ਚੰਡ ਪ੍ਰਤਾਪ ਦਾ ਅਰਥ ਚੰਡੀ ਦੀ ਸ਼ਕਤੀ ਦਾ ਪ੍ਰਤੀਕ ਮੰਨ ਵੀ ਲਿਆ ਜਾਵੇ ਤਾਂ ਵੀ ਅਗੇ 'ਰਰੈ ਨਾਮ ਸਤਿ ਜਾਪ' ਤੋਂ ਸਪਸ਼ਟ ਹੈ ਕਿ ਦੇਵਤਿਆਂ ਨੇ ਹੀ ਨਹੀਂ ਸਗੋਂ ਤਿੰਨਾਂ ਲੋਕਾਂ ਨੇ ਸਤਿਨਾਮ ਦਾ ਰਟਨ (ਜਾਪ) ਕੀਤਾ।

ਗਿਆਨੀ ਜੀ ਨੇ ਆਪਣੇ ਖ਼ਾਸ ਮੰਤਕੀ ਅੰਦਾਜ਼ ਵਿਚ 'ਨਾਮ ਸਤਿ ਜਾਪ' ਦੇ ਅਰਥ ਕੀਤੇ ਹਨ ਕਿ ਸਤਿ, ਸਪਤਸਤੀ ਜਾਂ ਸਤਸਯ ਦਾ ਅਤੀ ਸੰਕੋਚਵਾਂ ਰੂਪ ਹੈ। ਪਹਿਲਾ ਪ੍ਰਸ਼ਨ ਤਾਂ ਇਹ ਹੈ ਕਿ ਸਪਤਸਤੀ ਵਾਸਤੇ 'ਸਤਿ' ਦਾ ਸ਼ਬਦ ਰੂਪ ਹੋਰ ਕਿਥੇ ਵਰਤਿਆ ਗਿਆ ਹੈ; ਇਸ ਬਾਰੇ ਗਿਆਨੀ ਜੀ ਨੇ ਕੋਈ ਚਾਨਣਾ ਨਹੀਂ ਪਾਇਆ ਕਿਉਂਕਿ ਇਹ ਅਰਥ ਨਿਰੋਲ ਮਨੋ-ਕਲਪਿਤ ਹਨ। ਇਸ ਰਚਨਾ ਦਾ ਨਾਮ ਕਿਤੇ ਵੀ 'ਨਾਮ ਸਤਿ' ਜਾਂ ਕੇਵਲ 'ਸਤਿ' ਕਰਕੇ ਵਰਤੋਂ ਵਿਚ ਨਹੀਂ ਆਇਆ।

ਦੂਜੀ ਗਲ ਵਧੇਰੇ ਧਿਆਨ ਯੋਗ ਹੈ ਕਿ ਸਪਤਸਤੀ ਮਾਰਕੰਡੇ ਰਿਖੀ ਨੇ ਕਿਤੇ ਬਾਅਦ ਵਿੱਚ ਲਿਖੀ ਸੀ, ਜਿਸ ਵਿਚ ਚੰਡੀ ਤੇ ਰਾਕਸ਼ਾਂ ਦੇ ਯੁੱਧ ਦਾ ਵਰਨਣ ਸੀ। ਇਹ ਸਮਝ ਨਹੀਂ ਆਉਂਦੀ ਕਿ ਯੁਧ ਖ਼ਤਮ ਹੋਣ ਸਾਰ ਜਦੋਂ ਦੇਵਤੇ ਮੰਗਲ ਮਨਾ ਰਹੇ ਸੀ ਤਾਂ ਕਿਹੜੀ ਸਪਤਸਤੀ ਦਾ ਰਟਨ ਉਨ੍ਹਾਂ ਕੀਤਾ ਸੀ, ਕਿਉਂਕਿ ਮਾਰਕੰਡੇ ਵਾਲੀ ਸਪਤਸਤੀ ਤਾਂ ਉਦੋਂ ਤੀਕ ਕੀ ਲਿਖੀ ਜਾਣੀ ਸੀ, ਮਾਰਕੰਡਾ ਰਿਸ਼ੀ ਵੀ ਉਦੋਂ ਪੈਦਾ ਨਹੀਂ ਸੀ ਹੋਇਆ। ਬਾਕੀ ਜੋ ਮਨਘੜਤ ਮਨੌਤ ਬਣਵਾ ਲਵੇ ਉਸ ਨੂੰ ਕੋਈ ਕੀ ਆਖੇ?

ਅਸਲ ਵਿੱਚ ਆਰਤੀ ਅਕਾਲ ਪੁਰਖ ਦੀ ਸਿਫਤ ਕਰਕੇ ਧੰਨਵਾਦ ਕਰਨਾ ਹੈ ਮਾਨੋ ਮਨੋ-ਭਾਉਂਦੀਆਂ ਮੁਰਾਦਾਂ ਮੰਗਣਾ ਹੈ। ਜਿਵੇਂ ਕਿ ਭਗਤ ਕਬੀਰ ਜੀ ਮੰਗਦੇ ਹਨ। ਉਪਰੋਕਤ ਆਰਤੀ "ਸੰਖਨ ਕੀ ਧੁੰਨ..." ਵਿਚ ਵੀ ਆਪਣੀ ਜਿਤ ਤੇ ਵਾਹਿਗੁਰੂ ਦਾ ਧੰਨਵਾਦ ਕਰਦੇ ਹੋਏ ਦੇਵਤਿਆਂ ਦੇ ਮੰਗਲਮਈ ਆਚਰਣ ਦਾ ਵਰਨਣ ਹੈ। ਉਸ ਵਾਹਿਗੁਰੂ ਦੀ ਸਿਫਤ ਕਰਦੇ ਹੋਏ ਉਸ ਮੰਗਲਮਈ ਸਮੇਂ ਨੂੰ ਆਰਤੀ ਸਮੇਂ ਯਾਦ ਕਰਨਾ ਕਿਹੜਾ ਗੁਰਮਤ ਵਿਰੋਧੀ ਕੰਮ ਹੈ? ਤਖ਼ਤ ਸ੍ਰੀ ਸੱਚ ਖੰਡ ਸ੍ਰੀ ਹਜ਼ੂਰ ਸਾਹਿਬ ਨਾਦੜੇ ਅਤੇ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਪਾਵਨ ਅਸਥਾਨ ਤੇ ਇਹ ਸਵੱਈਆ ਪੜ੍ਹਿਆ ਜਾਂਦਾ ਹੈ।

ਤੱਤ ਵਿਚਾਰ ਇਹ ਹੈ ਕਿ ਸਾਨੂੰ ਆਰਤੀ ਦਾ ਖੰਡਨ ਮੰਡਨ ਕਰਨ ਵਿਚ ਪੈਣ ਦੀ ਲੋੜ ਹੀ ਨਹੀਂ। ਜੇ ਮਾਈ ਭਾਈ ਦੇ

ਪਿਆਰ ਵਿਚ ਵਿਘਨ ਪੈਂਦਾ ਹੈ ਤਾਂ ਇਹ ਨਾਹ ਪੜਨਾ ਹੀ ਚੰਗੀ ਗਲ ਹੈ। ਦਰਬਾਰ ਸਾਹਿਬ, ਅੰਮ੍ਰਿਤਸਰ ਜੋ ਸਿਖ ਪੰਥ ਦਾ ਕੇਂਦਰੀ ਅਸਥਾਨ ਵਿਖੇ ਸੋਦਰੁ ਦੇ ਪਾਠ ਮਗਰੋਂ ਕੇਵਲ 5 ਸ਼ਬਦ-

1) ਗਗਨ ਮੈ ਥਾਲੁ।
2) ਨਾਮੁ ਤੇਰੋ ਆਰਤੀ।
3) ਧੂਪ ਦੀਪ ਘ੍ਰਿਤ ਆਰਤੀ
4) ਸੁਨ ਸੰਖਿਆ ਤੇਰੀ ਦੇਵ ਦੇਵਾਕਰੁ
5) ਗੋਪਾਲ ਤੇਰਾ ਆਰਤਾ।

ਜੋੜੀਆਂ ਦੇ ਰੂਪ ਵਿਚ ਪੜ੍ਹੇ ਜਾਂਦੇ ਹਨ। ਇਸ ਪਰੰਪਰਾ ਨੂੰ ਅਪਨਾਉਣਾ ਹੀ ਯੋਗ ਹੈ।

ਹਾਂ, ਜੇ ਗਿਆਨੀ ਜੀ ਸਚਮੁਚ ਗੁਰਮਤਿ ਪ੍ਰਚਾਰਣ ਲਈ ਉਤਸ਼ਾਹ ਰਖਦੇ ਹੋਣ ਤਾਂ ਉਨ੍ਹਾਂ ਨੂੰ ਕੁਤਰਕਾਂ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ ਕਿਉਂਕਿ ਅਜੋਕੇ ਯੁਗ ਵਿਚ ਮਿਹਣੇ ਤਾਨਿਆਂ ਨਾਲ ਜਾਂ ਧਿੰਗੋ ਜ਼ੋਰੀ ਕਿਸੇ ਜਗਿਆਸੂ ਨੂੰ ਗੁਰਮਤ ਵਲ ਨਹੀਂ ਪ੍ਰੇਰਿਆ ਜਾ ਸਕਦਾ ਭਾਵੇਂ ਉਹ "ਬਿਪਰਨ ਕੀ ਰੀਤ" ਹੀ ਕਿਉਂ ਨਾ ਕਰ ਰਿਹਾ ਹੋਵੇ। ਠਰੰਮੇ ਤੇ ਪਿਆਰ ਨਾਲ ਗੁਰਮਤਿ ਪ੍ਰਚਾਰ ਰਾਹੀਂ ਉਸ ਨੂੰ ਗੁਰੂ ਘਰ ਨਾਲ ਜੋੜਨ ਦੀ ਲੋੜ ਹੈ।

ਮੁਕਦੀ ਗਲ ਇਹ ਹੈ ਕਿ ਜਦੋਂ ਤੀਕ ਪੰਥਕ ਪੱਧਰ ਤੇ ਰਹਿਤ ਮਰਯਾਦਾ ਦੀ ਵਰਤੋਂ ਨਹੀਂ ਹੁੰਦੀ, ਓਦੋਂ ਤਕ ਉਟੰਕਣ ਕਰਨਾ ਕਿਸ਼ੇ ਤਰ੍ਹਾਂ ਵੀ ਉਚਿਤ ਨਹੀਂ ਜਾਪਦਾ।

# ਦੇਹ ਸ਼ਿਵਾ ਬਰ ਮੋਹਿ ਇਹੈ...

ਗਿਆਨੀ ਭਾਗ ਸਿੰਘ ਜੀ ਲਿਖਦੇ ਹਨ ਕਿ ਜਿਵੇਂ "ਜੋਰੀ ਜੀਐ ਜੁਗ ਚਾਰ ਤਿਹਾਰੀ" ਅਤੇ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਆਦਿਕ ਕਚੀਆਂ ਰਚਨਾਵਾਂ ਕਈ ਰਾਗੀ ਸਜਣਾਂ ਨੇ (ਬਿਨਾ ਵਿਚਾਰੇ) ਗੁਰੂ ਕਲਗੀਧਰ ਜੀ ਵਲੋਂ ਰਚੀਆਂ ਸਮਝ ਕੇ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੜ੍ਹਨੀਆਂ ਪ੍ਰਚਲਤ ਕਰ ਦਿਤੀਆਂ ਹੋਈਆਂ ਹਨ ਤਿਵੇਂ 'ਦੇਹ ਸ਼ਿਵਾ ਬਰ ਮੋਹਿ ਇਹੈ' ਵਾਲਾ ਸਵੱਯਾ ਵੀ ਵੇਖੋ-ਵੇਖੀ ਵੱਡੇ ਵੱਡੇ ਜੈਕਾਰੇ ਅਤੇ ਹੁਲਾਰਿਆਂ ਨਾਲ ਪੜ੍ਹਨਾ ਆਪਣਾ ਨੇਮ ਬਣਾ ਲਿਆ ਹੈ। ਜਿਨ੍ਹਾਂ ਰਾਗੀ ਸਜਣਾਂ ਗ੍ਰੰਥੀਆਂ ਅਤੇ ਪ੍ਰਚਾਰਕਾਂ ਨੂੰ ਹਰ ਸੂਰਤਿ 'ਦੇਹ ਸ਼ਿਵਾ' ਵਾਲਾ ਗੀਤ ਪੜ੍ਹਨ ਦੀ ਲਾਲਸਾ ਅਥਵਾ ਚੱਸਕਾ ਪਿਆ ਹੋਵੇ ਉਹ ਵੀਰ ਬੇਸ਼ਕ ਸ਼ਿਵਾ ਦੇ ਮੰਦਰ (ਦੇਵੀ ਦੁਆਰਿਆਂ) ਵਿਚ ਜਾ ਕੇ ਪੜ੍ਹ ਲੈਣ ਪਰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੜ੍ਹਨਾ ਤਤਕਾਲ ਛੱਡ ਦੇਣ।'

ਇਸ ਤੋਂ ਇਲਾਵਾ ਆਪ ਨੇ ਆਪਣੀ ਪੁਸਤਕ ਦੇ ਪੰਨਾ 60 ਉਤੇ ਇਹ ਨਿਰਣਾ ਕੀਤਾ ਹੈ ਕਿ "ਇਹ ਸਵੱਯਾ ਇਕ ਸਾਕਤ ਮਤ ਦੇ ਕਵੀ ਦੀ ਰਚਨਾ ਹੈ ਅਤੇ ਸ਼ਿਵਾ ਦੇ ਅਰਥ ਅਕਾਲ ਪੁਰਖ ਨਹੀਂ ਬਲਕਿ ਸ਼ਿਵ ਪਤਨੀ ਪਾਰਬਤੀ ਹੈ।"

"ਜੋਰੀ ਜੀਐ ਜੁਗ ਚਾਰ ਤਿਹਾਰੀ" ਅਤੇ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਬਾਰੇ ਪਾਏ ਭੁਲੇਖੇ ਸਬੰਧਤ ਪ੍ਰਕਰਣਾਂ ਵਿੱਚ ਗੁਰਮਤਿ ਵੀਚਾਰ ਦੁਆਰਾ ਦੂਰ ਕਰ ਦਿਤੇ ਗਏ ਹਨ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਸਾਕਤ ਕਵੀਆਂ ਪਾਸੋਂ ਕਚੀ ਬਾਣੀ ਪਰਖਣ ਦਾ ਲਾਇਸੰਸ ਗਿਆਨੀ ਜੀ ਨੂੰ ਮਿਲਿਆ ਹੋਇਆ ਹੈ। "ਸਤਿਗੁਰ ਬਿਨਾ ਹੋਰ ਕਚੀ ਹੈ ਬਾਣੀ" ਦੀ ਪੰਕਤੀ ਦਾ ਪ੍ਰਮਾਣ ਦੇ ਕੇ ਹਰੇਕ ਰਚਨਾ ਨੂੰ ਕੱਚਾ ਗਰਦਾਨਣਾ ਨਿਜੀ ਮਨੌਤ ਹੈ। ਇਸ ਪ੍ਰਮਾਣ ਦੇ ਅਧੀਨ ਤਾਂ ਭਾਈ ਸਾਹਿਬ ਗੁਰਦਾਸ ਜੀ, ਭਾਈ ਸਾਹਿਬ ਨੰਦ ਲਾਲ ਜੀ ਦੀਆਂ ਰਚਨਾਵਾਂ ਅਤੇ ਰਹਿਤਨਾਮੇ ਆਦਿ 'ਕਚੀ ਬਾਣੀ' ਵਿਚ ਹੀ ਗਿਣੇ ਜਾਣਗੇ। ਪਰ ਅਸਲੀਅਤ ਕੁਝ ਹੋਰ ਹੈ। ਪੰਥਕ ਪੱਧਰ ਉਤੇ ਸਦੀਆਂ ਪਹਿਲਾਂ ਦਸਮ ਗ੍ਰੰਥ ਦੀ ਬਾਣੀ, ਭਾ.ਸ. ਗੁਰਦਾਸ ਜੀ ਅਤੇ ਭਾ. ਸਾਹਿਬ ਨੰਦ ਲਾਲ ਜੀ

ਦੀਆਂ ਰਚਨਾਵਾਂ ਦਾ ਕੀਰਤਨ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਕਰਨ ਦੀ ਪਰਵਾਨਗੀ ਦਿਤੀ ਹੋਈ ਹੈ ਜੋ ਸੀਨਾ ਬਸੀਨਾ ਹੁਣ ਤੀਕ ਚਲੀ ਆ ਰਹੀ ਹੈ। 'ਦਸਮ ਗ੍ਰੰਥ ਨਿਰਣੈ' ਦੇ ਲੇਖਕ ਨੂੰ ਜੇ ਬਾਬਾ ਫਰੀਦ ਜੀ ਦੇ ਹੇਠ ਲਿਖੇ ਪਵਿਤ੍ਰ ਵਾਕ ਯਾਦ ਹੁੰਦੇ ਤਾਂ ਉਹ ਉਪਰੋਕਤ ਉਟੰਕਣ ਕਰਨ ਤੋਂ ਸੰਕੋਚ ਕਰਦੇ :

ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖੁ ॥
ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ॥
[ਪੰਨਾ ੧੩੭੮

"ਦੇਹ ਸ਼ਿਵਾ ਬਰ ਮੋਹਿ ਇਹੈ" ਵਾਲਾ ਸਵੱਯਾ ਦਸਮ ਗ੍ਰੰਥ ਦੇ ਪੰਨਾ 99 ਉਤੇ ਦਰਜ ਹੈ ਜੋ ਕਿ ਚੰਡੀ ਚਰਿਤ੍ਰ ਉਕਤ ਬਿਲਾਸ ਦਾ ਅੰਤਲਾ ਭਾਗ ਹੈ। ਇਸ ਰਚਨਾ ਦਾ ਆਰੰਭ "੧ਓ ਵਾਹਿਗੁਰੂ ਜੀ ਕੀ ਫਤਿਹ" ਦੇ ਮੰਗਲ ਨਾਲ ਹੁੰਦਾ ਹੈ ਅਤੇ ਆਰੰਭਕ ਸਵੱਯਾ ਇਉਂ ਅੰਕਿਤ ਹੈ:-

ਆਦਿ ਅਪਾਰ ਅਲੇਖ ਅਨੰਤ,
ਅਕਾਲ ਅਭੇਖ ਅਲੱਖ ਅਨਾਸਾ।
ਕੈ ਸਿਵ ਸਕਤ ਦਏ ਸਰੁਤਿ ਚਾਰ
ਰਜੋ ਤਮ ਸੱਤ ਤਿਹੂ ਪੁਰ ਬਾਸਾ।
ਦਿਉਸ ਨਿਸਾ ਸਸਿ ਸੂਰ ਕੈ ਦੀਪ ਸੁ,
ਸ੍ਰਿਸਟਿ ਰਚੀ ਪੰਚ ਤੱਤ ਪ੍ਰਕਾਸਾ।
ਬੈਰ ਬਢਾਇ ਲਰਾਇ ਸੁਰਾ ਸੁਰ,
ਆਪਹ ਦੇਖਤ ਬੈਠ ਤਮਾਸਾ।

ਇਸ ਤੋਂ ਅਗਲੇ ਛੰਤਾਂ, ਦੋਹਰਿਆਂ ਤੇ ਸਵੱਈਆਂ ਵਿਚ ਦੇਵੀ ਦੇਵਤਿਆਂ ਦੇ ਜੁੱਧ ਦਾ ਵਰਨਣ ਹੈ ਅਤੇ ਜੁੱਧ ਦੀ ਸਮਾਪਤੀ ਮਗਰੋਂ ਅੰਤ ਵਿਚ ਇਹ ਸਵੱਯਾ ਦਰਜ ਹੈ:-

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਅਪਨੀ ਜੀਤ ਕਰੋ॥
ਅਰੁ ਸਿਖ ਹੌਂ ਆਪਨੇ ਹੀ ਮਨ ਕੌ,
ਇਹ ਲਾਲਚ ਹਉ ਗੁਨ ਤਉ ਉਚਰੋ ॥
ਜਬ ਆਵ ਕੀ ਅਉਧ ਨਿਦਾਨ ਬਨੈ,
ਅਤ ਹੀ ਰਨ ਮੈਂ ਤਬ ਜੂਝ ਮਰੋ ॥

ਇਸ ਸਵੱਈਏ ਵਿੱਚ ਕਿਹੜੀ ਸਿਖਿਆ ਸਾਕਤ ਮਤੀਆਂ ਵਾਲੀ ਹੈ ਜਿਸ ਨੂੰ ਪੜ੍ਹ ਕੇ ਗਿਆਨੀ ਜੀ ਨੂੰ ਇਤਨੀ ਚਿੜ੍ਹ ਲਗੀ ਹੈ ਕਿ ਬਿਨਾਂ ਸੋਚੇ ਸਮਝੇ ਹੀ ਰਾਗੀ ਸਜਣਾਂ, ਗਰੰਥੀਆਂ ਅਤੇ ਪ੍ਰਚਾਰਕਾਂ ਨੂੰ ਗੁਰਦੁਆਰਿਆਂ ਚੋਂ ਕਢ ਕੇ ਦੇਵੀ ਦੁਆਰਿਆਂ ਵਿਚ ਭੇਜਣ ਦਾ

ਹਿਦਾਇਤਨਾਮਾ ਜਾਰੀ ਕੀਤਾ ਹੈ ਅਤੇ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪੜ੍ਹਨਾ ਤੱਤਕਾਲ ਛਡ ਦੇਣ ਦਾ ਹੁਕਮ ਦਿੱਤਾ ਹੈ?

ਭੈ-ਭਾਵਨੀ ਵਾਲੇ ਸਿਖਾਂ ਦੀ "ਆਪਹ ਦੇਖਤ ਬੈਠ ਤਮਾਸਾ" ਪੜ੍ਹ ਕੇ ਹੀ ਨਿਸਾ ਹੋ ਜਾਂਦੀ ਹੈ ਕਿ ਇਹ ਬਾਣੀ ਦਸਮੇਸ਼ ਗੁਰੂ ਦੀ ਰਚਨਾ ਹੈ। ਪੁਰਾਤਨ ਕਵੀਆਂ ਦੀ ਇਹ ਨੀਤੀ ਤੇ ਰਹੁਰੀਤੀ ਹੁੰਦੀ ਸੀ ਕਿ ਉਹ ਆਪਣੀਆਂ ਰਚਨਾਵਾਂ ਦੇ ਆਦਿ ਵਿਚ ਆਪਣੇ ਇਸ਼ਟਦੇਵ ਦਾ ਮੰਗਲ ਰਚਦੇ ਸਨ ਜਿਸ ਵਿਚ ਇਸ਼ਟਦੇਵ ਦਾ ਸਰੂਪ ਤੇ ਮਹਿਮਾ ਹੁੰਦੀ ਸੀ ਅਤੇ ਅੰਤ ਵਿਚ ਆਪਣੇ ਇਸ਼ਟ ਦੇਵ ਦਾ ਧੰਨਵਾਦ ਕਰਦੇ ਹੋਏ ਆਪਣੀਆਂ ਮਨੋ-ਕਾਮਨਾਵਾਂ ਪੂਰੀਆਂ ਕਰਨ ਦਾ ਵਰ ਮੰਗਦੇ ਸੀ।

ਸੋ ਕਾਵਿ ਪਰੰਪਰਾ ਅਨੁਸਾਰ "ਚੰਡੀ ਚਰਿਤ੍ਰ ਉਕਤ ਬਿਲਾਸ" ਦੇ ਕਰਤਾ ਜੀ ਨੇ ਆਪਣੇ ਇਸ਼ਟਦੇਵ ਦਾ ਸਰੂਪ ਪ੍ਰਗਟ ਕੀਤਾ ਹੈ। ਅਜਿਹੇ ਸਰੂਪ ਦੀ ਲਖਤਾ ਕਿਸੇ ਸਾਕਤ ਕਵੀ ਨੂੰ ਕਦੇ ਵੀ ਨਹੀਂ ਹੋ ਸਕਦੀ। ਸੋ, ਗੁਰਦੇਵ ਜੀ ਨੇ "ਆਪਹ ਦੇਖਤ ਬੈਠ ਤਮਾਸਾ" ਪਾਸੋਂ ਹੀ-

(ੳ) ਸੁਭ ਕਰਮਨ ਤੇ ਕਬਹੂ ਨ ਟਰੋਂ,
(ਅ) ਨਿਸਚੈ ਕਰਿ ਅਪਨੀ ਜੀਤ ਕਰੋਂ,
(ੲ) ਅਤ ਹੀ ਰਨ ਮੈ ਤਬ ਜੂਝ ਮਰੋਂ। ਆਦਿਕ ਵਰ ਮੰਗੇ ਹਨ।

ਜਿਥੋਂ ਤੱਕ ਹੁਲਾਰੇ ਤੇ ਜੈਕਾਰਿਆਂ ਨਾਲ ਉਕਤ ਸਵੱਯਾ ਪੜ੍ਹਨ ਦੀ ਪਿਰਤ ਪਾਈ ਹੋਈ ਹੈ, ਉਹ ਬਿਲਕੁਲ ਠੀਕ ਹੈ ਅਤੇ ਸੰਤ-ਸਿਪਾਹੀਆਂ ਨੂੰ ਇਉਂ ਕਰਨਾ ਹੀ ਸੋਭਦਾ ਹੈ। ਬੀਰ-ਰਸ ਦੇ ਨਿਰਮਾਤਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਜੋਸ਼ੀਲੀ ਅਤੇ ਛਬੀਲੀ ਹੈ। ਇਸ ਨੂੰ ਪੜ੍ਹ ਕੇ ਗਾ ਕੇ ਮਲੋ-ਮਲੀ ਹੀ ਬੀਰ-ਰਸ ਉਛਲ ਉਛਲ ਕੇ ਬਾਹਰ ਆਉਂਦਾ ਹੈ।

ਰੇਡੀਓ ਤੇ ਕੌਮੀ ਤਰਾਨੇ ਦੀ ਤਰਜ਼ ਨਾਲ ਜਦੋਂ "ਦੇਹ ਸਿਵਾ ਬਰ ਮੋਹਿ ਇਹੈ" ਦਾ ਗਾਇਨ ਹੁੰਦਾ ਹੈ ਤੇ ਫੌਜੀ ਨੌਜਵਾਨਾਂ ਦੇ ਡੌਹਲੇ ਫਰਕਣ ਲਗ ਜਾਂਦੇ ਹਨ। ਭਾਰਤ ਤੇ ਪਾਕਿਸਤਾਨ ਦੀ ਲੜਾਈ ਵੇਲੇ ਜੋ ਸ਼ਕਤੀ ਇਸ ਸ਼ਬਦ ਦੀ ਸ੍ਰੋਦ ਨੇ "ਨਿਸਚੈ ਕਰਿ ਅਪਨੀ ਜੀਤ ਕਰੋਂ" ਵਾਲੀ ਦ੍ਰਿੜ੍ਹ ਕਰਾਈ ਅਤੇ ਭਾਰਤ ਦੀ ਵਿਜੇ ਹੋਈ, ਉਹ ਸਭ ਦੇ ਸਾਹਮਣੇ ਹੈ।

ਦਸਮ ਗ੍ਰੰਥ ਦੀ ਰਚਨਾਤਮਿਕ ਨੀਤੀ ਨੂੰ ਸਮਝਣਾ ਇਕ ਪਾਸੇ ਰਿਹਾ ਇਸ ਦੀ ਗੂਹੜ ਸ਼ਬਦਾਵਲੀ ਨੂੰ ਸਮਝਣਾ ਹੀ ਬਹੁਤ

ਕਠਨ ਹੈ। ਚੰਡੀ ਚਰਿਤ੍ਰ ਉਕਤ ਬਿਲਾਸ, ਚੰਡੀ ਚਰਿਤ੍ਰ ਦੂਜਾ ਤਥਾ ਚੰਡੀ ਦੀ ਵਾਰ ਇਹ ਤਿੰਨੇ ਰਚਨਾਵਾਂ ਮਾਰਕੰਡੇ ਰਿਸ਼ੀ ਦੇ ਬਣਾਏ ਹੋਏ ਪੁਰਾਣ ਦਾ ਅਨੁਵਾਦ ਦਸੀਆਂ ਜਾਂਦੀਆਂ ਹਨ ਕਿਉਂਕਿ ਇਹ ਸੰਕੇਤ ਇਹਨਾਂ ਰਚਨਾਵਾਂ ਵਿਚੋਂ ਮਿਲਦਾ ਹੈ। ਪਰ ਇਸ ਤੱਥ ਨੂੰ ਖੋਜਿਆਂ ਇਹ ਰਚਨਾਵਾਂ ਮਾਰਕੰਡੇ ਪੁਰਾਣ ਦਾ ਪੂਰਾ ਅਨੁਵਾਦ ਨਹੀਂ, ਸਗੋਂ ਸਵਤੰਤਰ ਅਨੁਵਾਦ ਹੈ। ਇਹੀ ਗਲ ਬਾਕੀ ਰਚਨਾਵਾਂ ਜਿਵੇਂ ਕਿ 'ਰਾਮਾਵਤਾਰ' ਤੇ 'ਕ੍ਰਿਸ਼ਨਾਵਤਾਰ' ਬਾਰੇ ਵੀ ਕਹੀ ਜਾ ਸਕਦੀ ਹੈ। ਇਹ ਤੱਥ ਹੇਠ ਲਿਖੀ ਪੰਗਤੀ ਤੋਂ ਸਿਧ ਹੁੰਦਾ ਹੈ-

ਦਸਮ ਕਥਾ ਭਾਗਵਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ, ਧਰਮ ਜੁੱਧ ਕੈ ਚਾਇ ॥2491-2॥

ਦਸਮ ਗ੍ਰੰਥ ਦੀਆਂ ਰਚਨਾਵਾਂ ਦਾ ਅਧਿਐਨ ਕਰਨ ਲਈ ਇਕ ਵਿਸ਼ੇਸ਼ ਨੁਕਤੇ ਨੂੰ ਅਖੋਂ ਓਹਲੇ ਕੀਤਿਆਂ ਹੀ ਖੋਜੀਆਂ ਨੂੰ ਭੁਲੇਖਾ ਲਗਦਾ ਹੈ ਜਿਸ ਕਰਕੇ ਉਹ ਕੁਤਰਕਵਾਦੀ ਬਣ ਜਾਂਦੇ ਹਨ। ਦਸਮ ਗਰੰਥ ਦੇ ਰਚਨ-ਕਾਲ ਤੇ ਵਰਤਮਾਨ ਕਾਲ ਵਿਚ ਢੇਰ ਅੰਤਰ ਹੈ। ਓਦੋਂ ਦੇ ਸੋਚਣ ਢੰਗ ਵਿਚ ਏਕਤਾ ਨਹੀਂ। ਹੁਣ ਅਸੀਂ ਇਹ ਸਮਝਦੇ ਹਾਂ ਕਿ "ਦਸਮ ਗ੍ਰੰਥ" ਕੇਵਲ ਸਿਖਾਂ ਦਾ ਪੂਜਯ ਗਰੰਥ ਹੈ ਪਰ ਸਚਾਈ ਇਹ ਹੈ ਕਿ "ਪੰਥ ਪ੍ਰਚੁਰ" ਤੋਂ ਪਹਿਲਾਂ ਹਿੰਦੂ ਸਮਾਜ ਵਿਚ ਸਾਹਸ ਪੈਦਾ ਕਰਨ ਲਈ ਲੋੜੀਂਦੀ ਸਮਗਰੀ ਦਾ ਸੰਗ੍ਰਹਿ ਵੀ ਇਸ ਗਰੰਥ ਵਿਚ ਕੀਤਾ ਗਿਆ ਸੀ। ਦੇਵੀ ਦੇਵਤਿਆਂ ਦੀਆਂ ਯੁੱਧ ਕਥਾਵਾਂ ਅਤੇ ਚੰਡੀ ਦੀ ਸ਼ਕਤੀ ਨੂੰ ਰੂਪਮਾਨ ਕਰਨ ਦਾ ਤਾਤਪਰਜ ਕਮ-ਜ਼ੋਰ ਵਰਗਾਂ ਨੂੰ ਸ੍ਵੈ-ਰਖਿਆ ਦੀ ਸੇਧ ਦੇਣੀ ਤੇ ਜਾਚ ਸਿਖਾਉਣੀ ਸੀ। ਇਸ ਤਕਣੀ ਨਾਲ ਦਸਮ ਗਰੰਥ ਸ਼ਸਤਰ ਤੇ ਸ਼ਾਸਤਰ ਦੇ ਪ੍ਰਬੰਧ ਦਾ ਇਕ ਅਨੂਠੇ ਸੁਮੇਲ ਵਾਲਾ ਦ੍ਰਿਸ਼ ਪੇਸ਼ ਕਰਦਾ ਹੈ।

'ਸ਼ਿਵਾ' ਦੇ ਅਰਥ ਕੇਵਲ 'ਸ਼ਿਵ ਦੀ ਪਤਨੀ' ਕਰਕੇ ਗਿਆਨੀ ਜੀ ਨੇ ਲੋਕਾਂ ਨੂੰ ਬੁੱਧੂ ਬਣਾਉਣ ਦਾ ਨਿਰਾਰਥਕ ਯਤਨ ਕੀਤਾ ਹੈ। ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ ਜਿਥੇ ਨੰਬਰ 1 ਤੇ 'ਸ਼ਿਵ ਪਤਨੀ' ਕੀਤੇ ਹਨ ਉਥੇ ਅਗੇ ਨੰਬਰ 2 ਤੇ 'ਪਾਰਬ੍ਰਹਮ ਦੀ ਸ਼ਕਤੀ' ਵੀ ਅਰਥ ਕੀਤੇ ਹਨ। ਅਸੀਂ ਹਰ ਰੋਜ਼ ਪਾਠ ਕਰਦੇ ਹਾਂ, "ਧਿਆਨ ਧਰੋ ਤਿਹ ਕੋ ਮਨ ਮਹਿ ਜਿਹ ਕੋ ਅਮਿਤੋਜ ਸਭੈ ਜਗ ਛਾਯੋ" ਇਥੇ 'ਅਮਿਤ ਓਜ' ਤੋਂ ਭਾਵ ਬੇਅੰਤ ਬਲ, ਸ਼ਕਤੀ ਹੈ। ਕੀ ਅਜਿਹੀ ਸ਼ਕਤੀ ਪਾਸੋਂ ਵਰ ਮੰਗਣਾ

ਸਾਕਤਪੁਣਾ ਹੈ? ਕਦਾਚਿਤ ਨਹੀਂ। ਫਿਰ 'ਸ਼ਿਵ' ਤੇ 'ਸ਼ਿਵਾ' ਪਦਾਂ ਦੀ ਵਰਤੋਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਵੀ ਪੁਲਿੰਗ ਰੂਪ ਵਿਚ ਕੀਤੀ ਹੋਈ ਮਿਲਦੀ ਹੈ। ਜਿਵੇਂ ਕਿ :-

ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥
[ਗੋਂਡ ਨਾਮਦੇਵ ਜੀ

(ਭਾਵੇਂ ਕੋਈ) ਸ਼ਿਵ ਸ਼ਕਤੀ (ਸ਼ਿਵ ਜੀ ਪਾਰਬਤੀ) ਦਾ ਸੰਬਾਦ (ਪ੍ਰੋਸ਼ਨੋਤਰ ਰੂਪ ਤੰਤਰ ਸ਼ਾਸਤਰ ਵੀ ਜਾਣਦਾ ਹੋਵੇ) ਹੇ ਮਨ* (ਤੂੰ ਉਸ ਨੂੰ ਤੇ ਹੋਰ) ਸਾਰੇ ਭੇਦ ਛਡ ਦੇਹ (ਕਿਉਂਕਿ ਇਹ ਵਾਹਿਗੁਰੂ ਜੀ) ਤੋਂ ਵਿਛੋੜਨ ਵਾਲੇ ਮਤ ਹਨ।

ਗੁਰੂ ਜੀ ਦਾ 'ਸ਼ਿਵ' ਸ਼ਬਦ ਤੋਂ ਭਾਵ ਕਲਿਆਨਕਾਰੀ ਅਕਾਲ ਪੁਰਖ ਹੈ। ਗੁਰਬਾਣੀ ਵਿਚ 'ਸ਼ਿਵ' ਪਦ ਪਾਰਬ੍ਰਹਮ ਅਤੇ ਹੋਰ ਅਰਥਾਂ ਵਿੱਚ ਕਿਤਨੀਆਂ ਥਾਵਾਂ ਤੇ ਵਰਤਿਆ ਗਿਆ ਹੈ। ਜਿਵੇਂ:-

1) ਜਹ ਦੇਖਾ ਤਹ ਰਵਿ ਰਹੇ, ਸ਼ਿਵ ਸਕਤੀ ਕਾ ਮੇਲੁ॥[ਪੰਨਾ ੨੧
2) ਸਿਵ ਨਗਰੀ ਮਹਿ ਆਸਣਿ ਬੈਸਉ, ਕਲਪ ਤਿਆਗੀ ਬਾਦੰ ॥
(ਤੁਰੀਆ, ਨਿਰਬਾਣ ਪਦ ਦੀ ਅਵਸਥਾ)[ਪੰਨਾ ੩੬੦
3) ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥
ਪਾਰਬ੍ਰਹਮ ਪ੍ਰਭ ਭਏ ਦਇਆਲਾ,
ਸਿਵ ਕੈ ਬਾਣਿ ਸਿਰੁ ਕਾਟਿਓ ॥ [ਪੰਨਾ ੭੧੪
(ਗੁਰ ਉਪਦੇਸ਼ ਦਾ ਰੂਪ ਬਣਕੇ)
4) ਗੁਰ ਪਰਸਾਦੀ ਸਿਵ ਘਰਿ ਜੰਮੈ ॥ [ਅਕਾਲ ਪੁਰਖ ਦੇ

ਭੋਲੇ ਭਾਲੇ ਪਾਠਕਾਂ ਨੂੰ ਗੁੰਮਰਾਹ ਕਰਨ ਲਈ ਇਕ ਹੋਰ ਦਲੀਲ ਦਿਤੀ ਜਾਂਦੀ ਹੈ ਕਿ 'ਸ਼ਿਵ' ਪੁਲਿੰਗ ਹੈ ਇਸ ਤੋਂ 'ਸ਼ਿਵਾ' ਇਸਤ੍ਰੀ ਲਿੰਗ ਬਣਿਆ, ਪਰ ਗੁਰਬਾਣੀ ਦੀ ਕਸਵਟੀ ਤੇ ਪਰਖਿਆਂ ਇਹ ਇਕ ਨਿਰਮੂਲ ਦਲੀਲ ਸਿੱਧ ਹੁੰਦੀ ਹੈ। ਵੇਖੋ ਗੁਰਬਾਣੀ ਵਿੱਚ 'ਪ੍ਰੀਤਮ' ਸ਼ਬਦ ਪੁਲਿੰਗ ਤੇ 'ਪ੍ਰੀਤਮਾ' ਵੀ ਪੁਲਿੰਗ ਹੈ। ਜਿਵੇਂ:-

(1) ਮਿਲੁ ਮੇਰੇ ਪ੍ਰੀਤਮ ਪਿਆਰਿਆ ॥ [ਪੰਨਾ ੧੧੨੨
(2) ਮਿਲੁ ਮੇਰੇ ਪ੍ਰੀਤਮਾ ਜੀਉ... ॥ [ਪੰਨਾ ੨੪੪

'ਨਾਲੰਦਾ ਹਿੰਦੀ ਵਿਸ਼ਾਲ ਸਾਗਰ' ਕਿਰਤ ਨਵਲ ਜੀ ਵਿਚ 'ਸ਼ਿਵਾ' ਸ਼ਬਦ ਦੇ ਕਈ ਅਰਥਾਂ ਵਿਚੋਂ ਪਹਿਲੇ ਚਾਰ ਅਰਥ ਪੁਲਿੰਗ ਸੰਗਯਾ ਰੂਪ ਵਿੱਚ ਕੀਤੇ ਹੋਏ ਮਿਲਦੇ ਹਨ- ਸੰਸਕ੍ਰਿਤ ਸ਼ਿਵਾ (1) ਮੰਗਲ (2) ਮੋਖਸ਼ (3) ਰੁਦ੍ਰ (4) ਪਰਮੇਸ਼ਵਰ।

ਗਿਆਨੀ ਜੀ ਦਾ ਇਕ ਅਰਥ- 'ਪਾਰਬਤੀ' ਕਰਨਾ ਹਠ ਤੋਂ ਸਿਵਾਇ ਹੋਰ ਕੁਝ ਨਹੀਂ। ਆਪ ਜੀ ਦਾ ਇਹ ਨਿਰਣਾ ਤਾਂ ਇਸ ਤਰ੍ਹਾਂ ਦਾ ਹੈ ਜਿਵੇਂ ਕੋਈ ਮੂਰਖ ਜਗਿਆਸੂ ਜਪੁਜੀ ਸਾਹਿਬ ਵਿਚੋਂ "ਗੁਰ ਈਸਰੁ ਗੁਰੁ ਗੋਰਖ ਬਰਮਾ, ਗੁਰੁ ਪਾਰਬਤੀ ਮਾਈ" ਪੰਕਤੀ ਪੜ੍ਹ ਕੇ ਇਹ ਆਖੇ ਕਿ ਈਸਰ, ਗੋਰਖ ਬਰਮਾ, ਪਾਰਬਤੀ, ਲਛਮੀ ਤੇ ਸੁਰਸਤੀ ਇਹ ਛੇ ਗੁਰੂ ਨਾਨਕ ਦੇਵ ਜੀ ਦੇ ਗੁਰੂ ਹਨ।

ਸੋ, ਜਿਵੇਂ "ਰਾਮਾਵਤਾਰ" ਦੀ ਕਥਾ ਸਮਾਪਤ ਹੋਣ ਮਗਰੋਂ "ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀ ਆਨਯੋ" ਵਾਲਾ ਸਵੱਯਾ ਅਤੇ 'ਕ੍ਰਿਸਨਾਵਤਾਰ' ਦੀ ਕਥਾ ਸੰਪੂਰਨ ਹੋਣ ਤੇ "ਧੰਨ ਜੀਉ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੈ" ਅਤੇ ਤ੍ਰਿਆ ਚਰਿਤ੍ਰਾਂ ਦੀ ਸਮਾਪਤੀ ਤੋਂ ਬਾਅਦ "ਕਬਯੋਬਾਚ ਬੇਨਤੀ ਚੌਪਈ" ਦਰਜ ਹੈ ਇਸੇ ਤਰ੍ਹਾਂ "ਚੰਡੀ ਚਰਿਤ੍ਰ ਉਕਤ ਬਿਲਾਸ" ਦੀ ਸਮਾਪਤੀ ਤੇ "ਦੇਹ ਸਿਵਾ ਬਰ ਮੋਹਿ ਇਹੈ. . ." ਵਾਲਾ ਸਵੱਯਾ ਅੰਕਿਤ ਕੀਤਾ ਗਿਆ ਹੈ। ਜੇ ਗਿਆਨੀ ਜੀ ਜ਼ਰਾ ਧਿਆਨ ਨਾਲ ਇਸ ਰਚਨਾ ਦਾ ਪਾਠ ਕਰਦੇ ਤਾਂ ਉਨ੍ਹਾਂ ਨੂੰ ਸਪਸ਼ਟ ਹੋ ਜਾਂਦਾ ਕਿ ਇਹ ਸਵੱਯਾ ਮੂਲ ਰਚਨਾ ਦੇ ਪ੍ਰਕਰਣ ਨਾਲ ਨਹੀਂ, ਸਗੋਂ ਪ੍ਰਕਰਣ ਦੀ ਸਮਾਪਤੀ ਮਗਰੋਂ ਆਪਣੇ ਇਸ਼ਟ ਦੇਵ ਤੋਂ ਬਖ਼ਸ਼ਿਸ਼ ਮੰਗੀ ਹੈ। 'ਕ੍ਰਿਸ਼ਨਾਵਤਾਰ' ਬਾਰੇ ਤਾਂ ਸ੍ਰੀ ਦਸਮ ਗ੍ਰੰਥ ਦੇ ਪੰਨਾ 245 ਉਤੇ ਹੇਠ ਲਿਖੀ ਚੌਪਈ ਦੁਆਰਾ ਹੇਠ ਲਿਖਿਆ ਤੱਥ ਸਿਧ ਹੁੰਦਾ ਹੈ ਕਿ ਦਸਮੇਸ਼ ਜੀ ਨੇ ਇਹ ਰਚਨਾ ਸ੍ਰੀ ਪਾਉਂਟਾ ਸਾਹਿਬ ਦੇ ਅਸਥਾਨ ਤੇ ਕੀਤੀ-

ਜੇ ਜੇ ਕ੍ਰਿਸਨ ਚਰਿਤ੍ਰ ਦਿਖਾਏ ॥
ਦਸਮ ਬੀਚ ਸਭ ਭਾਖ ਸੁਨਾਏ ॥
ਗਯਾਰਾਂ ਸਹਸ ਬਾਨਵੇ ਛੰਦਾ ॥
ਰਚੇ* ਦਸਮ ਪੁਰ ਬੈਠ ਅਨੰਦਾ ॥

ਫਿਰ ਰਚਨਾ ਦਾ ਸੰਮਤ ਵੀ ਉਪਲਬਧ ਹੈ-

ਸਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ ॥
ਨਗਰ ਪਾਵਟਾ ਸੁਭਕਰਨ ਜਮੁਨਾ ਬਹੈ ਸਮੀਪ ॥
ਦਸਮ ਕਥਾ ਭਗੌਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥

---

*ਕਿਉਂਕਿ ਪਾਂਵਟਾ ਸਾਹਿਬ ਦਸਮੇਸ਼ ਪਿਤਾ ਜੀ ਨੇ ਆਪ ਵਸਾਇਆ ਸੀ, ਇਸ ਲਈ ਇਸ ਦਾ ਨਾਮ 'ਦਸਮਪੁਰ' ਮੰਨਣਾ ਹੀ ਠੀਕ ਜਾਪਦਾ ਹੈ। ਫਿਰ ਅਗਲੇ ਛੰਦ ਵਿਚੋਂ ਵੀ ਇਸੇ ਭਾਵ ਦੀ ਪੁਸ਼ਟੀ ਹੁੰਦੀ ਹੈ।

ਇਸ ਲਈ "ਦੇਹ ਸ਼ਿਵਾ ਬਰ ਮੋਹਿ ਇਹੈ . . ." ਵਾਲੇ ਸਵੱਈਏ ਨੂੰ ਬਿਨਾ ਕਿਸੇ ਸਾਕਤ ਕਵੀ ਦਾ ਨਾਮ ਲਿਖਿਆਂ, ਇਕ ਸਾਕਤ ਕਵੀ ਦੀ ਰਚਨਾ ਆਖਣਾ ਅਤੇ ਵਾਧੂ ਦੇ ਕਿੰਤੂ ਕਰਨੇ ਕਿਸੇ ਤਰ੍ਹਾਂ ਵੀ ਉਚਿਤ ਨਹੀਂ, ਜਦੋਂ ਕਿ ਗੁਰਮਤਿ ਪਾਠਕਾਂ ਦਾ ਪੜ੍ਹਨ ਵੇਲੇ ਸਿਵਾਏ ਅਕਾਲ ਪੁਰਖ ਜੀ ਦੇ ਕਿਸੇ ਦੇਵੀ ਦੇਵਤੇ ਵਲ ਧਿਆਨ ਹੀ ਨਹੀਂ ਜਾਂਦਾ। 'ਸ਼ਿਵਾ' ਪਦ ਨੂੰ ਵਾਦ-ਵਿਵਾਦ ਦਾ ਵਿਸ਼ਾ ਬਣਾ ਕੇ ਵਿਹਲੀ ਭੰਡੀ ਪਾਉਣ ਵਾਲੀ ਗਲ ਹੈ। ਅਸਲੀਅਤ ਇਹ ਹੈ ਕਿ ਸਾਨੂੰ ਗੁਰਬਾਣੀ ਵਿਚ ਦਿੱਤੀ ਹੋਈ ਹੇਠ ਲਿਖੀ ਸੇਧ ਚੇਤੇ ਰਖਣੀ ਚਾਹੀਦੀ ਹੈ:-

ਤੇਰੇ ਨਾਮ ਅਨੇਕਾ ਰੂਪ ਅਨੰਤਾ,
ਕਹਣ ਨ ਜਾਈ, ਤੇਰੇ ਗੁਣ ਕੇਤੇ॥ [ਪੰਨਾ ੩੫੮

ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ ਰਚਿਤ ਭਾ. ਕੇਸਰ ਸਿੰਘ ਛਿੱਬਰ ਵਿਚ ਉਕਤ ਸਵੱਯੇ ਨਾਲ ਮਿਲਦਾ ਸਵੱਯਾ ਪਾਤਸ਼ਾਹੀ ੧੦ ਦੇ ਸਿਰਲੇਖ ਹੇਠ ਇਉਂ ਦਰਜ ਹੈ:-

ਛਤ੍ਰੀ ਕੋ ਪੂਤ ਹੌ ਬਾਮਨ ਕੋ ਨਾਹਿ,
ਕੈ ਤਪੁ ਆਵਤ ਹੈ ਜੁ ਕਰੋ ।
ਅਰੁ ਅਉਰ ਜੰਜਾਰ ਜਿਤੋ ਗ੍ਰਿਹ ਕੋ,
ਤਹਿ ਤਿਆਗ ਕਹਾ ਚਿਤ ਤਾ ਮੈ ਧਰੋ ।
ਅਬ ਰੀਝ ਕੈ ਦੇਹੁ ਹਮ ਕਉ ਜੋਊ,
ਹਉ ਬਿਨਤੀ ਕਰ ਜੋਰਿ ਕਰੋ ।
ਜਬ ਆਉ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਨ ਮੈ ਤਬ ਜੂਝ ਮਰੋਂ ॥2175॥ [ਪੰਨਾ 119

ਇਹ ਪ੍ਰਾਚੀਨ ਲਿਖਤ ਵੀ ਉਕਤ ਨਿਰਣੈ ਉਤੇ ਹੀ ਮੋਹਰ ਛਾਪ ਲਾਉਂਦੀ ਹੈ:-

ਜੋ ਬਿਨਾ ਗ੍ਰੰਥ ਬਚਨ, ਮੈ ਕਛੁ ਹੋਰੁ ਕੀਆ ਹੈ ਬਖਾਨੋ ॥
ਤਾਂ ਤੁਸੀ ਮੇਰਾ ਕਹਿਆ ਰਤੀ ਨ ਮਾਨੋ ॥
ਗ੍ਰੰਥ ਬਚਨ ਅਤੇ ਦਸਵੇ ਪਾਤਸਾਹ ਦੇ ਵਾਕ,
ਸਤਿਕਰਿ ਮਾਨੋ ॥357॥ [ਉਕਤ ਬੰਸਾਵਲੀਨਾਮਾ

ਸੋ, ਅਨੰਤ ਨਾਵਾਂ ਵਿਚੋਂ ਜੇ ਇਕ ਨਾਮ 'ਸ਼ਿਵਾ' ਕਰਕੇ ਸੰਬੋਧਨ ਕਰ ਦਿੱਤਾ ਗਿਆ ਤਾਂ ਇਸ ਨਾਲ ਇਹ ਕਿਸੇ ਸਾਕਤ ਕਵੀ ਦੀ ਰਚਨਾ ਨਹੀਂ ਬਣ ਜਾਂਦੀ। ਜਾਣ ਬੁਝ ਕੇ ਸਿਖਾਂ ਅੰਦਰ 'ਸ਼ਿਵਾ' ਸ਼ਬਦ ਬਾਰੇ ਜ਼ਹਿਰ ਫੈਲਾਉਣੀ, ਇਹ ਸਾਧਾਰਨ ਭੁਲ ਨਹੀਂ ਸਗੋਂ 'ਅਣਹੋਂਦਾ ਅਜਗਰ ਭਾਰ' ਉਠਾਉਣ ਸਮਾਨ ਹੈ।



# ਗਿਆਨ ਪ੍ਰਬੋਧ

ਇਹ ਬਾਣੀ ਸ੍ਰੀ ਦਸਮ ਗ੍ਰੰਥ ਦੇ ਪੰਨਾ 127 ਉਤੇ ਦਰਜ ਹੈ, ਇਸ ਬਾਣੀ ਦੇ ਆਰੰਭ ਵਿਚ ਦੋ ਮੰਗਲ ਹਨ-

(1) ੧ੴ ਸਤਿਗੁਰ ਪ੍ਰਸਾਦਿ ॥ ਅਤੇ

(2) ਸ੍ਰੀ ਭਗਉਤੀ ਜੀ ਸਹਾਇ ॥

ਇਸ ਰਚਨਾ ਦੇ ਕੁਲ 336 ਅੰਗ ਹਨ ਜੋ ਵੱਖ ਵੱਖ ਪ੍ਰਕਾਰ ਦੇ ਭੁਜੰਗ, ਤ੍ਰਿਭੰਗੀ, ਰਸਾਵਲ, ਛਪੈ, ਕਮਰ, ਨਰਾਜ਼, ਬਹਿਰ, ਤਵੀਲ, ਪਸਚਮੀ, ਪਾਧੜੀ, ਰੂਆਲ, ਤੋਮਰ, ਤੋਟਕ ਆਦਿ ਛੰਦਾਂ ਵਿਚ ਗੁੰਦੀ ਹੋਈ ਹੈ। ਇਸ ਬਾਣੀ ਦਾ ਸਿਰਲੇਖ ਪੜ੍ਹਨਸਾਰ ਪਾਠਕ ਦੇ ਹਿਰਦੇ ਵਿਚ ਸੁਤੇ ਹੀ ਗਿਆਨ ਦੀ ਭਾਵਨਾ ਉਭਰਦੀ ਹੈ ਕਿਉਂਕਿ 'ਪ੍ਰਬੋਧ' ਪਦ ਦਾ ਭਾਵ ਹੀ ਜਾਗ੍ਰਤੀ ਹੈ। ਗਿਆਨ ਦਾ ਪ੍ਰਕਾਸ਼ ਆਤਮਿਕ ਜਾਗ੍ਰਤੀ ਦਾ ਪ੍ਰਤੀਕ ਹੈ। ਇਸ ਬਾਣੀ ਵਿਚਲੀ ਸਮਗਰੀ ਇਤਨੀ ਪ੍ਰਭਾਵਸ਼ਾਲੀ ਹੈ ਕਿ ਇਸਦੇ ਪਠਨ-ਪਾਠਨ ਨਾਲ ਦਸਮੇਸ਼ ਪਿਤਾ ਦੀਆਂ ਪ੍ਰਸਿਧ ਬਾਣੀਆਂ ਜਾਪੁ ਸਾਹਿਬ, ਅਕਾਲ ਉਸਤਤਿ ਅਤੇ ਬਚਿਤ੍ਰ ਨਾਟਕ ਆਪ ਮੁਹਾਰੇ ਹੀ ਚੇਤੇ ਆ ਜਾਂਦੀਆਂ ਹਨ, ਕਿਉਂਕਿ ਇਨ੍ਹਾਂ ਬਾਣੀਆਂ ਦੀ ਸ਼ਬਦਾਵਲੀ, ਸ਼ੈਲੀ ਤੇ ਰਵਾਨੀ ਦਾ ਪ੍ਰਸਪਰ ਮੇਲ ਪਾਠਕਾਂ ਨੂੰ ਹੈਰਾਨ ਕਰ ਦੇਣ ਵਾਲਾ ਹੈ। ਛੰਦਾਂ ਦੀ ਚਾਲ ਵੀ ਅਤਿ ਸੁਹਾਵਣੀ ਤੇ ਇਕੋ ਜਿਹੀ ਹੈ। ਬਚਿਤ੍ਰ ਨਾਟਕ ਜਿਸ ਤਰ੍ਹਾਂ ਇਤਿਹਾਸ ਅਤੇ ਮਿਥਿਹਾਸ ਦਾ ਇਕ ਸੋਮਾ ਹੈ, ਉਸੇ ਤਰ੍ਹਾਂ 'ਗਿਆਨ ਪ੍ਰਬੋਧ' ਅਤੇ ਬਾਕੀ ਬਾਣੀਆਂ ਵੀ ਮਾਨੋ ਆਤਮਿਕ ਅਨੰਦ ਦਾ ਸੋਮਾ ਹਨ।

ਕਈ ਵਿਦਵਾਨਾਂ ਦਾ ਵਿਚਾਰ ਹੈ ਕਿ ਅਕਾਲ ਉਸਤਤਿ ਵਿਚਲੇ ਪ੍ਰਸ਼ਨ ਜਿਨ੍ਹਾਂ ਦੇ ਉਤਰ ਉਸ ਬਾਣੀ ਵਿਚ ਦਰਜ ਨਹੀਂ, (ਭਾਵ ਅੰਕ 201 ਤੋਂ 210 ਤੱਕ ਪ੍ਰਸ਼ਨ ਤਾਂ ਹਨ ਪਰ ਉਤਰ ਨਹੀਂ), ਉਨ੍ਹਾਂ ਪ੍ਰਸ਼ਨਾਂ ਦੇ ਉਤਰ 126 ਤੋਂ 136 ਅੰਕ ਇਸ ਬਾਣੀ (ਗਿਆਨ ਪ੍ਰਬੋਧ) ਅੰਦਰ ਪ੍ਰਸ਼ਨੋਤਰੀ ਰੂਪ ਵਿਚ ਦਿਤੇ ਹਨ। ਜਿਵੇਂ:-

ਪਾਧੜੀ ਛੰਦ ॥ ਤ੍ਵਪ੍ਰਸਾਦਿ

ਦਿਨ ਅਜਬ ਏਕ ਆਤਮਾ ਰਾਮ ॥
ਅਨਭਉ ਸਰੂਪ ਅਨਹਦ ਅਕਾਮ ॥
ਅਨਛਿਜ ਤੇਜ ਆਜਾਨ ਬਾਹੁ ॥
ਰਾਜਾਨੁ ਰਾਜੁ ਸਾਹਾਨ ਸਾਹੁ॥੧॥ (126)

ਉਚਰਿਓ ਆਤਮਾ ਪਰ ਆਤਮਾ ਸੰਗ॥
ਉਤ ਭੁਜ ਸਰੂਪ ਅਬਿਗਤ ਅਭੰਗ॥
ਇਹ ਕਉਨ ਆਹਿ ਆਤਮਾ ਸਰੂਪ ॥
ਜਿਹ ਅਮਿਤ ਤੇਜਿ ਅਤਿ ਭੁਤਿ ਬਿਭੂਤਿ॥ (127)

ਪਰਮਾਤਮਾ ਬਾਚ ॥

ਯਹਿ ਬ੍ਰਹਮ ਆਹਿ ਆਤਮਾ ਰਾਮ॥
ਜਿਹ ਅਮਿਤ ਤੇਜਿ ਅਬਿਗਤ ਅਕਾਮ॥
ਜਿਹ ਭੇਦ ਭਰਮ ਨਹੀ ਕਰਮ ਕਾਲ॥
ਜਿਹ ਸਤ੍ਰ ਮਿਤ੍ਰ ਸਰਬਾ ਦਿਆਲ॥...॥ (128)

ਭਾਵੇਂ ਇਹ ਵਿਚਾਰ ਠੀਕ ਨਹੀਂ ਜਾਪਦਾ ਪਰ ਇਹ ਲਿਖਣ ਵਿਚ ਵੀ ਸੰਕੋਚ ਨਹੀਂ ਕਿ ਉਪਰੋਕਤ ਬਾਣੀ ਦੀ ਪ੍ਰਸ਼ਨੋਤਰੀ ਅਤੇ ਅਕਾਲ ਉਸਤਤਿ ਦੇ ਪ੍ਰਸ਼ਨ ਪੜ੍ਹ ਕੇ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਦੋਹਾਂ ਬਾਣੀਆਂ ਦਾ ਬਹੁਤ ਮੇਲ ਹੈ ਤੇ ਦੋਨੋਂ ਇਕੋ ਕਵੀ ਭਾਵ ਦਸਮੇਸ਼ ਪਿਤਾ ਜੀ ਦੀਆਂ ਰਚਨਾਵਾਂ ਹਨ, ਹੋਰ ਕਿਸੇ ਕਵੀ ਦੀਆਂ ਨਹੀਂ।

ਇਸ ਬਾਣੀ ਵਿਚ ਪਰਮਾਤਮਾ ਦੇ ਨਾਮ ਦੀ ਮਹਿਮਾ ਵਰਨਣ ਕਰਨ ਤੋਂ ਉਪਰੰਤ ਧਰਮ ਦੇ ਚਾਰ ਅੰਗਾਂ ਦਾ ਜ਼ਿਕਰ ਕੀਤਾ ਗਿਆ ਹੈ। ਆਤਮਾ ਪਰਮਾਤਮਾ ਤੋਂ ਇਨ੍ਹਾਂ ਚਾਰ ਅੰਗਾਂ ਬਾਰੇ ਪ੍ਰਸ਼ਨ ਕਰਦੀ ਹੈ, ਅਤੇ ਪਰਮਾਤਮਾ ਉਸ ਦਾ ਜਵਾਬ ਦਿੰਦਾ ਹੈ। ਪਰ ਸ਼ੋਕ ਹੈ ਕਿ ਕੇਵਲ ਪਹਿਲੇ ਅੰਗ ਦਾ ਉਤਰ ਹੀ ਇਸ ਬਾਣੀ ਵਿਚ ਮਿਲਦਾ ਹੈ। ਬਾਕੀ ਦੇ ਚਾਰ ਅੰਗ ਇਉਂ ਹਨ:-

ਇਕ ਰਾਜੁ ਧਰਮ, ਇਕ ਦਾਨ ਧਰਮ ॥
ਇਕ ਭੋਗ ਧਰਮ, ਇਕ ਮੋਛ ਧਰਮ ॥
ਇਕ ਚਤੁਰ ਵਰਗ, ਸਭ ਜਗ ਭਣੰਤ ॥
ਸੇ ਆਤਮਹ ਪ੍ਰਮਾਤਮਾ ਪੁਛੰਤ ॥ ੧ ॥ [ਪੰਨਾ 138

ਭਾਵ :

ਰਾਜ ਧਰਮ - ਰਾਜ ਨੀਤੀ
ਦਾਨ ਧਰਮ - ਦਾਨ ਨੀਤੀ
ਭੋਗ ਧਰਮ - ਗ੍ਰਿਹਸਤ ਜੀਵਨ ਨੀਤੀ
ਮੋਖ ਧਰਮ - ਮੁਕਤੀ ਨੀਤੀ ।

ਬਾਣੀ ਦੇ ਅੰਤ ਤੋਂ ਸਪਸ਼ਟ ਹੈ ਕਿ ਕਵੀ ਹਾਲੇ ਦਾਨ ਧਰਮ ਦੀ ਮਹੱਤਤਾ ਦਸ ਹੀ ਰਿਹਾ ਹੈ ਕਿ ਬਾਣੀ ਸਮਾਪਤ ਹੋ ਜਾਂਦੀ ਹੈ, ਜੇ ਸਾਰੀ ਬਾਣੀ ਮਿਲ ਜਾਂਦੀ ਤਾਂ ਬਾਕੀ ਅੰਗਾਂ ਬਾਰੇ ਵੀ ਰੋਸ਼ਨੀ ਪੈ ਜਾਂਦੀ।

ਸਤਿਗੁਰੂ ਜੀ ਨੇ ਇਸ ਬਾਣੀ ਵਿਚ ਕਿਸੇ ਤੀਰਥ-ਯਾਤਰਾ, ਪੁੰਨ-ਦਾਨ, ਜਗ ਜਾਂ ਹੋਰ ਕਿਸੇ ਕਰਮ ਨੂੰ ਨਾਮ ਦੇ ਤੁਲ ਨਹੀਂ ਮੰਨਿਆ ਅਤੇ ਨਾਮ ਹੀ ਸਭ ਤੋਂ ਉਤਮ ਮੰਨਿਆ ਹੈ। ਜਿਵੇਂ ਕਿ-

ਅਨੰਤ ਜੱਗਯ ਕੇਰਮਣੰ ॥ ਗਜਾਦਿ ਆਦਿ ਧਰਮਣੰ ॥
ਅਨੇਕ ਦੇਸ ਭਰਮਣੰ ॥ ਨ ਏਕ ਨਾਮ ਕੇ ਸਮੰ॥੧੨॥੯੦॥
ਇਕੰਤ ਕੁੰਟ ਬਾਸਨੰ ॥ ਭ੍ਰਮੰਤ ਕੋਟਕੰ ਬਨੰ ॥
ਉਚਾਟ ਨਾਦਿ ਕਰਮਣੰ॥ ਅਨੇਕ ਉਦਾਸ ਭਰਮਣੰ॥੧੩॥੯੧॥
ਅਨੇਕ ਭੇਖ ਆਸਨੰ ॥ ਕਰੋਰ ਕੋਟਕੰ ਬ੍ਰਤੰ ॥
ਦਿਸਾ ਦਿਸਾ ਭ੍ਰਮੇਸਨੰ ॥ ਅਨੇਕ ਭੇਖ ਪੇਖਨੰ ॥੧੪॥੯੨॥
ਕਰੋਰ ਕੋਟ ਦਾਨਕੰ ॥ ਅਨੇਕ ਜਗਯ ਕ੍ਰਿਤਬਿਯੰ ॥
ਸਨਯਾਸ ਆਦਿ ਧਰਮਣੰ॥ ਉਦਾਸ ਨਾਮ ਕਰਮਣੰ॥
ਅਨੇਕ ਪਾਠ ਪਾਠਨੰ ॥ ਅਨੰਤ ਠਾਟ ਠਾਟਨੰ ॥
ਨ ਏਕ ਨਾਮ ਕੇ ਸਮੰ ॥
ਸਮੱਸਤ ਸ੍ਰਿਸਿਟਿ ਕੇ ਭ੍ਰਮੰ॥੧੫॥੯੩॥ [ਪੰਨਾ 122

ਸੋ, ਦਸਮੇਸ਼ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵਾਲਾ ਮੂਲ ਗੁਰਮਤਿ ਸਿਧਾਂਤ "ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥" ਅਥਵਾ "ਨਾਮ ਤੁਲਿ ਕਛੁ ਅਵਰੁ ਨ ਹੋਇ" ਹੀ ਅਪਨਾਇਆ ਹੈ ਅਤੇ ਇਹ ਸਪਸ਼ਟ ਉਚਾਰਨ ਕੀਤਾ ਹੈ-

ਭਜਸ ਤੁਯੰ ॥ ਭਜਸ ਤੁਯੰ ॥ਰਹਾਉ॥
ਤਥਸ ਤੁਯੰ ॥ ਤਥਸ ਤੁਯੰ ॥ਰਹਾਉ॥
ਜਪਸ ਤੁਯੰ ॥ ਜਪਸ ਤੁਯੰ ॥ਰਹਾਉ॥ [ਪੰਨਾ 128

ਇਹ ਤਿੰਨੇ ਛੰਦ ਰਹਾਉ ਵਾਲੇ ਹਨ ਭਾਵ ਇਨ੍ਹਾਂ ਤੇ ਹੀ ਸਾਹਿਬਾਂ ਦੀ ਭਾਵਨਾ ਕੇਂਦਰਿਤ ਹੈ-

ਮੈਂ ਤੇਰਾ ਭਜਨ ਕਰਦਾ ਹਾਂ।
ਮੈਂ ਤੇਰਾ ਸਿਮਰਨ ਕਰਦਾ ਹਾਂ। (ਕਿਉਂ)
(ਇਸ ਲਈ ਕਿ ਕੇਵਲ) ਤੂੰ ਹੀ ਐਸਾ ਹੈਂ।

(ਇਸ ਲਈ) ਮੈਂ ਤੇਰਾ ਜਾਪ (ਤੂੰ ਹੀ ਤੂੰ ਹੀ) ਕਰਦਾ ਹਾਂ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਹ ਵਿਚਾਰ ਅੰਕਿਤ ਹੈ। ਜਿਵੇਂ ਭਗਤ ਰਵਿਦਾਸ ਜੀ ਫੁਰਮਾਉਂਦੇ ਹਨ-

ਕਹਿ ਰਵਿਦਾਸੁ ਅਕਥ ਕਥਾ, ਬਹੁ ਕਾਇ ਕਰੀਜੈ ॥
ਜੈਸਾ ਤੂ ਤੈਸਾ ਤੁਹੀ, ਕਿਆ ਉਪਮਾ ਦੀਜੈ ॥ [ਪੰਨਾ ੮੫੮

ਇਹੋ ਜਿਹੀ ਗਿਆਨ ਭਰਪੂਰ ਅੰਮ੍ਰਿਤ ਬਾਣੀ ਨੂੰ 'ਦਸਮ ਗ੍ਰੰਥ ਨਿਰਣੈ' ਦੇ ਲੇਖਕ ਗਿ. ਭਾਗ ਸਿੰਘ ਨੇ ਸਾਕਤ ਕਵੀ ਦੀ ਰਚਨਾ

ਦਸਣ ਦਾ ਵਿਅਰਥ ਜਤਨ ਕੀਤਾ ਹੈ ਪਰ ਉਸ ਸਾਕਤ ਕਵੀ ਦਾ ਨਾਮ ਨਹੀਂ ਦਸਿਆ। ਗਿਆਨੀ ਜੀ ਨੇ ਇਸ ਰਚਨਾ ਉਤੇ ਜੋ ਕਿੰਤੂ ਕੀਤੇ ਹਨ ਉਨ੍ਹਾਂ ਦੇ ਉਤਰ ਅਗੇ ਅੰਕਿਤ ਹਨ।

ਕਿੰਤੂ ਨੰਬਰ 1

ਗਿਆਨ ਪ੍ਰਬੋਧ ਦੇ ਨਾਲ "ਸ੍ਰੀ ਭਗੌਤੀ ਜੀ ਸਹਾਇ" ਸਿਰਲੇਖ ਹੋਣ ਕਰਕੇ ਇਹ ਰਚਨਾ ਉਸ ਕਵੀ ਦੀ ਹੈ, ਜੋ ਮਹਾਂ ਕਾਲ ਅਤੇ ਭਗੌਤੀ ਦਾ ਉਪਾਸ਼ਕ ਹੈ।

ਉਤਰ-

ਗਿਆਨੀ ਜੀ ਕੋਲ ਭਗੌਤੀ ਤੇ ਮਹਾਂ ਕਾਲ ਦੇ ਸ਼ਬਦਾਂ ਦੇ ਸਿਵਾ ਹੋਰ ਕੋਈ ਹਥਿਆਰ ਨਹੀਂ, ਜਿਥੇ ਹੋਰ ਕੋਈ ਵੀ ਗਲ ਉਟੰਕਣ ਕਰਨ ਲਈ ਨਾ ਲਭੇ ਉਥੇ ਇਹ ਸ਼ਬਦਾਵਲੀ ਸਾਹਮਣੇ ਰਖ ਕੇ ਆਪਣੇ ਦਿਲ ਦੀ ਭੜਾਸ ਕਢ ਲੈਂਦੇ ਹਨ। ਗੁਰਮਤਿ ਵਿਚ ਭਗਤੀ ਤੇ ਸ਼ਕਤੀ, ਮੀਰੀ ਤੇ ਪੀਰੀ ਦੋਹਾਂ ਦਾ ਸਥਾਨ ਇਕੋ ਜਿਹਾ ਹੈ। ਇਸ ਲਈ '੧ਓ ਸਤਿਗੁਰ ਪ੍ਰਸਾਦਿ' ਵਾਲਾ ਮੰਗਲ 'ਭਗਤੀ' ਦਾ ਪ੍ਰਤੀਕ ਹੈ ਅਤੇ 'ਸ੍ਰੀ ਭਗਉਤੀ ਜੀ ਸਹਾਇ' ਵਾਲਾ ਮੰਗਲ 'ਸ਼ਕਤੀ' ਦਾ ਸੂਚਕ ਹੈ। ਭਗੌਤੀ- ਭਰਮੀਆਂ ਦੇ ਦਿਲਾਂ ਵਿਚੋਂ ਭਰਮ ਕਢਣ ਲਈ ਹੀ ਇਹ ਦੋਵੇਂ ਮੰਗਲ ਰਖੇ ਗਏ ਜਾਪਦੇ ਹਨ। '੧ਓ' ਤੇ 'ਭਗਉਤੀ' ਵਿਚ ਕੋਈ ਵੀ ਭਿੰਨ ਭੇਦ ਨਹੀਂ।

ਕਿੰਤੂ ਨੰਬਰ 2

ਇਸ ਰਚਨਾ ਦੇ ਕੁਲ 336 ਅੰਕ ਹਨ ਅਤੇ 2 ਭਾਗਾਂ ਵਿਚ ਇਨ੍ਹਾਂ ਦੀ ਵੰਡ ਹੈ, ਜਿਨ੍ਹਾਂ ਵਿੱਚ ਮਹਾਂ ਕਾਲ ਅਤੇ ਕਾਲੀ ਦੇਵੀ ਦੇ ਉਪਾਸਕ ਸਾਕਤ ਕਵੀ ਨੇ 126 ਅੰਗਾਂ ਤਕ ਮਹਾਂ ਕਾਲ ਦੀ ਉਸਤਤਿ ਕੀਤੀ ਹੈ। ਇਸੇ ਮਹਾਂ ਕਾਲ ਨੂੰ ਸਾਕਤ ਲੋਕ ਨਿਰੰਕਾਰ, ਨਿਰਵਿਕਾਰ, ਅਕਾਲ, ਅਸਕੇਤ, ਖੜਗ ਕੇਤ ਆਦਿ ਨਾਵਾਂ ਨਾਲ ਸੰਬੋਧਦੇ ਹਨ ਜਿਵੇਂ ਕਿ "ਹਮਰੀ ਕਰੋ ਹਾਥ ਦੈ ਰਛਾ" ਵਾਲੀ ਚੌਪਈ ਵਿਚ ਹੈ।

ਉਤਰ-

ਇਸ ਰਚਨਾ ਦੇ 1 ਤੋਂ 126 ਅੰਕ ਪੜ੍ਹ ਕੇ ਕੋਈ ਮੂਰਖ ਹੀ ਆਖੇਗਾ ਕਿ ਇਹ ਰਚਨਾ ਕਿਸੇ ਸਾਕਤ ਕਵੀ ਦੀ ਹੈ, ਕਿਉਂਕਿ ਇਸ ਬਾਣੀ ਦੀ ਸ਼ਬਦਾਵਲੀ, ਸ਼ੈਲੀ, ਚਾਲ ਤੇ ਛੰਦਾਂ ਦਾ ਸੁਮੇਲ ਜਾਪ ਸਾਹਿਬ, ਅਕਾਲ ਉਸਤਤਿ ਆਦਿ ਬਾਣੀਆਂ ਨਾਲ ਇਤਨਾ

ਮਿਲਦਾ ਹੈ ਕਿ ਕਈ ਵਾਰ ਇਨ੍ਹਾਂ ਰਚਨਾਵਾਂ ਨੂੰ ਇਕ ਦੂਜੇ ਤੋਂ ਨਿਖੇੜਨਾ ਹੀ ਕਠਨ ਹੋ ਜਾਂਦਾ ਹੈ। ਕਈ ਸ਼ਬਦ ਅਤੇ ਅਰਧ ਪੰਗਤੀਆਂ ਤਾਂ ਹੂ-ਬ-ਹੂ ਆਪਸ ਵਿਚ ਮਿਲਦੀਆਂ ਜੁਲਦੀਆਂ ਹਨ। ਜਿਵੇਂ:-

| *ਛੰਦ ਨੰ:* | *ਜਾਪੁ ਸਾਹਿਬ* | *ਗਿਆਨ ਪ੍ਰਬੋਧ* |
|---|---|---|
| ੫੦/੧ | ਕਲੰਕੰ ਬਿਨਾ ਨੇ ਕਲੰਕੀ ਸਰੂਪੇ॥ | ਕਲੰਕ ਬਿਨਾ ਨਿਹਕਲੰਕੀ ਸਰੂਪੇਂ॥ |
| ੫੫/੨ | ਨਮੋ ਸਾਹ ਸਾਹੰ ॥ | ਸਦਾ ਸਰਬ ਸਾਹੇ। |
| | ਨਮੋ ਭੂਪ ਭੂਪੇ ॥ | ਸਦਾ ਸਰਬ ਭੂਪੇ ॥ |
| ੬੧/੧ | ਅਛੇਦੀ ਅਭੇਦੀ॥ ਅਨਾਮੰ ਅਕਾਮੰ॥ | ਅਛੇਦੰ ਅਭੇਦੰ ਅਨਾਮੰ ਅਠਾਮੰ॥ |
| ੫੮/੧ | ਸਦਾ ਸਿੱਧ ਦਾ ॥ | ਸਦਾ ਸਰਬਦਾ |
| | ਬੁਧਿ ਦਾ ਬ੍ਰਿੱਧ ਕਰਤਾ ॥ | ਸਿਧ ਦਾ ਬੁਧ ਦਾਤਾ॥ |
| ੫੯/੩ | ਸਦਾ ਸਰਬਦਾ ॥ | ਸਦਾ ਸਰਬਦਾ |
| | ਸਿਧ ਦਾਤਾ ਦਿਆਲੰ ॥ | ਸਿਧਦਾ ਬੁਧਿ ਧਾਮੰ ॥ |
| ੧੪੮/੧ | ਨ ਪੋਤ੍ਰੈ ॥ ਨ ਪੁਤ੍ਰੈ ॥ | ਨ ਸਤ੍ਰੰ ਨ ਮਿਤ੍ਰੰ ॥ |
| | ਨ ਸਤ੍ਰੈ ॥ ਨ ਮਿਤ੍ਰੈ ॥ | ਨ ਪੁਤ੍ਰੰ ਨ ਮਾਤ੍ਰੰ ॥ |
| ੧੯੩/੧ | ਨ ਰਾਗੈ ॥ ਨ ਰੰਗੇ ॥ | ਨ ਰੰਗੰ ਨ ਰੂਪੰ ॥ |
| | ਨ ਰੂਪੈ ॥ ਨ ਰੇਖੈ ॥ | ਨ ਜਾਤੰ ॥ ਨ ਪਾਤੰ ॥ |

ਇਸੇ ਤਰ੍ਹਾਂ 'ਅਕਾਲ ਉਸਤਤਿ' ਤੇ 'ਗਿਆਨ ਪ੍ਰਬੋਧ' ਬਾਣੀ ਦਾ ਜੇ ਤੁਲਨਾਤਮਿਕ ਅਧਿਐਨ ਕਰੀਏ ਤਾਂ ਮਿਲਦੀ ਜੁਲਦੀ ਸ਼ਬਦਾਵਲੀ, ਕਾਵਿ ਦਾ ਉਹੀ ਵੇਗ, ਦਸਮੇਸ਼ ਪਿਤਾ ਦਾ ਨਾਮ-ਰੰਗੀ ਖੇੜਾ, "ਤੂੰ ਹੀ ਤੂੰ ਹੀ" ਵਾਲੀ ਧੁੰਨੀ ਅਤੇ ਇਕੋ ਅਕਾਲ ਪੁਰਖ ਦੀ ਉਪਮਾ ਵਾਲੀ ਬਚਿਤ੍ਰ ਕਲਾ ਪ੍ਰਤੱਖ ਵਿਖਾਈ ਦਿੰਦੀ ਹੈ ਜਿਵੇਂ:-

ਕਬਿਤ ॥ ਤਵ ਪ੍ਰਸਾਦਿ ॥

ਆਤਮਾ ਪ੍ਰਧਾਨ ਜਾਹ ਸਿੱਧਤਾ ਸਰੂਪ ਤਾਹ,
ਬੁੱਧਤਾ ਬਿਭੂਤ ਜਾਹ ਸਿੱਧਤਾ ਸੁਭਾਉ ਹੈ ॥
ਰਾਗ ਭੀ ਨ ਰੰਗ ਤਾਹਿ, ਰੂਪ ਭੀ ਨ ਰੇਖ ਜਾਹਿ,
ਅੰਗ ਭੀ ਸੁਰੰਗ ਤਾਹ, ਰੰਗ ਕੇ ਸੁਭਾਉ ਹੈ ॥
ਚਿਤ੍ਰ ਸੋ ਬਿਚਿਤ੍ਰ ਹੈ, ਪਰਮਤਾ ਪਵਿਤ੍ਰ ਹੈ,
ਸੁਮਿੱਤ੍ਰ ਹੂੰ ਕੇ ਮਿਤ੍ਰ ਹੈ, ਬਿਭੂਤ ਕੋ ਉਪਾਉ ਹੈ ॥
ਦੇਵਨ ਕੋ ਦੇਵ ਹੈ, ਕਿ ਸਾਹਾਨ ਕੋ ਸਾਹ ਹੈ,
ਕਿ ਰਾਜਨ ਕੋ ਰਾਜੁ ਹੈ ਕਿ ਰਾਵਨ ਕੋ ਰਾਓ ਹੈ ॥

[ਗਿਆਨ ਪ੍ਰਬੋਧ ੮॥੪੭

ਸਾਕਤਾਂ ਦੇ ਮਹਾਂ ਕਾਲ ਦੀ ਇਸ ਬਾਣੀ ਵਿਚ ਕੋਈ ਵਾਰਤਾ ਨਹੀਂ ਚਲ ਰਹੀ ਪਰ ਗਿਆਨੀ ਜੀ ਆਪਣੀ ਹਠ-ਪੂਰਤੀ ਲਈ

ਹੇਰਾ-ਫੇਰੀ ਕਰਕੇ ਅੰਕ ੧੦/੧੮ ਦੀਆਂ ਕੁਝ ਪੰਗਤੀਆਂ ਦਿੰਦੇ ਹਨ ਪਰ ਇਸ ਅੰਕ ਦੀਆਂ ਬਾਕੀ ਪੰਗਤੀਆਂ ਅਤੇ ੧੯/੨੦ ਅੰਕਾਂ ਦੀਆਂ ਪੰਗਤੀਆਂ ਨਹੀਂ ਦਿੰਦੇ। ਅੰਕ ੧੮ ਇਉਂ ਸ਼ੁਰੂ ਹੁੰਦਾ ਹੈ-

ਕ੍ਰਿਪਾਲ ਦਿਆਲ ਲੋਚਨੰ ॥
ਮਚੰਕ ਬਾਣ ਮੋਚਨੰ ॥

ਪਰ ਗਿਆਨੀ ਜੀ ਨੇ ਇਹ ਪੰਗਤੀਆਂ ਨਹੀਂ ਦਿਤੀਆਂ ਕਿਉਂਕਿ ਇਹ ਕਿਸੇ ਦੇਵਤਾ ਦੀਆਂ ਸੂਚਕ ਨਹੀਂ। ਸਗੋਂ ਆਪਣੇ ਵਲੋਂ ਚਲਾਕੀ ਕਰਦੇ ਹੋਏ ਅਗਲੀਆਂ ਪੰਗਤੀਆਂ ਦਿਤੀਆਂ ਹਨ:-

ਸਿਰੰ ਕਰੀਟ ਧਾਰੀਯੰ ॥ ਦਿਨੇਸ ਕ੍ਰਿਤ ਹਾਰੀਯੰ ॥

ਇਸ ਤਰ੍ਹਾਂ ਅੰਕ 20 ਵਾਲੀਆਂ ਪੰਗਤੀਆਂ ਨਹੀਂ ਦਿਤੀਆਂ:-

ਜਗੰਤ ਜੋਤ ਜੁਆਲਕਾ ॥
ਛਕੰਤ ਰਾਜ ਸੁ ਪ੍ਰਭਾ ॥
ਜਗੰਤ ਜੋਗਿ ਜੈਤਸੀ ॥
ਬਦੰਤ ਕ੍ਰਿਤ ਈਸੁਰੀ ॥

ਜਦੋਂ ਗੁਰਮਤਿ ਦਾ ਸਿਧਾਂਤ ਹੈ ਕਿ "ਸਰਬੀ ਰੰਗੀ ਰੂਪੀ ਤੂ ਹੈ..." ਫਿਰ ਅਜਿਹੀਆਂ ਕੁਤਰਕਾਂ ਦਾ ਕੀ ਲਾਭ? ਹਜ਼ੂਰ ਤਾਂ ਅਕਾਲ ਪੁਰਖ ਨੂੰ ਸੰਤਾਂ ਦਾ ਸਹਾਈ, ਤੇ ਦੁਸ਼ਟਾਂ ਨੂੰ ਦੰਡ ਦੇਣ ਵਾਲਾ ਮੰਨਦੇ ਹਨ, ਤਾਂ ਹੀ ਸ੍ਰੀ ਅਸਪਾਨ, ਸ੍ਰੀ ਅਸਕੇਤ ਆਦਿ ਸ਼ਬਦ ਵਰਤੇ ਹਨ। ਆਪ ਤਾਂ ਅਕਾਲ ਪੁਰਖ ਨੂੰ ਕਿਰਪਾਲੂ ਮੰਨਦੇ ਹਨ ਤੇ ਇਹ ਵੀ ਦਸਦੇ ਹਨ ਕਿ ਵਾਹਿਗੁਰੂ ਸੰਤਾਂ ਦੇ ਵਸ ਵਿਚ ਹੈ:-

ਕ੍ਰਿਪਾਲ ਦਿਆਲ ਰੂਪ ਹੈਂ ॥ ਸਦੈਵ ਸਰਬ ਭੂਪ ਹੈਂ ॥
ਅਨੰਤ ਸਰਬ ਆਸ ਹੈਂ॥ ਪਰੇਵ ਪਰਮ ਪਾਸ ਹੈਂ ॥੪॥੧੨॥
ਅਦ੍ਰਿਸ਼ਟ ਅੰਤਰ ਧਿਆਨ ਹੈਂ॥ ਸਦੈਵ ਸਰਬ ਮਾਨ ਹੈਂ॥
ਕ੍ਰਿਪਾਲ ਕਾਲ ਹੀਨ ਹੈਂ॥ ਸਦੈਵ ਸਾਧ ਅਧੀਨ ਹੈਂ॥੫॥੧੩॥

ਗਿਆਨੀ ਜੀ ! "ਮੈਂ ਨਾ ਮਾਨੂੰ" ਦੀ ਅਦੁੱਤੀ ਮਿਸਾਲ ਪੇਸ਼ ਕਰਦੇ ਹੋਏ ਪਹਿਲਾਂ ਹੀ ਕਹਿਣਾ ਸ਼ੁਰੂ ਕਰ ਦਿੰਦੇ ਹਨ ਕਿ, 'ਅਕਾਲ ਪੁਰਖ' 'ਨਿਰਲੰਭ' ਨਿਰਬਿਕਾਰ, ਨਿਰੰਕਾਰ ਆਦਿ ਸ਼ਬਦ ਵੀ ਮਹਾਂਕਾਲ ਦੇਵਤੇ ਵਾਸਤੇ ਵਰਤੇ ਹਨ। ਇਸ ਦਾ ਭਾਵ ਤਾਂ ਇਹ ਹੈ ਕਿ ਜਿਥੇ ਜਿਥੇ ਗੁਰਬਾਣੀ ਵਿਚ ਜਾਂ ਜਾਪੁ ਸਾਹਿਬ ਵਿਚ ਅਜਿਹੇ ਸ਼ਬਦਾਂ ਦੀ ਵਰਤੋਂ ਹੋਈ ਹੈ ਉਹ ਵੀ ਕਿਸੇ ਸਾਕਤ ਕਵੀ ਦੇ ਲਿਖੇ ਹੋਏ ਹੀ ਹੋਣਗੇ। ਅਜਿਹੀਆਂ ਬੇਥਵੀਆਂ ਨੂੰ ਕੌਣ ਮੰਨੇਗਾ? ਫਿਰ ਜੇ ਸਾਕਤ ਮਤ ਵਾਲੇ ਅਜਿਹਾ ਮੰਨਦੇ ਵੀ ਹੋਣ ਤਾਂ ਵੀ ਇਸ ਦਾ ਕੀ ਸਬੂਤ ਹੈ ਕਿ ਇਹ ਬਾਣੀ ਵੀ ਸਾਕਤ ਕਵੀ ਦੀ

ਲਿਖੀ ਹੋਈ ਹੈ?

ਫਿਰ ਵਾਹਿਗੁਰੂ ਦੇ ਵਿਕਰਾਲ ਰੂਪ ਨੂੰ ਵਿਅਰਥ ਕਰਦੇ ਹੋਏ ਸੰਕੇਤ ਕਰਕੇ ਪੁਛਦੇ ਹਨ- "ਹੁਣ ਵੇਖਣਾ ਇਹ ਹੈ ਕਿ ਉਤੇ ਦਸੀਆਂ ਨਿਸ਼ਾਨੀਆਂ ਕਿਸੇ ਸਰੀਰਧਾਰੀ ਵਿਅਕਤੀ ਦੀਆਂ ਹੋ ਸਕਦੀਆਂ ਹਨ ਜਾਂ ਗੁਰੂ ਅਕਾਲ ਪੁਰਖ ਨਿਰੰਕਾਰ ਦੀਆਂ ਹਨ।"

ਪਹਿਲੀ ਗਲ ਤਾਂ ਇਹ ਹੈ ਕਿ ਗਿਆਨੀ ਜੀ ਨੇ ਵੀ "ਅਕਾਲ ਪੁਰਖ ਨਿਰੰਕਾਰ" ਸ਼ਬਦ ਵਰਤੇ ਹਨ ਜੋ ਕਿ ਉਨ੍ਹਾਂ ਦੀ ਆਪਣੀ ਲੇਖਣੀ ਅਨੁਸਾਰ ਸਾਕਤ ਲੋਕ ਆਪਣੇ ਦੇਵਤੇ ਲਈ ਵਰਤਦੇ ਹਨ ਤਾਂ ਕੀ ਗਿਆਨੀ ਜੀ ਵੀ ਸਾਕਤ ਹਨ? ਜਾਂ ਇਸ ਦਾ ਭਾਵ ਇਹ ਹੋਇਆ ਕਿ ਜੇ ਗਿਆਨੀ ਜੀ ਵਰਤਣ ਤਾਂ ਇਹ ਸ਼ਬਦ ਵਾਹਿਗੁਰੂ ਦੇ ਵਾਚਕ, ਜੇ ਇਹੋ ਸ਼ਬਦ ਸ੍ਰੀ ਦਸਮ ਗ੍ਰੰਥ ਦਾ ਲੇਖਕ ਵਰਤੇ ਤਾਂ "ਮਹਾਂਕਾਲ" ਦੇਵਤੇ ਦੇ ਵਾਚਕ ਹਨ।

ਜਾਂ ਫਿਰ ਗਿਆਨੀ ਜੀ ਨੂੰ ਅਥਾਰਿਟੀ ਮੰਨ ਲਈਏ, ਜਿਥੇ ਉਹ ਕਹਿਣ ਕਿ ਇਹ ਸ਼ਬਦ ਵਾਹਿਗੁਰੂ ਵਾਚਕ ਹਨ ਉਥੇ ਵਾਹਿਗੁਰੂ ਵਾਚਕ ਮੰਨ ਲਈਏ, ਜਿਥੇ ਉਹ ਕਹਿਣ ਕਿ ਇਹ ਮਹਾਂਕਾਲ ਦੇਵਤੇ ਦੇ ਵਾਚਕ ਹਨ, ਉਥੇ ਉਸੇ ਤਰ੍ਹਾਂ ਮੰਨ ਲਈਏ। ਸਚਮੁਚ ਅਜਿਹੀਆਂ ਬੇਥਵੀਆਂ ਗਿਆਨੀ ਜੀ ਹੀ ਮਾਰ ਸਕਦੇ ਹਨ।

ਫਿਰ ਗਿਆਨੀ ਜੀ ਨੇ ਸਰੀਰ ਧਾਰੀ ਤੇ ਨਿਰੰਕਾਰ ਦੀ ਗਲ ਕੀਤੀ ਹੈ। ਗੁਰਬਾਣੀ ਵਿਚ ਬੇਅੰਤ ਵਾਰ ਵਾਹਿਗੁਰੂ ਦੇ ਅੰਗਾਂ ਦਾ ਜ਼ਿਕਰ ਆਇਆ ਹੈ ਕਿ ਉਥੇ ਵੀ ਕਿਸੇ ਦੇਵਤੇ ਪ੍ਰਥਾਇ ਬਾਣੀ ਉਚਾਰੀ ਗਈ ਹੈ? ਗਿਆਨੀ ਜੀ ਇਨ੍ਹਾਂ ਪੰਕਤੀਆਂ ਦੇ ਅਰਥ ਕਿਸ ਤਰ੍ਹਾਂ ਕਰਨਗੇ:-

ਕ੍ਰਿਪਾ ਕਟਾਖ ਅਵਲੋਕਨੁ ਕੀਨੋ,
ਦਾਸ ਕਾ ਦੂਖੁ ਬਿਦਾਰਿਓ ॥

ਕਿਉਂਕਿ ਅੱਖਾਂ ਬਿਨਾ ਕਟਾਖ ਨਹੀਂ ਹੋ ਸਕਦਾ ਤਾਂ ਫਿਰ ਇਹ ਕਿਸ ਦੀਆਂ ਅੱਖਾਂ ਦੀ ਗਲ ਹੋ ਰਹੀ ਹੈ। ਫਿਰ:-

"ਸਿਰ ਊਪਰਿ ਕਰੁ ਧਾਰਿਓ"

ਇਹ ਕਿਸ ਦੇ 'ਕਰ' (ਹੱਥ) ਦੀ ਗਲ ਹੋ ਰਹੀ ਹੈ? ਫਿਰ ਪੰਜਵੇਂ ਗੁਰੂ ਨਾਨਕ ਜੀ ਫੁਰਮਾਉਂਦੇ ਹਨ:

ਰਾਜੁ ਨ ਚਾਹਉ, ਮੁਕਤ ਨ ਚਾਹਉ,
ਮਨਿ ਪ੍ਰੀਤਿ ਚਰਨ ਕਮਲਾਰੇ ॥ [ਪੰਨਾ ੫੩੪

ਕੀ ਇਹ ਚਰਨ ਵੀ ਮਹਾਂਕਾਲ ਦੇ ਹਨ ਕਿਉਂਕਿ ਗਿਆਨੀ ਜੀ ਅਨੁਸਾਰ ਤਾਂ ਨਿਰੰਕਾਰ ਦੇ ਅੰਗ ਹੋ ਹੀ ਨਹੀਂ ਸਕਦੇ।

ਗੁਰਬਾਣੀ ਦੀ ਸਾਰੀ ਉਮਰ ਕਥਾ ਕਰਨ ਤੋਂ ਬਾਅਦ ਵੀ ਗਿਆਨੀ ਜੀ ਇਹ ਨਹੀਂ ਸਮਝ ਸਕੇ ਕਿ ਵਾਹਿਗੁਰੂ ਜੀ ਨਿਰਾਕਾਰ ਤੇ ਸਾਕਾਰ ਦੋਨਾਂ ਰੂਪਾਂ ਵਿਚ ਪਰੀ ਪੂਰਨ ਹਨ।

ਕਿੰਤੂ ਨੰਬਰ 3

126ਵੇਂ ਬੰਦ ਤੋਂ 130ਵੇਂ ਅੰਕ ਤਕ ਆਤਮਾ ਰਾਮ ਦੀਆਂ ਪ੍ਰਮਾਤਮਾ ਤੋਂ ਭਗਵਤ ਗੀਤਾ ਦੇ ਇਸ਼ਾਰਿਆਂ ਉਤੇ ਅਧਾਰਤ ਕਵੀ ਵਲੋਂ ਪੁੱਛਾਂ ਹਨ। ਫਿਰ ਚਾਰ ਜੁੱਗਾਂ ਸਬੰਧੀ ਸੰਕੋਚਵਾਂ ਵੇਰਵਾ ਹੈ, ਜਿਸ ਤੋਂ ਸਪਸ਼ਟ ਹੋਇਆ ਕਿ 'ਗਿਆਨ ਪ੍ਰਬੋਧ' ਵਾਲੀ ਰਚਨਾ ਈਸ਼ਵਰੀ ਗਯਾਨ ਨਹੀਂ ਤੇ ਨਾ ਹੀ ਗੁਰੂ ਦਸਮੇਸ਼ ਜੀ ਇਸ ਦੇ ਰਚਿਤਾ ਹਨ।

ਉਤਰ-

ਜਿਵੇਂ ਅਕਾਲ ਉਸਤਤਿ ਵਿਚ 231ਵੇਂ ਛੰਦ ਤੋਂ ਪ੍ਰਸ਼ਨੋਤਰੀ ਹੈ ਤਿਵੇਂ ਹੀ ਇਸ ਬਾਣੀ ਵਿਚ 126 ਤੋਂ 130 ਛੰਦ ਤਕ ਪ੍ਰਸ਼ਨ ਹਨ। ਗਿਆਨੀ ਜੀ ਇਕ ਪਾਸੇ ਇਸ ਬਾਣੀ ਨੂੰ ਸਾਕਤ ਕਵੀ ਦੀ ਰਚਨਾ ਦਸਦੇ ਹਨ ਦੂਜੇ ਪਾਸੇ "ਭਗਵਤ ਗੀਤਾ ਦੇ ਇਸ਼ਾਰਿਆਂ ਉਤੇ" ਕਵੀ ਵਲੋਂ ਪੁਛਾਂ ਦਸਦੇ ਹਨ। ਇਸ ਤੋਂ ਸਪਸ਼ਟ ਹੈ ਕਿ ਗਿਆਨੀ ਜੀ ਨੂੰ ਸਾਕਤ ਮਤਿ ਬਾਰੇ ਕੋਈ ਜਾਣਕਾਰੀ ਨਹੀਂ ਹੈ। ਸਾਕਤ ਲੋਕ ਕਦੇ ਵੀ ਕਿਸੇ ਵੈਸ਼-ਧਰਮ ਪੁਸਤਕ ਦਾ ਆਦਰ ਨਹੀਂ ਕਰਦੇ ਅਤੇ ਨਾ ਹੀ ਵਿਸ਼ਨੂੰ ਦੇ ਅਵਤਾਰਾਂ ਦੀ ਪੂਜਾ ਕਰਦੇ ਹਨ ਫਿਰ ਉਹ ਭਗਵਤ ਗੀਤਾ ਤੋਂ ਇਸ਼ਾਰੇ ਕਿਸ ਤਰ੍ਹਾਂ ਪ੍ਰਾਪਤ ਕਰ ਸਕਦੇ ਹਨ ਜਾਂ ਉਨ੍ਹਾਂ ਇਸ਼ਾਰਿਆਂ ਤੇ ਅਮਲ ਕਿਵੇਂ ਕਰ ਸਕਦੇ ਹਨ?

ਕੀ ਗਿਆਨੀ ਜੀ ਕਿਰਪਾ ਕਰਕੇ ਦਸਣਗੇ ਕਿ ਭਗਵਤ ਗੀਤਾ ਵਿਚ ਉਪਰੋਕਤ ਇਸ਼ਾਰੇ ਕਿਥੇ ਹਨ? ਅਸਲ ਵਿਚ ਇਹ ਦੋਵੇਂ ਗਲਾਂ ਗਿਆਨੀ ਜੀ ਦੀਆਂ ਬੇਬੁਨਿਆਦ ਤੇ ਸਵੈ-ਵਿਰੋਧੀ ਹਨ।

ਜਿਥੋਂ ਤੱਕ ਜੱਗਾਂ ਦਾ ਸਬੰਧ ਹੈ "ਦਾਨ ਧਰਮ" ਦਾ ਵਰਨਣ ਕਰਦੇ ਹੋਏ ਪਰਮਾਤਮਾ ਵਲੋਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ, (ਕਰਤਾ ਗਿਆਨ ਪ੍ਰਬੋਧ) ਇਨ੍ਹਾਂ ਜੱਗਾਂ ਦਾ ਵਰਨਣ ਕਰਦੇ ਹਨ। ਇਨ੍ਹਾਂ ਜੱਗਾਂ ਦੇ ਵਰਨਣ ਕਰਦੇ ਹੋਏ ਕੇਵਲ ਤੱਥ ਹੀ ਦਿਤੇ ਹੋਏ ਹਨ ਆਪਣੇ ਵਲੋਂ ਇਨ੍ਹਾਂ ਦੀ ਉਪਮਾ ਵਿਚ ਕੁਝ ਵੀ ਨਹੀਂ ਕਿਹਾ ਗਿਆ। ਕਿਉਂਕਿ ਇਹ ਰਚਨਾ ਅਧੂਰੀ ਹੀ ਰਹਿ ਗਈ ਹੈ ਇਸ ਲਈ ਨਹੀਂ ਕਿਹਾ ਜਾ ਸਕਦਾ ਕਿ ਦਾਨ-ਧਰਮ ਦੇ ਅੰਤ ਵਿਚ

ਸਾਹਿਬਾਂ ਦੀ ਕੀ ਰਾਇ ਸੀ। ਇਸ ਤਰ੍ਹਾਂ ਬਾਕੀ ਰਾਜ-ਧਰਮ, ਭੋਗ-ਧਰਮ ਅਤੇ ਮੋਖ-ਧਰਮ ਬਾਰੇ ਕਵੀ ਦੀ ਰਾਇ ਨਹੀਂ ਪਤਾ ਲਗ ਸਕੀ।

ਫਿਰ ਵੀ ਜੋ ਰਚਨਾ ਸਾਡੇ ਕੋਲ ਹੈ ਉਸ ਤੋਂ ਸਪਸ਼ਟ ਹੀ ਪਤਾ ਲਗਦਾ ਹੈ ਕਿ ਉਹ 'ਨਾਮ' ਬਰਾਬਰ ਕਿਸੇ ਨੂੰ ਨਹੀਂ ਸੀ ਜਾਣਦੇ ਜਿਵੇਂ ਕਿ ਪਹਿਲਾਂ ਜ਼ਿਕਰ ਆ ਚੁਕਾ ਹੈ। ਜਿਥੋਂ ਤਕ ਦਾਨ ਦੀ ਮਾਤਰਾ ਦਾ ਸਬੰਧ ਹੈ ਉਹ ਵੀ ਮੱਦ ਭਗਵਤ ਪੁਰਾਨ, ਮਹਾਂ ਭਾਰਤ ਆਦਿ ਪੁਸਤਕਾਂ ਦੇ ਵਰਨਣਾਂ ਦਾ ਹੀ ਉਲਥਾ ਹਨ।

ਫਿਰ ਕੇਵਲ ਜੱਗਾਂ ਤੇ ਦਾਨ ਦਾ ਹੀ ਵਰਨਣ ਨਹੀਂ, ਸਗੋਂ ਪੁਰਾਤਨ ਵਿਦਿਆ ਦੀ ਵੀ ਚਰਚਾ ਕੀਤੀ ਹੈ:-

ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ
ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ ॥...
ਕਹੂੰ ਕੋਕ ਸਾਰੰ ਪੜੇ ਨੀਤਿ ਧਰਮੰ,
ਕਹੂੰ ਨਯਾਇ ਸਾਸਤ੍ਰੰ ਪੜੇ ਛਤ੍ਰਿ ਕਰਮੰ ॥
ਕਹੂੰ ਬ੍ਰਹਮ ਬਿੱਦਿਆ ਪੜੇ ਬਯੋਮ ਬਾਨੀ,
ਕਹੂੰ ਪ੍ਰੇਮ ਸਿਉ ਪਾਠਿ ਪਠਿਐ ਪਿੜਾਨੀ॥੪॥੨੭੫ ॥

ਹੋਰ ਵੇਖੋ:-

ਕਹੂੰ ਨ੍ਰਿਤ ਬਿੱਦਿਆ ਕਹੂੰ ਨਾਦ ਭੇਦੰ ॥
ਕਹੂੰ ਪਰਮ ਪੌਰਾਨ ਕਥੈ ਕਤੇਬੰ ॥
ਸਭੈ ਅੱਛਰ ਬਿੱਦਿਆ ਸਭੈ ਦੇਸ ਬਾਨੀ ॥
ਸਭੈ ਦੇਸ ਪੂਜਾ ਸਮਸਤੋ ਪ੍ਰਧਾਨੀ ॥ [ਅੰਕ ੨੯੩

ਸੋ, ਪਿਛੇ ਦਿਤੇ ਤੁਲਨਾਤਮਿਕ ਪ੍ਰਮਾਣ ਅਤੇ ਇਸ ਬਾਣੀ ਦੀ ਵਿਉਂਤ ਕਲਾ ਦੀ ਇਕਸਾਰਤਾ ਇਸ ਬਾਣੀ ਨੂੰ ਗੁਰੂਕ੍ਰਿਤ ਮੰਨਣ ਤੋਂ ਮੁਨਕਰ ਨਹੀਂ ਹੋਣ ਦਿੰਦੀ। ਫਿਰ ਠੀਕ ਹੈ ਕਿ ਇਹ ਬਾਣੀ ਸੰਪੂਰਨ ਪ੍ਰਾਪਤ ਨਹੀਂ, ਪ੍ਰੰਤੂ ਜਿਤਨੀ ਉਪਲਬਧ ਹੈ, ਉਹ ਗੁਰੂ ਆਸ਼ੇ ਅਨੁਕੂਲ ਹੈ।

ਇਸ ਬਾਣੀ ਦਾ ਗੁਰੂ ਕ੍ਰਿਤ ਹੋਣ ਦਾ ਇਕ ਹੋਰ ਵਡਾ ਪ੍ਰਮਾਣ ਇਹ ਹੈ ਕਿ ਜਿਵੇਂ ਬਚਿਤ੍ਰ ਨਾਟਕ ਵਿਚ ਗੁਰਦੇਵ ਜੀ ਨੇ ਆਪਣੇ ਗੁਰਦੇਵ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਸਾਕੇ ਦਾ ਸੰਕੇਤ ਦੇਣ ਵੇਲੇ "ਤਿਲਕ ਜੰਞੂ ਰਾਖਾ ਪ੍ਰਭ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ॥" ਸ਼ਬਦ ਵਰਤੇ ਹਨ, ਤਿਵੇਂ ਗਿਆਨ ਪ੍ਰਬੋਧ ਦੇ 200ਵੇਂ ਛੰਦ ਵਿਚ "ਕਲੂ ਮਹਿ ਕੀਨੋ ਬਡੋ ਧਰਮ ਸਾਕੰ॥" ਸ਼ਬਦ ਵਰਤੇ ਹਨ। ਇਸ ਤਰ੍ਹਾਂ ਇਹ ਦੋਨੋਂ

ਬਾਣੀਆਂ ਇਕੋ ਕਲਮ ਦੀਆਂ ਕ੍ਰਿਤਾਂ ਸਾਬਤ ਹੁੰਦੀਆਂ ਹਨ। ਪੰਥ ਦੇ ਧੁਰੰਧਰ ਵਿਦਵਾਨ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਵੀ "ਗੁਰਮਤਿ ਸੁਧਾਕਰ" ਵਿਚ ਗਿਆਨ ਪ੍ਰਬੋਧ ਨੂੰ ਗੁਰੂ ਕ੍ਰਿਤ ਹੀ ਅੰਕਿਤ ਕੀਤਾ ਹੈ।

ਕਬਿਤ ਨੰਬਰ 41 ਤੋਂ 46 ਤੱਕ ਪੜ੍ਹੀਏ ਤਾਂ "ਦੂਜਾ ਕਉਨ ਧਿਆਈਐ... ਅਉਰ ਕਉਨ ਧਿਆਈਐ... ਦੂਜਾ ਕਉਨ ਮਾਨੀਐ... ਦੂਜੇ ਕੌਨ ਮਾਨੀਐ" ਦੀ ਇਕਸੁਰਤਾ ਮਨ ਨੂੰ ਮੋਹ ਲੈਂਦੀ ਹੈ। ਸੋ, ਅਜਿਹੀ ਕਾਵ੍ਯਿਕਲਾਂ "ਗਿਆਨ ਪ੍ਰਬੋਧ" ਦੇ ਸੰਦਰਭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਤੋਂ ਬਿਨਾ ਹੋਰ ਕੋਈ ਕੱਚੀ ਮਤਿ ਵਾਲਾ ਕਵੀ ਸੁਪਨੇ ਵਿਚ ਵੀ ਪ੍ਰਗਟ ਨਹੀਂ ਕਰ ਸਕਦਾ।



# ਰਾਮ ਤੇ ਸ਼ਿਆਮ ਕਵੀ

ਗਿਆਨੀ ਭਾਗ ਸਿੰਘ ਜੀ ਨੇ ਆਪਣੀ ਪੁਸਤਕ ਦੇ ਪੰਨਾ 82 ਤੋਂ 85 ਤਕ ਇਸ ਗਲ ਤੇ ਜ਼ੋਰ ਦਿਤਾ ਹੈ ਕਿ ਰਾਮ ਤੇ ਸ਼ਿਆਮ ਤੇ ਕਾਲਿ ਕਵੀ ਹਜ਼ੂਰ ਗੁਰੂ ਗੋਬਿੰਦ ਸਿੰਘ ਜੀ ਦੇ ਉਪਨਾਮ ਨਹੀਂ ਸਗੋਂ ਉਨ੍ਹਾਂ ਦੇ ਦਰਬਾਰੀ ਕਵੀਆਂ ਦੇ ਨਾਮ ਹਨ। ਇਸ ਹਿਤ ਉਨ੍ਹਾਂ ਨੇ 8 ਉਟੰਕਣ ਕੀਤੇ ਹਨ ਅਤੇ ਅੰਤ ਵਿਚ ਕਿਹਾ ਹੈ ਕਿ 'ਉਪਰੋਕਤ ਕਵੀਆਂ ਨੇ ਵਰਣਕ, ਮਾਤ੍ਰਿਕ ਅਤੇ ਸਮਸਿਆ ਪੂਰਤੀ ਆਦਿਕ ਅਨੇਕ ਛੰਦਾਂ ਦੁਆਰਾ ਜਿਥੇ ਆਪਣੇ ਕਾਵਿ ਨਿਪੁੰਨਤਾ ਦਰਸਾਈ ਹੈ, ਉਥੇ ਪੁਨਰੁਕਤੀ ਅਤੇ ਅਸੰਭਵ ਤਥਾਂ ਵਿਸ਼ੇਸ਼ ਕਰ ਕਾਲ ਭੰਗ (ਸਮੇਂ ਦੇ ਉਲਟ ਦੋਸ਼ਾਂ ਵਲ) ਉਕਾ ਹੀ ਧਿਆਨ ਨਹੀਂ ਦਿਤਾ...'

ਸਭ ਤੋਂ ਪਹਿਲਾਂ ਅਸੀਂ ਗਿਆਨੀ ਜੀ ਵਲੋਂ ਕੀਤੇ ਸ਼ੰਕਿਆਂ ਨੂੰ ਵਾਰੀ ਵਾਰੀ ਲੈਂਦੇ ਹਾਂ ਅਤੇ ਉਨ੍ਹਾਂ ਦਾ ਸਮਾਧਾਨ ਕਰਦੇ ਹਾਂ।

ਕਿੰਤੂ ਨੰਬਰ 1

"...ਹਿਮਾਲਾ ਜਿਡੇ ਝੂਠ ਨੂੰ ਦਰਸਾਉਣ ਹਿੱਤ ਇਕ ਅਜੀਬ ਅਤੇ ਹਾਸੋ ਹੀਣੀ ਨਿਪੁੰਸਕ ਦਲੀਲ ਘੜੀ ਕਿ ਜਿਵੇਂ ਹਿੰਦੂ ਤੀਵੀਆਂ ਆਪਣੇ ਪਤੀ ਅਤੇ ਜੇਠ ਤਥਾ ਸਹੁਰੇ ਦਾ ਨਾਮ ਸਪਟ ਰੂਪ ਵਿਚ ਨਹੀਂ ਲੈਂਦੀਆਂ ਤਿਵੇਂ ਮਾਤਾ ਨਾਨਕੀ ਜੀ ਦੇ ਪਤੀ ਅਤੇ ਮਾਤਾ ਗੂਜਰੀ ਜੀ ਦੇ ਸੌਹਰੇ ਦਾ ਨਾਮ ਹਰਗੋਬਿੰਦ ਹੋਣ ਕਰਕੇ ਗੋਬਿੰਦ ਸਿੰਘ ਜਾਂ ਗੋਬਿੰਦ ਰਾਇ ਨਾਮ ਵੀ ਹਰਗੋਬਿੰਦ ਨਾਮ ਮਿਲਦਾ ਜੁਲਦਾ ਸੀ ਤਦੇ ਮਾਤਾ ਨਾਨਕੀ ਅਤੇ ਮਾਤਾ ਗੂਜਰੀ ਜੀ ਗੋਬਿੰਦ ਰਾਇ ਜੀ ਨੂੰ ਸਿਆਮ ਅਤੇ ਰਾਮ ਕਹਿ ਕੇ ਬੁਲਾਉਂਦੀਆਂ ਸਨ।" ...ਉਪਰੋਕਤ ਵਿਦਵਾਨ ਸਜਣਾਂ ਨੇ ਇਹ ਨਹੀਂ ਸੋਚਿਆ ਕਿ ਪਹਿਲਾਂ ਤਾਂ ਹਿੰਦੂ ਤੀਵੀਆਂ ਦੀ ਵੇਖੋ ਵੇਖੀ ਸੌਹਰੇ ਆਦਿਕ ਦਾ ਨਾਮ ਨਾਂ ਲੈਣਾ ਸਿਖ ਮੱਤ ਅਨੁਸਾਰ ਨਿਰੋਲ ਭਰਮ ਅਤੇ ਵਹਿਮ ਹੈ।

ਉਤਰ-

ਪਹਿਲਾਂ ਤਾਂ ਗਿਆਨੀ ਜੀ ਦੀ ਸੁੰਦਰ ਸ਼ਬਦਾਵਲੀ ਤੋਂ ਬਲਿਹਾਰ ਜਾਈਏ। ਕਿਤਨਾ ਸੁੰਦਰ ਸ਼ਬਦ 'ਨਿਪੁੰਸਕ' ਵਰਤਿਆ ਹੈ। ਫਿਰ ਜੇ ਕਿਸੇ ਵਿਦਵਾਨ ਨੇ ਸੌਹਰੇ ਤੇ ਜੇਠ ਦੇ ਨਾਮ ਨਾਲ

ਮਿਲਦੇ ਜੁਲਦੇ ਨਾਮ ਨਾ ਲੈਣ ਕਰਕੇ ਹਜ਼ੂਰ ਦਾ ਨਾਮ ਮਾਤਾਵਾਂ ਵਲੋਂ ਰਾਮ ਜਾਂ ਸ਼ਿਆਮ ਰਖ ਦਿਤਾ ਜਾਣਾ ਦਸਿਆ ਹੈ ਤਾਂ ਜਰੂਰੀ ਨਹੀਂ ਕਿ ਉਪਰੋਕਤ ਕਾਰਣ ਠੀਕ ਨਾ ਹੋਣ ਕਰਕੇ ਲਾਡ ਦਾ ਨਾਮ ਨਹੀਂ ਰਖਿਆ ਜਾ ਸਕਦਾ। ਲਗਪਗ ਹਰ ਘਰ ਵਿਚ ਹਰ ਬਚੇ ਦੇ ਅਸਲੀ ਭਾਵ ਰਿਕਾਰਡ ਦੇ ਨਾਮ ਤੋਂ ਬਿਨਾਂ ਵੀ ਜ਼ਰੂਰ ਲਾਡ ਦੇ ਨਾਮ ਰਖੇ ਹੋਏ ਹੁੰਦੇ ਹਨ। ਬੇਸ਼ਕ ਗਿਆਨੀ ਜੀ ਆਪਣੇ ਹੀ ਪਰਵਾਰ ਵਲ ਨਜ਼ਰ ਮਾਰ ਕੇ ਵੇਖ ਲੈਣ। ਇਸ ਤੋਂ ਬਿਨਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਤਾਂ ਵੈਸੇ ਵੀ ਬਹੁਤ ਨਾਂ ਸੰਗਤਾਂ ਨੇ ਰਖੇ ਹੋਏ ਸੀ ਜਿਵੇਂ 'ਬਾਲਾ ਪ੍ਰੀਤਮ, ਚੋਜੀ ਪ੍ਰੀਤਮ, ਦਸਮੇਸ਼, ਕਲਗੀਧਰ' ਆਦਿ। ਸੋ, ਜੇ ਗਿਆਨੀ ਜੀ ਅਨੁਸਾਰ ਗੋਬਿੰਦ ਸ਼ਬਦ ਦਾ ਸਬੰਧ ਹਰਗੋਬਿੰਦ ਨਾਲ ਨਹੀਂ ਵੀ ਸੀ ਤਾਂ ਕੀ ਰਾਮ ਤੇ ਸ਼ਿਆਮ ਨਾਮ ਪਿਆਰ ਨਾਲ ਮਾਂ ਤੇ ਦਾਦੀ ਨਹੀਂ ਸੀ ਬੁਲਾ ਸਕਦੀਆਂ?

ਫਿਰ ਇਹ ਕਹਿਣਾ ਕਿ ਹਿੰਦੂ ਤੀਵੀਆਂ ਦੇ ਵੇਖੋ ਵੇਖੀ ਸੌਹਰੇ ਆਦਿਕ ਦਾ ਨਾ ਲੈਣਾ ਸਿਖ ਮਤ ਅਨੁਸਾਰ ਨਿਰੋਲ ਭਰਮ ਤੇ ਵਹਿਮ ਹੈ, ਵੀ ਠੀਕ ਨਹੀਂ। ਨਾਮ ਨਾ ਲੈਣ ਦਾ ਹਿੰਦੂ ਧਰਮ ਨਾਲ ਕੋਈ ਸਬੰਧ ਨਹੀਂ ਸਗੋਂ ਇਹ ਇਸ ਦੇਸ਼ ਦੀ ਸੰਸਕ੍ਰਿਤੀ ਹੈ। ਸਮਾਜਿਕ ਰਹੁਰੀਤੀ ਹੈ। ਗਿਆਨੀ ਜੀ ਨੂੰ ਧਰਮ ਤੇ ਸੰਸਕ੍ਰਿਤੀ ਵਿਚ ਫਰਕ ਦਾ ਪਤਾ ਹੋਣਾ ਚਾਹੀਦਾ ਹੈ। ਸੰਸਕ੍ਰਿਤੀ ਸਾਰੇ ਦੇਸ਼ ਵਾਸੀਆਂ ਦੀ ਸਾਂਝੀ ਹੁੰਦੀ ਹੈ ਭਾਵੇਂ ਧਰਮ ਕੋਈ ਵੀ ਹੋਵੇ। ਇਸ ਤਰ੍ਹਾਂ ਭਾਵੇਂ ਸਹੁਰੇ ਆਦਿਕ ਦਾ ਨਾਮ ਲੈਣ ਨਾਲ ਹੁੰਦਾ ਕੁਝ ਨਹੀਂ ਅਤੇ ਅਜ ਕਲ ਦੀਆਂ ਨੌਜਵਾਨ ਲੜਕੀਆਂ ਲੈ ਵੀ ਲੈਂਦੀਆਂ ਹਨ ਭਾਵੇਂ ਉਹ ਹਿੰਦੂ, ਸਿਖ ਜਾਂ ਮੁਸਲਮਾਨ ਹੋਣ ਪਰ ਅਜੇ ਤਕ ਬਜ਼ੁਰਗ ਸਿਖ ਬੀਬੀਆਂ ਤੇ ਮੁਸਲਮਾਨ ਬੀਬੀਆਂ ਵੀ ਆਪਣੇ ਸਹੁਰੇ ਆਦਿ ਵੱਡਿਆਂ ਵਡੇਰਿਆਂ ਦੇ ਨਾਮ ਨਹੀਂ ਲੈਂਦੀਆਂ।

ਕਿੰਤੂ ਨੰਬਰ 2

ਦੂਜਾ ਹਿੰਦੂ ਬੀਬੀਆਂ ਸੌਹਰੇ ਆਦਿਕ ਦਾ ਨਾਮ ਸਪਸ਼ਟ ਰੂਪ ਵਿਚ ਨਹੀਂ ਲੈਂਦੀਆਂ ਪਰੰਤੂ ਥੋੜਾ ਅੰਤਰ ਪਾ ਕੇ ਮਿਲਦਾ ਜੁਲਦਾ ਨਾਮ ਲੈ ਲੈਂਦੀਆਂ ਹਨ, ਪਰ ਹਰਗੋਬਿੰਦ ਅਤੇ ਗੋਬਿੰਦ ਰਾਇ ਵਿਚ ਵਿਚ ਤਾਂ ਪਹਿਲਾਂ ਵੀ ਫਰਕ ਹੈ।

ਉਤਰ-

ਇਹ ਵੀ ਗ਼ਲਤ ਹੈ ਕਿ ਹਿੰਦੂ ਤੀਵੀਆਂ ਮਿਲਦਾ ਜੁਲਦਾ

ਨਾਮ ਲੈ ਲੈਂਦੀਆਂ ਹਨ ਸਗੋਂ ਇਹ ਤਾਂ ਅਜਿਹੀ ਕਿਸੇ ਚੀਜ਼ ਦਾ ਵੀ ਨਾਮ ਨਹੀਂ ਸੀ ਲੈਂਦੀਆਂ ਜਿਸ ਦਾ ਨਾਮ ਉਨ੍ਹਾਂ ਦੇ ਪਤੀ ਸਹੁਰੇ ਆਦਿਕ ਨਾਲ ਮਿਲਦਾ ਜੁਲਦਾ ਹੋਵੇ। ਸਾਡੀ ਆਪਣੀ ਜਾਣਕਾਰੀ ਅਨੁਸਾਰ ਇਕ ਇਸਤਰੀ ਦੇ ਪਤੀ ਦਾ ਨਾਮ 'ਧਨੀ ਰਾਮ' ਸੀ ਪਰ ਉਹ 'ਧੰਨੀਏ' ਦਾ ਉਚਾਰਣ ਨਹੀਂ ਸੀ ਕਰਦੀ। ਇਸੀ ਤਰ੍ਹਾਂ ਇਕ ਇਸਤਰੀ ਦੇ ਪਤੀ ਦਾ ਨਾਮ 'ਹਰੀ ਨਾਮ' ਸੀ ਤਾਂ ਉਹ 'ਹਰੇ ਰੰਗ' ਨੂੰ ਸਦਾ 'ਸਾਵਾ' ਕਰਕੇ ਬੋਲਦੀ ਸੀ।

ਫਿਰ ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਕਿ ਰਾਮ ਤੇ ਸਿਆਮ ਦੇ ਪਿਆਰ ਭਰੇ ਨਾਵਾਂ ਦਾ ਪਤੀ ਤੇ ਸਹੁਰੇ ਦੇ ਨਾਮ ਨਾਲ ਕੋਈ ਸਬੰਧ ਨਹੀਂ ਸੀ। ਜੇ ਕਿਸੇ ਇਕ ਅਧ ਲਿਖਾਰੀ ਨੇ ਅਜਿਹਾ ਲਿਖ ਹੀ ਦਿਤਾ ਹੈ ਤਾਂ ਇਸ ਦਾ ਭਾਵ ਇਹ ਨਹੀਂ ਕਿ ਇਹ ਪੱਥਰ ਤੇ ਲੀਕ ਹੋ ਗਿਆ।

ਕਿੰਤੂ ਨੰਬਰ 3

ਗੋਬਿੰਦ ਰਾਇ ਨਾਮ ਦੋਹਾਂ ਮਾਤਾਵਾਂ ਨੇ ਆਪ ਹੀ ਰਖਿਆ ਸੀ... ਉਹ ਹੋਰ ਕੋਈ ਨਾਮ ਵੀ ਰਖ ਸਕਦੀਆਂ ਸਨ ਭਾਵ ਉਨ੍ਹਾਂ ਨੇ ਗੋਬਿੰਦ ਰਾਇ ਨਾਮ ਰਖਣਾ ਹੀ ਨਹੀਂ ਸੀ।

ਉਤਰ-

ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਇਸ ਨਾਮ ਦਾ ਹਰਗੋਬਿੰਦ ਨਾਮ ਨਾਲ ਕੋਈ ਸਬੰਧ ਨਹੀਂ ਸਗੋਂ ਸਾਹਿਬਾਂ ਨੂੰ ਮਾਤਾਵਾਂ ਸਿਰਫ ਲਾਡ ਕਰਕੇ ਰਾਮ ਸਿਆਮ ਕਹਿੰਦੀਆਂ ਹੋਣਗੀਆਂ।

ਕਿੰਤੂ ਨੰਬਰ 4

ਜੇ ਦੁਰਜਨ ਤੋਸੁ ਨਿਆਇ ਅਨੁਸਾਰ ਕਲਪਣਾ ਯਥਾਰਥ ਹੀ ਸਮਝ ਲਈ ਜਾਵੇ ਤਾਂ ਸਿਆਮ ਤੇ ਰਾਮ ਦੋ ਨਾਵਾਂ ਦੀ ਕੀ ਲੋੜ ਸੀ?

ਉਤਰ-

ਪਤਾ ਨਹੀਂ 'ਦੁਰਜਨ ਤੋਸ਼ ਨਿਆਇ' ਤੋਂ ਗਿਆਨੀ ਜੀ ਕੀ ਅਰਥ ਕਢਦੇ ਹਨ, ਸਾਡੇ ਅਨੁਸਾਰ ਇਹ ਨਿਯਮ ਇਥੇ ਅਢੁਕਵਾਂ ਹੈ। ਜਿਥੋਂ ਤੱਕ ਦੋ ਨਾਮ ਰਖਣ ਦੀ ਗਲ ਹੈ, ਘਰਾਂ ਵਿਚ ਬਾਲਾਂ ਦੇ ਕਈ ਕਈ ਪਿਆਰ ਦੇ ਨਾਮ ਰਖੇ ਜਾਂਦੇ ਸਨ ਅਤੇ ਹੁਣ ਵੀ ਹਨ। ਇਸ ਲਈ ਘਰਾਂ ਵਿਚ ਪਿਆਰ ਦੇ ਨਾਮ ਰਖਣ ਵੇਲੇ ਸਾਹਿੱਤਕ ਨਿਯਮ ਲਾਗੂ ਕਰਨੇ ਗਿਆਨੀ ਭਾਗ ਸਿੰਘ ਜੀ ਵਰਗੇ ਵਿਦਵਾਨ ਦਾ ਹੀ ਕੰਮ ਹੈ।

ਫਿਰ ਸਾਹਿਤ 'ਚ ਅਜੇਹੀਆਂ ਮਿਸਾਲਾਂ ਉਪਲਬਧ ਹਨ ਜਿਸ ਤੋਂ ਇਕ ਮਹਾਨ ਲੇਖਕ ਦੋ ਜਾਂ ਦੋ ਤੋਂ ਵੀ ਵਧ ਉਪਨਾਮ ਵਰਤੇ ਹਨ।' ਮਿਸਾਲ ਵਜੋਂ ਮਿਰਜ਼ਾ ਗ਼ਾਲਬ ਨੇ 'ਗਾਲਬ' ਤੇ 'ਅਸਦ' ਦੋਵਾਂ ਉਪਨਾਵਾਂ ਦੀ ਵਰਤੋਂ ਕੀਤੀ ਹੈ। ਪੰਜਾਬੀ ਦੇ ਕਵੀ ਕਰਤਾਰ ਸਿੰਘ (ਅੰਮ੍ਰਿਤਾ ਪ੍ਰੀਤਮ ਦੇ ਸਤਿਕਾਰ ਯੋਗ ਪਿਤਾ ਜੀ) ਦਾ ਪਹਿਲਾ ਉਪਨਾਮ 'ਪ੍ਰਿਯੂਖ' ਸੀ ਤੇ ਦੂਜਾ 'ਹਿਤਕਾਰੀ'। ਅਜਿਹੀਆਂ ਮਿਸਾਲਾਂ ਹੋਰ ਵੀ ਹਨ। ਸੋ, ਦੋ ਨਾਮ ਵਰਤਣੇ ਕਿਸੇ ਤਰ੍ਹਾਂ ਅਯੋਗ ਜਾਂ ਅਨੋਖੀ ਗਲ ਨਹੀਂ।

ਕਿੰਤੂ ਨੰਬਰ 5

ਸਿਆਮ ਅਤੇ ਰਾਮ ਦੋਨਾਂ ਕਵੀਆਂ ਨੂੰ ਹੀ ਗੁਰੂ ਜੀ ਦਾ ਉਪਨਾਮ ਦਸਣ ਵਾਲੀ ਕਲਪਨਾ (ਜੋ ਉਕਾ ਹੀ ਅਯੋਗ ਅਤੇ ਹਾਸੋਹੀਣੀ ਹੈ) ਕਦੇ ਥੋੜੇ ਚਿਰ ਲਈ ਮੰਨ ਵੀ ਲਈ ਜਾਵੇ ਤਾਂ ਵੀ ਉਪਰੋਕਤ ਲਿਖਾਰੀ ਵਿਦਵਾਨਾਂ ਨੂੰ ਸਫਲਤਾ ਨਹੀਂ ਹੋ ਸਕਦੀ। ਕਾਰਣ ਇਹ ਕਿ ਉਪਰੋਕਤ ਸਿਆਮ ਅਤੇ ਰਾਮ ਤੋਂ ਵੱਖਰਾ ਇਕ ਕਾਵਿ ਨਾਮ ਕਰਕੇ ਹੋਰ ਤੀਜਾ ਕਵੀ ਵੀ ਹੈ।

ਉਤਰ-

ਇਸ ਗਲ ਦਾ ਉਤਰ ਵੀ ਉਪਰ ਆ ਗਿਆ ਹੈ। ਹੋਰ ਕਈ ਕਵੀਆਂ ਵਾਂਗ ਹਜ਼ੂਰ ਦੇ ਉਪਨਾਮ ਦੋ ਤੋਂ ਵਧ ਸਨ ਤੇ ਇਹ ਕੋਈ ਦੋਸ਼ ਨਹੀਂ ਹੈ।

ਕਿੰਤੂ ਨੰਬਰ 6

ਜਦ ਦਸਮੇਸ਼ ਜੀ ਦੀ ਬਾਣੀ ਦੀ ਕਾਵਿ-ਸੰਕੇਤੀ ਮੁਹਰ-ਛਾਪ ਪ੍ਰਤੱਖ ਹੀ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੈ ਤਾਂ ਹੋਰ ਕਿਸੀ ਕਲਪਣਾ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ।

ਉਤਰ-

ਪਤਾ ਨਹੀਂ ਇਸ ਉਟੰਕਣ ਤੋਂ ਗਿਆਨੀ ਜੀ ਦਾ ਕੀ ਭਾਵ ਹੈ। ਕੀ ਉਨ੍ਹਾਂ ਦਾ ਭਾਵ ਇਹ ਹੈ ਕਿ ਕਿਉਂਕਿ ਬਾਣੀਆਂ ਉਪਰ ਉਪਰੋਕਤ ਮੁਹਰ ਛਾਪ ਹੈ, ਇਸ ਲਈ ਕਵੀਆਂ ਦੇ ਨਾਮਾਂ ਤੇ ਉਪਨਾਮਾਂ ਬਾਰੇ ਕੋਈ ਸ਼ੰਕਾ ਨਾ ਕੀਤੀ ਜਾਵੇ?

ਪਰ ਨਹੀਂ, ਲਗਦਾ ਹੈ ਕਿ ਗਿਆਨੀ ਜੀ ਦਾ ਭਾਵ ਇਹ ਹੈ ਕਿ ਜੇ ਮੁਹਰ ਛਾਪ ਹੋਵੇ ਤਾਂ ਉਪਨਾਮ ਵਰਤਣ ਦੀ ਕੀ ਲੋੜ ਸੀ। ਪਤਾ ਨਹੀਂ ਗਿਆਨੀ ਜੀ ਕਿਉਂ ਦਲੀਲਾਂ ਦੇਣ ਦੀ ਖ਼ਾਤਰ ਹੀ ਦਲੀਲਾਂ ਦਿੰਦੇ ਹਨ। 'ਸ੍ਰੀ ਮੁਖਵਾਕ ਪਾ: ੧੦' ਦੀ ਮੁਹਰਛਾਪ ਬਾਅਦ ਵਿਚ ਸੰਪਾਦਕ ਵਲੋਂ ਲਾਈ ਗਈ ਹੈ। ਇਹ ਗਲ

ਗਿਆਨੀ ਜੀ ਆਪ ਮੰਨਦੇ ਹਨ ਕਿ ਇਹ ਹਜ਼ੂਰ ਵਲੋਂ ਨਹੀਂ ਹੈ। ਫਿਰ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਿਰਲੇਖ ਦਿਤੇ ਗਏ ਹਨ "ਸੋਰਠਿ ਮਹਲਾ ੫" ਜਾਂ 'ਸਲੋਕ ਕਬੀਰ ਜੀ ਕੇ' ਤਾਂ ਕੀ ਉਨ੍ਹਾਂ ਨੇ ਆਪਣਾ ਨਾਂ ਪਦਵੀ ਜਾਂ ਉਪਨਾਮ ਨਹੀਂ ਵਰਤੇ?

ਕਿੰਤੂ ਨੰਬਰ 7

ਸਿਆਮ-ਰਾਮ ਆਦਿਕ ਕਵੀਆਂ ਦੀ ਹੋਂਦ ਦੇ ਅਨੇਕਾਂ ਇਤਿਹਾਸਕ ਸਬੂਤ ਵੀ ਮਿਲਦੇ ਹਨ। ਜਿਵੇਂ ਕਿ ਮਹਿਮਾ ਪ੍ਰਕਾਸ਼ ਵਾਰਤਕ ਜੋ (ਸੰਮਤ 1798 ਵਿਚ ਲਿਖਿਆ ਗਿਆ ਸੀ। ਸਿਆਮ-ਰਾਮ ਅਤੇ ਕਾਲਿ ਤਥਾ ਨਨੂਆ ਬੈਰਾਗੀ ਦੇ ਨਾਮ ਸਪਸ਼ਟ ਹਨ... ਬਾਵਾ ਸਰੂਪ ਦਾਸ ਭਲਾ ਨੇ ਉਪਰੋਕਤ ਕਵੀਆਂ ਦੀ ਹੋਂਦ ਦੀ ਪੁਸ਼ਟੀ ਕੀਤੀ ਹੈ।... ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ ਉਪਰੋਕਤ ਸਿਆਮ-ਰਾਮ ਆਦਿਕ ਕਵੀ ਮੰਨੇ ਹਨ।

ਉਤਰ-

ਕਿਸੇ ਨੂੰ ਇਸ ਵਿਚ ਇਤਰਾਜ਼ ਨਹੀਂ ਹੋ ਸਕਦਾ ਜੇ ਇਹ ਮੰਨ ਲਿਆ ਜਾਵੇ ਕਿ ਸਿਆਮ ਤੇ ਰਾਮ ਕਵੀ ਹੋਏ ਹਨ। ਤੇ ਨਾ ਹੀ ਇਹ ਝਗੜਾ ਹੈ। ਗਲ ਤਾਂ ਇਹ ਹੈ ਕਿ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਚ ਜਿਥੇ ਜਿਥੇ ਰਾਮ ਤੇ ਸਿਆਮ ਸ਼ਬਦ ਆਇਆ ਹੈ, ਇਹ ਦਸਮੇਸ਼ ਜੀ ਵਾਚਕ ਹੈ ਜਾਂ ਨਹੀਂ। ਸਾਰੀਆਂ ਇਤਿਹਾਸਕ ਅਤੇ ਅੰਦਰਲੀਆਂ ਗਵਾਹੀਆਂ ਅਨੁਸਾਰ ਇਹ ਦਸਮ-ਗੁਰੂ ਵਾਚਕ ਉਪਨਾਮ ਹਨ। ਹੋਰ ਰਾਮ ਸਿਆਮ ਕਵੀ ਹੁੰਦੇ ਰਹਿਣ, ਕੀ ਫ਼ਰਕ ਪੈਂਦਾ ਹੈ।

ਗਿਆਨੀ ਜੀ ਆਪਣੇ ਜਾਲ ਵਿਚ ਆਪ ਫਸ ਗਏ ਪ੍ਰਤੀਤ ਹੁੰਦੇ ਹਨ। ਜਿਸ ਤਰ੍ਹਾਂ ਰੋਪੜ ਨਿਵਾਸੀ ਰਾਮ ਕਵੀ ਦੀ 'ਕਾਵਿ ਤਰੰਗ' ਦਾ ਹਵਾਲਾ ਦੇਂਦੇ ਦਸਿਆ ਹੈ ਕਿ ਉਹ ਰੋਪੜ ਦਾ ਨਿਵਾਸੀ ਸੀ ਉਸ ਦੇ ਪਿਤਾ ਦਾ ਨਾਮ ਕੇਸਵ ਸੀ ਤਾਂ ਕੀ ਗਿਆਨੀ ਜੀ ਸ੍ਰੀ ਦਸਮ ਗ੍ਰੰਥ ਵਿਚੋਂ ਵੀ ਕੋਈ ਰਾਮ ਕਵੀ ਦੇ ਐਡਰੈਸ ਅਤੇ ਵਲਦੀਅਤ ਆਦਿ ਬਾਰੇ ਵੀ ਕੋਈ ਤੁਕ ਲਭ ਸਕੇ ਹਨ? ਜੇ ਉਪਰੋਕਤ ਕਵੀ, ਸ੍ਰੀ ਦਸਮ ਗ੍ਰੰਥ ਦਾ ਕਵੀ ਹੁੰਦਾ ਤਾਂ ਆਦਤ ਮੁਤਾਬਿਕ ਜ਼ਰੂਰ ਹੀ ਆਪਣਾ ਐਡਰੈਸ ਅਤੇ ਵਾਲਦੀਅਤ ਦਿੰਦਾ। ਜਾਂ ਕੀ 'ਕਾਵਿ ਤਰੰਗ' ਅਤੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿਚੋਂ 'ਰਾਮ' ਛਾਪ ਵਾਲੀ ਰਚਨਾ ਦੀ ਸ਼ਬਦਾਵਲੀ ਅਲੰਕਾਰ ਅਤੇ ਭਾਵਨਾਵਾਂ ਦਾ ਕੋਈ ਮੇਲ ਹੈ? ਜਦੋਂ ਕਿ ਅਕਾਲ ਉਸਤਤਿ ਜਾਂ ਜਾਪੁ ਸਾਹਿਬ ਦੀ ਸ਼ਬਦਾਵਲੀ ਤੇ ਅਲੰਕਾਰ ਇਨ੍ਹਾਂ ਰਚਨਾਵਾਂ

ਨਾਲ ਮਿਲਦੇ ਹਨ।

ਫਿਰ ਗਿਆਨੀ ਜੀ 18ਵੇਂ ਚਰਿਤ੍ਰ ਦਾ ਕਵੀ 'ਰਾਮ' 195 ਦਾ 'ਕਾਲਿ' ਤੇ 227 ਦਾ 'ਸਿਆਮ' ਦਸਦੇ ਹਨ। ਕੀ ਗਿਆਨੀ ਜੀ ਅੰਦਰ ਇਤਨੀ ਵੀ ਸੂਝ ਨਹੀਂ ਕਿ ਉਹ ਸਮਝ ਸਕਣ ਕਿ ਚਰਿਤ੍ਰ ਇਕ ਹੀ ਮੁਖ ਕਥਾ ਦੇ ਅਗੇ ਵਖ ਵਖ ਭਾਗ ਹਨ ਤੇ ਇਕ ਹੀ ਕਵੀ ਦੇ ਹੋ ਸਕਦੇ ਹਨ। ਬਹੁਤੇ ਕਵੀਆਂ ਦੀ ਇਹ ਰਚਨਾ ਨਹੀਂ ਹੈ। ਇਕੋ ਕਵੀ ਨੇ ਕਈ ਉਪਨਾਮ ਵਰਤੇ ਹਨ ਅਤੇ ਹੋਰ ਅੰਦਰਲੀਆਂ ਗਵਾਹੀਆਂ ਤੋਂ ਸਪਸ਼ਟ ਹੁੰਦਾ ਹੈ ਕਿ ਇਨ੍ਹਾਂ ਦੇ ਰਚਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਹਨ। ਫਿਰ ਕ੍ਰਿਸ਼ਨਾ ਅਵਤਾਰ ਦੇ ਛੰਦ ਨੰਬਰ 2489 ਵਿਚ ਕਵੀ ਦੀਆਂ ਸਿਰਫ 2 ਲਾਈਨਾਂ ਗਿਆਨੀ ਜੀ ਨੇ ਦਿਤੀਆਂ ਹਨ:-

ਛਤ੍ਰੀ ਕੋ ਪੂਤ ਹੋ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋਂ॥

ਚੰਗਾ ਹੁੰਦਾ ਜੇ ਗਿਆਨੀ ਜੀ ਸਾਰੀਆਂ ਪੰਗਤੀਆਂ ਦਿੰਦੇ ਤੇ ਨਾਲ ਕ੍ਰਿਸ਼ਨਾ ਅਵਤਾਰ ਵਿਚੋਂ ਹੋਰ ਮਿਸਾਲਾਂ ਵੀ ਦਿੰਦੇ ਤਾਂ ਕਿ ਪਾਠਕਾਂ ਨੂੰ ਕਵੀ ਬਾਰੇ ਆਪਣੇ ਆਪ ਅੰਦਾਜ਼ਾ ਹੋ ਜਾਂਦਾ। ਤਾਂ ਵੀ ਜਿਹੜੀਆਂ ਪੰਗਤੀਆਂ ਉਨ੍ਹਾਂ ਨੇ ਦਿਤੀਆਂ ਹਨ ਉਨ੍ਹਾਂ ਤੋਂ ਵੀ ਕਵੀ ਦਾ ਦਸਮੇਸ਼ ਹੋਣਾ ਹੀ ਸਿਧ ਹੁੰਦਾ ਹੈ। ਜੇ ਗਿਆਨੀ ਜੀ ਨੇ ਕ੍ਰਿਸ਼ਨਾਵਾਤਾਰ ਆਪ ਸਾਰਾ ਨਹੀਂ ਪੜ੍ਹਿਆ ਤਾਂ ਹੇਠ ਲਿਖੀਆਂ ਲਾਈਨਾਂ ਪੜ੍ਹ ਲੈਣ ਤੇ ਪਾਠਕਾਂ ਦੇ ਨਾਲ ਨਾਲ ਆਪ ਵੀ ਆਪਣੀ ਛਾਤੀ ਤੇ ਹਥ ਰਖ ਕੇ ਫੈਸਲਾ ਕਰਨ ਕਿ ਅਜਿਹਾ ਕਵੀ ਕੌਣ ਹੋ ਸਕਦਾ ਹੈ?-

ਜਉ ਕਿਛੁ ਇੱਛ ਕਰੋਂ ਧਨ ਕੀ,
ਤਉ ਚਲਯੋ ਧਨੁ ਦੇਸਨ ਦੇਸ ਤੇ ਆਵੈ ॥
ਆਉ ਸਭ ਰਿਧਨਿ ਸਿਧਨ ਪੈ
ਹਮਰੋ ਨਹੀਂ ਨੈਕੁ ਹੀਯਾ ਲਲਚਾਵੈ ॥
ਅਉਰ ਸੁਨੋ ਕਛੁ ਜੋਗ ਬਿਖੈ
ਕਹਿ ਕਉਨ ਇਤੋ ਤਪੁ ਕੈ ਤਨ ਤਾਵੈ ॥
ਜੂਝਿ ਮਰੋਂ ਰਨ ਮੈ ਤਜਿ ਭੈ
ਤੁਮ ਤੇ ਪ੍ਰਭ ਰਾਮ ਇਹੈ ਬਰੁ ਪਾਵੈ ॥

ਜਾਂ ਫਿਰ-

ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ ਚਿੱਤ ਮੈਂ ਜੁਧੁ ਬਿਚਾਰੈ ॥
ਦੇਹ ਅਨਿਤ ਨਾ ਨਿਤ ਰਹੈ

ਜਸੁ ਨਾਵ ਚੜੈ ਭਵ ਸਾਗਰ ਤਾਰੈ ॥
ਧੀਰਜ ਧਾਮ ਬਨਾਇ ਇਹੈ ਤਨ,
ਬੁਧਿ ਸੁ ਦੀਪਕ ਜਿਉ ਉਜੀਆਰੈ ॥
ਗਿਆਨਹਿ ਕੀ ਬਢਨੀ ਮਨਹੁ ਹਾਥਿ ਲੈ
ਕਾਤਰਤਾ ਕੁਤਵਾਰ ਬੁਹਾਰੈ ॥ (ਕ੍ਰਿਸ਼ਨਾ ਅਵਤਾਰ)

ਸਪਸ਼ਟ ਹੈ ਕਿ ਉਪਰੋਕਤ ਉਚੇ ਆਦਰਸ਼ ਵਾਲਾ ਕਵੀ ਗੁਰੂ ਸਾਹਿਬ ਤੋਂ ਛੁਟ ਹੋਰ ਕੋਈ ਨਹੀਂ ਹੋ ਸਕਦਾ। ਡਾ. ਮਹੀਪ ਸਿੰਘ ਨੇ ਵੀ ਆਪਣੇ ਲੇਖ "ਦਸਮ ਗ੍ਰੰਥ ਦਾ ਰਚਨਾਕਾਰ" ਵਿੱਚ ਦਸਮ ਗ੍ਰੰਥ ਦੇ ਅੰਦਰ ਹੀ ਪ੍ਰਮਾਣਾਂ ਰਾਹੀਂ ਇਹ ਸਿੱਧ ਕੀਤਾ ਹੈ ਕਿ "ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀਆਂ ਕੁਝ ਰਚਨਾਵਾਂ ਵਿਚ ਸ਼ਿਯਾਮ-ਰਾਮ ਤੇ ਕਾਲ ਉਪਨਾਵਾਂ ਦਾ ਪ੍ਰਯੋਗ ਕੀਤਾ ਹੈ।"



# ਪ੍ਰਿਥਮ ਭਗਉਤੀ ਸਿਮਰ ਕੈ...

ਉਪਰੋਕਤ ਸਿਰਲੇਖ ਵਾਲੀ ਪੰਕਤੀ ਤੋਂ ਸਿੱਖ ਜਗਤ ਦਾ ਬੱਚਾ ਬੱਚਾ ਹੀ ਨਹੀਂ ਸਗੋਂ ਸੰਸਾਰ ਦਾ ਹਰ ਬਸ਼ਰ, ਜਿਸ ਦੀ ਸਾਂਝ ਸਿੱਖ ਸਮਾਜ ਨਾਲ ਹੈ, ਜਾਣੂੰ ਹੈ ਕਿਉਂਕਿ ਇਹ ਪੰਕਤੀ ਸਿਖ ਧਰਮ ਦੀ ਅਰਦਾਸਿ ਦਾ ਮੁਖ ਅੰਗ ਹੈ। ਇਸ ਵਿਚ ਸ੍ਰੀ ਭਗਉਤੀ ਜੀ ਨੂੰ ਸਿਮਰਨ ਤੋਂ ਬਾਅਦ ਨੌ ਗੁਰੂ ਸਾਹਿਬਾਨ ਨੂੰ ਸਿਮਰਿਆ ਹੈ ਤੇ ਵਡਿਆਈ ਕੀਤੀ ਹੈ। ਅੰਤਲੀ ਅੱਧੀ ਪੰਕਤੀ "ਸਭ ਥਾਂਈ ਹੋਇ ਸਹਾਇ' ਅੰਤਰੀਵ ਭਾਵਨਾ ਦਾ ਤੱਤਸਾਰ ਹੀ ਨਹੀਂ, ਧੁਰਾ ਹੈ।

ਇਹ ਰਚਨਾ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ, ਮਾਰਕੰਡੇ ਪੁਰਾਣ ਆਦਿ ਵਿਚੋਂ ਕਿਸੇ ਅਨਮਤੀ ਲਿਖਤ ਦਾ ਅਨੁਵਾਦ ਨਹੀਂ ਹੈ। ਜਿਵੇਂ ਕਿ ਪਹਿਲਾਂ ਵੀ ਸੰਕੇਤ ਕੀਤਾ ਗਿਆ ਹੈ ਕਿ ਇਸ ਅਰਦਾਸਿ ਦੇ ਆਰੰਭ ਵਿਚ 'ਭਗਉਤੀ' ਪਦ ਤੋਂ ਘ੍ਰਿਣਾ ਕਰਦੇ ਹੋਏ ਗਿ. ਭਾਗ ਸਿੰਘ ਜੀ ਅੰਬਾਲਾ ਨੇ ਆਪਣੀ ਪੁਸਤਕ "ਦਸਮ ਗ੍ਰੰਥ ਨਿਰਣੈ" ਵਿਚ ਹੇਠ ਲਿਖੇ ਕਿੰਤੂ ਕੀਤੇ ਹਨ-

ੳ) ਆਮ ਅਰਦਾਸੀਏ ਅਰਦਾਸ ਸਮੇਂ ਭਗਉਤੀ ਦੇ ਅਰਥ ਆਪਣੇ ਵੱਲੋਂ ਅਕਾਲ ਪੁਰਖ ਸਮਝਦੇ ਹੋਏ "ਪ੍ਰਥਮ ਭਗਉਤੀ ਸਿਮਰ ਕੈ..." ਉਚਾਰਨ ਕਰਦੇ ਹੋਏ ਭਾਵ ਮੂੰਹੋਂ ਤਾਂ 'ਭਗਉਤੀ' ਉਚਾਰਦੇ ਹਨ ਪਰ ਅੰਦਰੋਂ ਅੰਦਰੀ ਇਸ ਦਾ ਅਰਥ 'ਅਕਾਲ ਪੁਰਖ' ਅਨੁਭਵ ਕਰਦੇ ਹਨ।

ਅ) ਕੁਝ ਵੀਰ 'ਭਗਉਤੀ' ਦਾ ਅਰਥ 'ਸ੍ਰੀ ਸਾਹਿਬ (ਤਲਵਾਰ)' ਨਿਸਚੇ ਕਰਕੇ ਅਰਦਾਸਿ ਕਰਨ ਵੇਲੇ ਦੋਹਾਂ ਹੱਥਾਂ ਵਿੱਚ ਨੰਗੀ ਤਲਵਾਰ ਫੜ ਕੇ "ਪ੍ਰਥਮ ਭਗਉਤੀ ਸਿਮਰ ਕੈ..." ਉਚਰਦੇ ਹੋਏ ਉਚੇਚੇ ਤੌਰ ਤੇ "ਸ੍ਰੀ ਸਾਹਿਬ ਜੀ ਸਹਾਇ" ਵੀ ਕਹਿੰਦੇ ਹਨ।

ੲ) ਕਈ ਨਿਰਪੱਖ ਵਿਦਵਾਨ 'ਭਗਉਤੀ' ਦਾ ਸਿੱਧ ਪੱਧਰਾ ਅਰਥ ਭਗਵਤ ਦੇਵੀ ਭਾਵ ਦੁਰਗਾ ਦੇਵੀ ਜਾਣ ਕੇ

"ਪ੍ਰਥਮ ਭਗਉਤੀ ਸਿਮਰ ਕੈ..." ਦੀ ਥਾਵੇਂ "ਪ੍ਰਥਮ ਸਤਿਨਾਮ ਸਿਮਰ ਕੈ..." ਜਾਂ "ਆਦਿ ਸ੍ਰੀ ਨਿਰੰਕਾਰ ਅਬਿਨਾਸੀ ਸਿਮਰ ਕੈ..." ਉਚਾਰਦੇ ਹਨ, ਜਿਵੇਂ ਕਿ ਸ੍ਰੀ ਗੁਰੂ ਸਿੰਘ ਸਭਾ ਭਸੌੜ ਅਤੇ ਨਿਰੰਕਾਰੀ ਦਰਬਾਰ (ਰਾਵਲਪਿੰਡੀ ਵਾਲੇ) ਆਦਿ ਕਈ ਥਾਈਂ ਲਗਾਤਾਰ ਕਈ ਸਾਲਾਂ ਤੋਂ ਪ੍ਰਚਲਤ ਹੈ।

ਸ) ਕੁਝ ਗਿਣਤੀ ਉਨ੍ਹਾਂ ਡਰਾਕਲ ਵਿਦਵਾਨਾਂ ਦੀ ਵੀ ਹੈ ਜੋ 'ਭਗਉਤੀ' ਪਦ ਦਾ ਅਰਥ 'ਅਕਾਲ ਪੁਰਖ' ਸੁਪਨੇ ਵਿਚ ਵੀ ਨਹੀਂ ਮੰਨਦੇ, ਸਗੋਂ 'ਭਗਉਤੀ ਦੀ ਵਾਰ' ਦੇ ਚਲਦੇ ਪ੍ਰਕਰਣਕ ਆਧਾਰ ਉਤੇ ਨਿਰੋਲ 'ਦੁਰਗਾ' ਲਖਾਇਕ ਸਮਝਦੇ ਹਨ ਪਰ ਅਜਾਣ ਸ਼ਰਧਾਲੂਆਂ ਦੀ ਬਹੁਗਿਣਤੀ ਵੱਲੋਂ ਰੌਲਾ ਪਾਉਣ ਤੋਂ ਡਰਦਿਆਂ ਉਘੜ ਕੇ ਆਪਣੀ ਆਤਮਿਕ ਅਵਾਜ਼ ਪ੍ਰਗਟ ਕਰਨੋਂ ਝਿਜਕਦੇ ਹਨ ਜਿਨ੍ਹਾਂ ਵਿਚ ਇਸ ਹਥਲੀ ਪੁਸਤਕ ਦਾ ਲਿਖਾਰੀ ਵੀ ਕੁਝ ਸਮਾਂ ਮੋਹਰਲੀ ਕਤਾਰੇ ਰਿਹਾ ਹੈ।

ਹ) ਸੱਚ ਪੁਛੋਂ ਤਾਂ ਇਸ ਦੇਵੀ ਅਰਾਧਕ ਕਵੀ ਨੇ ਸ਼ਹਿਦ ਵਿਚ ਜ਼ਹਿਰ ਘੋਲ ਕੇ ਪਿਲਾਉਣ ਦੀ ਜੁਗਤੀ ਵਰਤੀ ਹੈ ਜੋ ਇਸ ਵਾਰ ਦੀ ਮੰਗਲਾ-ਚਰਣ ਰੂਪੀ ਪਹਿਲੀ (ਅਰਦਾਸਿ ਵਾਲੀ) ਪਉੜੀ ਵਿਚ ਨੌਵਾ ਪਾਤਸ਼ਾਹੀਆਂ ਦਾ ਪ੍ਰਭਾਵ ਪਾ ਕੇ ਵਿਚੋਂ ਵਿਚ ਸਾਨੂੰ ਭਗਉਤੀ (ਦੁਰਗਾ) ਦੇ ਲੜ ਲਾਉਣ ਦਾ ਜਤਨ ਕੀਤਾ ਹੈ ਅਤੇ ਕਿਸੇ ਹੱਦ ਤਕ ਇਹ ਜਤਨ ਸਫਲ ਵੀ ਹੋ ਚੁਕਾ ਹੈ ਕਿਉਂਕਿ 'ਭਗਉਤੀ' ਸ਼ਬਦ ਖ਼ਾਲਸੇ ਦੇ ਲੂੰ ਲੂੰ ਵਿਚ ਪ੍ਰਵੇਸ਼ ਕਰ ਚੁਕਿਆ ਹੈ।

ਕ) "ਪ੍ਰਥਮ ਭਗਉਤੀ ਸਿਮਰ ਕੈ..." ਤੋਂ ਆਰੰਭ ਕਰਕੇ ਵਿੱਚ ਵਿੱਚ ਨੌਂ ਗੁਰੂ ਸਾਹਿਬਾਨ ਨੂੰ ਵਡਿਆਇਆ ਹੋਇਆ ਹੈ ਫਿਰ ਅੰਤਲੀ ਤੁਕ ਵਿਚ ਵੀ ਸਪਸ਼ਟ ਲਿਖ ਦਿਤਾ ਹੈ "ਸਭ ਥਾਂਈਂ ਹੋਈ ਸਹਾਇ" ਭਾਵ ਭਗਉਤੀ ਅਸਾਂ ਦਸਾਂ ਗੁਰੂਆਂ ਦੀ ਹਰਿ ਥਾਵੇਂ ਸਹਾਇਕ ਹੋਈ ਅਰਥਾਤ ਦਸਾਂ ਹੀ ਗੁਰੂਆਂ ਦੀ ਹਰ ਥਾਵੇਂ ਭਗਵਤੀ (ਦੇਵੀ) ਨੇ ਸਹਾਇਤਾ ਕੀਤੀ।

ਖ) ਇਸ ਤੋਂ ਇਲਾਵਾ ਦਸਮ ਗ੍ਰੰਥ ਦੀਆਂ ਪੁਰਾਤਨ ਅਤੇ ਪ੍ਰਚਲਤ ਬੀੜਾਂ ਵਿੱਚ ਵੀ ਕਈ ਅੰਤਰ ਹਨ ਉਹ ਵੀ

ਲਿਖੇ ਹਨ, ਜਿਵੇਂ ਕਿ:-

| *ਪੁਰਾਤਨ ਬੀੜਾਂ ਵਿੱਚ* | *ਪ੍ਰਚਲਤ ਬੀੜਾਂ ਵਿੱਚ* |
|---|---|
| 1) ਰਾਮਦਾਸੈ ਹੋਈ ਸਹਾਇ। | 'ਹੋਈ' ਨੂੰ 'ਹੋਇ' ਵਿੱਚ ਬਦਲਿਆ ਹੈ। |
| 2) ਅਰਜਨ ਹਰਿਗੋਬਿੰਦ ਨੂੰ ਫੇਰ ਸਿਮਰੋ ਸ੍ਰੀ ਹਰਿਰਾਇ' ਪਾਠ ਹੈ। | 'ਫੇਰ' ਸ਼ਬਦ ਦੀ ਵਰਤੋਂ ਨਹੀਂ ਹੈ। |
| 3) 'ਤੇਗ ਬਹਾਦਰ ਸਿਮਰੀਐ...' | 'ਸਿਮਰੀਐ' ਦੀ ਥਾਵੇਂ 'ਸਿਮਰਿਐ' ਪਾਠ ਹੈ। |
| 4) 'ਸਭ ਥਾਂਈ ਹੋਈ ਸਹਾਇ'। | 'ਹੋਇ ਸਹਾਇ' ਕੀਤਾ ਹੋਇਆ ਹੈ। |

ਗਿ. ਭਾਗ ਸਿੰਘ ਜੀ ਦੀ ਲਿਖਤ ਦੇ ਪ੍ਰਤੀਕਰਮ ਵਿੱਚ ਇਸ ਵਿਸ਼ੇ ਤੇ ਗਿ. ਮਹਾਂ ਸਿੰਘ ਜੀ, ਐਡੀਟਰ, ਖ਼ਾਲਸਾ ਸਮਾਚਾਰ, ਸ੍ਰੀ ਅੰਮ੍ਰਿਤਸਰ ਸਾਹਿਬ, ਨੇ ਹੇਠ ਲਿਖੇ ਤਿੰਨ ਪ੍ਰਸ਼ਨ ਕੀਤੇ ਸਨ ਜਿਨ੍ਹਾਂ ਦਾ ਜ਼ਿਕਰ ਗਿਆਨੀ ਭਾਗ ਸਿੰਘ ਜੀ ਨੇ ਆਪਣੇ ਲੇਖ "ਦਸਮ ਗ੍ਰੰਥ ਬਾਰੇ ਸ਼ੰਕਿਆਂ ਦੇ ਉਤਰ" ਵਿੱਚ ਕੀਤਾ ਹੈ-

1) ਗਿਆਨੀ (ਭਾਗ ਸਿੰਘ) ਨੇ ਇਹ ਵੀ ਲਿਖਿਆ ਕਿ ਸਿੰਘ ਸਭਾ ਭਸੌੜ ਨੇ 'ਭਗਉਤੀ' ਦੀ ਥਾਵੇਂ 'ਸਤਿਨਾਮ' ਰਖ ਕੇ ਅਰਦਾਸਿ ਬਣਾਈ ਹੈ। ਸੋਚਣ ਵਾਲੀ ਗਲ ਇਹ ਹੈ ਕਿ ਕਿਸੇ ਕਵੀ ਦੀ ਰਚਨਾ ਦੀ ਇਕ ਪਉੜੀ ਜੋ ਵਿਤੰਡਾਵਾਦੀ ਮਤਰੂਕ ਸਮਝਦੇ ਹਨ, ਕੀ ਇਕੋ ਲਫ਼ਜ਼ ਬਦਲ ਕੇ ਬਾਕੀ ਵਰਤ ਲੈਣ ਨਾਲ ਇਹ ਮਤਰੂਕ ਨਹੀਂ ਰਹਿੰਦੀ?
2) ਜਦ 'ਚੰਡੀ ਦੀ ਵਾਰ' ਗੁਰੂ ਕ੍ਰਿਤ ਨਹੀਂ ਤੇ ਕਿਸੇ ਸਾਕਤ ਕਵੀ ਦੀ ਰਚਨਾ ਹੈ ਤਾਂ ਕੀ ਅਰਦਾਸਿ ਵਿਚ ਵਰਤਣੀ ਜਾਇਜ਼ ਹੈ? ਜੇ ਨਹੀਂ ਤਾਂ ਸਾਰੀ ਪਉੜੀ ਛੱਡਣੀ ਹੈ ਤਾਂ ਫਿਰ ਅਰਦਾਸਿ ਦੀ ਕੀ ਸ਼ਕਲ ਹੋਵੇਗੀ?
3) ਗਿ. ਭਾਗ ਸਿੰਘ ਜੀ ਨੇ ਲੇਖ ਵਿਚ ਸਪਸ਼ਟ ਨਹੀਂ ਕੀਤਾ ਕਿ ਉਹ ਅਰਦਾਸਿ ਵਿਚੋਂ ਸਿਰਫ਼ 'ਭਗਉਤੀ' ਲਫ਼ਜ਼ ਹੀ ਉਡਾਉਣਾ ਚਾਹੁੰਦੇ ਹਨ ਜਾਂ ਸਾਰੀ ਪਉੜੀ ਅਥਵਾ ਅਰਦਾਸਿ ਦੀ ਪ੍ਰਥਾ ਖ਼ਤਮ ਕਰਨਾ ਚਾਹੁੰਦੇ ਹਨ? (ਵੇਖੋ ਰਸਾਲਾ, 'ਗੁਰਮਤਿ ਮਿਸ਼ਨਰੀ-ਦਿੱਲੀ' (ਫਰਵਰੀ, 77) ਦਾ ਪੰ. 23-34)

ਉਕਤ ਸਵਾਲਾਂ ਦੇ ਉਤਰ ਜੋ ਗਿ. ਭਾਗ ਸਿੰਘ ਜੀ ਨੇ ਦਿੱਤੇ, ਉਹ ਵੀ ਪਾਠਕਾਂ ਦੀ ਦ੍ਰਿਸ਼ਟੀਗੋਚਰ ਕੀਤੇ ਜਾਂਦੇ ਹਨ-

ਗਿਆਨੀ ਮਹਾਂ ਸਿੰਘ ਜੀ ਨੂੰ ਸਪਸ਼ਟ ਤੌਰ ਤੇ ਦੱਸਿਆ ਜਾਂਦਾ ਹੈ ਕਿ ਅਰਦਾਸ ਦੀ ਪ੍ਰਥਾ ਕੋਈ ਗਿਆ-ਗਵਾਤਾ ਸਿੱਖ ਵੀ ਖ਼ਤਮ ਕਰਨੀ ਨਹੀਂ ਚਾਹੁੰਦਾ।

ਅਰਦਾਸਿ ਵਿਚ ਸਿੱਖ ਪੰਥ ਸਮੇਂ ਸਿਰ ਤਬਦੀਲੀ ਕਰਦਾ ਰਿਹਾ। ਜਿਵੇਂ ਚੌਹਾਂ ਤਖ਼ਤਾਂ ਦਾ ਨਾਮ ਮਗਰੋਂ ਲਿਖਿਆ ਗਿਆ ਹੈ ਅਤੇ ਸਮੂਹ ਸ਼ਹੀਦਾਂ ਦੀਆਂ ਕੁਰਬਾਨੀਆਂ ਤੇ ਨਨਕਾਣਾ ਸਾਹਿਬ ਦੇ ਖੁਲ੍ਹੇ ਦਰਸ਼ਨ ਦੀਦਾਰਿਆਂ ਲਈ ਬੇਨਤੀ . . . ਆਦਿ ਗੁਰੂ ਸਾਹਿਬਾਨ ਦੇ ਮਗਰੋਂ ਹੀ ਅਰਦਾਸਿ ਵਿਚ ਲਈਆਂ ਗਈਆਂ ਹਨ ਕਿਉਂਕਿ ਇਹ ਘਟਨਾਵਾਂ ਵੀ ਬਾਅਦ ਵਿਚ ਹੀ ਹੋਈਆਂ ਹਨ।

ਭਗਉਤੀ ਦੀ ਵਾਰ ਦੀ ਪਹਿਲੀ ਪਉੜੀ ਵੀ ਕਿਉਂਕਿ ਗੁਰਮਤਿ ਵਿਚਾਰ ਧਾਰਾ ਦੇ ਐਨ ਉਲਟ ਹੈ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਗਰੋਂ ਹੀ ਅਰਦਾਸਿ ਵਿੱਚ ਜੋੜੀ ਨਜ਼ਰ ਆਉਂਦੀ ਹੈ। ਇਸ ਲਈ ਇਸ ਉਤੇ ਦੁਬਾਰਾ ਵਿਚਾਰ ਕਰਨੀ ਬਣਦੀ ਹੈ। ਫਿਰ ਇਸ 'ਭਗਉਤੀ ਦੀ ਵਾਰ' ਦੀ ਪਹਿਲੀ ਪਉੜੀ ਸ਼ਬਦਾਂ (ਲਫ਼ਜ਼ਾਂ) ਦੇ ਰੂਪ ਵਿੱਚ ਵੀ ਬਦਲੀ ਕਰ ਲਈ ਗਈ ਹੈ। ਹਥ-ਲਿਖਤ ਦਸਮ ਗ੍ਰੰਥ ਦੇ ਖਰੜਿਆਂ ਵਿਚ ਅਤੇ ਅਜੋਕੀ ਅਰਦਾਸਿ ਵਿਚਲੀ ਇਸ ਪਉੜੀ ਵਿੱਚ ਲਗਾਂ ਮਾਤਰਾਂ ਅਤੇ ਬਿੰਦਿਆਂ ਆਦਿ ਦੇ ਕਈ ਫਰਕ ਹਨ। ਇੰਨੇ ਫਰਕ ਪਾਉਣ ਮਗਰੋਂ ਵੀ ਇਸ ਸਮੁੱਚੀ ਪਉੜੀ ਦਾ ਕੋਈ ਅਰਥ ਨਹੀਂ ਨਿਕਲਦਾ।

ਗਿ. ਭਾਗ ਸਿੰਘ ਜੀ ਦਾ ਉਪਰੋਕਤ ਜਵਾਬ ਪੜ੍ਹ ਕੇ ਪਾਠਕ ਆਪ ਹੀ ਅਨੁਮਾਨ ਲਾ ਲੈਣ ਕਿ ਕੀ ਇਹ 'ਸੁਆਲ ਗੰਦਮ' ਤੇ 'ਜਵਾਬ ਚਣਾ' ਵਾਲੀ ਗੱਲ ਨਹੀਂ? ਗਿ. ਮਹਾਂ ਸਿੰਘ ਜੀ ਨੇ ਜੋ ਬੁਨਿਆਦੀ ਸੁਆਲ ਰਖੇ ਸਨ ਉਨ੍ਹਾਂ ਦਾ ਉਤਰ ਗਿ. ਭਾਗ ਸਿੰਘ ਜੀ ਪਾਸੋਂ ਨਹੀਂ ਦਿੱਤਾ ਗਿਆ। ਹੁਣ ਤਾਂ ਕੀ ਕਈ ਜਨਮ ਪਾ ਕੇ ਵੀ ਇਨ੍ਹਾਂ ਗਲਾਂ ਦਾ ਜੁਆਬ ਨਹੀਂ ਦਿੱਤਾ ਜਾ ਸਕਦਾ। ਗਿਆਨੀ ਭਾਗ ਸਿੰਘ ਜੀ ਨੇ ਆਪਣੀ ਫੋਕੀ ਵਿਦਿਆ ਦਾ ਤਸਲਤ ਜਮਾਉਣ ਹਿਤ ਗਿਆਨੀ ਮਹਾਂ ਸਿੰਘ ਜੀ ਅੰਮ੍ਰਿਤਸਰ ਨੂੰ ਕੁਝ ਸੁਝਾਉ ਵੀ ਦਿੱਤੇ ਹਨ।

"ਹੋਰ ਵੇਖੋ, ਸਰਦਾਰ ਸ਼ਮਸ਼ੇਰ ਸਿੰਘ ਜੀ ਅਸ਼ੋਕ ਵਲੋਂ ਲਿਖੇ ਟਰੈਕਟ 'ਦਸਮ ਗ੍ਰੰਥ ਬਾਰੇ' ਵਿਚੋਂ। ਨਹੀਂ ਤੇ ਪੜ੍ਹੋ ਡਾਕਟਰ ਰਤਨ ਸਿੰਘ ਜੱਗੀ ਦੀ ਲਿਖੀ ਪੁਸਤਕ 'ਦਸਮ ਗਰੰਥ ਦਾ ਕ੍ਰਿਤ੍ਰਿਤਵ' ਅਤੇ 'ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ'। ਫਿਰ

ਕਰਤਾਰ ਸਿੰਘ ਜੀ ਬਾੜੀ ਦੇ ਭਗਉਤੀ ਸਬੰਧੀ ਵਿਚਾਰ। ਅੰਤ ਵਿਚ ਗਿਆਨੀ ਮਹਾਂ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ ਕਿ ਭਗਉਤੀ ਦੇ ਪੱਖ ਵਿਚ ਦਲੀਲਬਾਜ਼ੀ (ਕਿਆਸ ਅਰਾਈਆਂ) ਤੋਂ ਕੰਮ ਲੈਣ ਦੀ ਥਾਵੇਂ ਦਸਮ ਗਰੰਥ ਵਿਚਲੇ ਪ੍ਰਮਾਣਾਂ ਜਾਂ ਹੋਰ ਪ੍ਰਮਾਣੀਕ ਗ੍ਰੰਥਾਂ ਵਿਚੋਂ ਠੋਸ ਪ੍ਰਮਾਣ ਦੇ ਕੇ ਮੇਰੇ ਵਿਚਾਰਾਂ ਦਾ ਖੰਡਨ ਕਰਨ।"

ਕੁਰਬਾਨ ਜਾਈਏ ਉਨ੍ਹਾਂ ਤੱਤਾਂ ਦੇ ਜਿਨ੍ਹਾਂ ਤੋਂ ਗਿਆਨੀ ਭਾਗ ਸਿੰਘ ਜੀ ਦੀ ਮਤਿ ਬਣੀ ਹੋਈ ਹੈ ਕਿਉਂਕਿ ਦੂਜੇ ਦੀ ਗੱਲ ਸੁਣੇ ਸਮਝੇ ਬਿਨਾਂ ਆਪਣੀ ਹੀ ਰਟ ਲਾਈ ਜਾਂਦੇ ਹਨ। 'ਪ੍ਰਿਥਮ ਭਗਉਤੀ' ਵਾਲੀ ਪਉੜੀ ਬਾਰੇ ਉਨ੍ਹਾਂ ਵਲੋਂ ਲਿਖਣਾ ਕਿ "ਇਹ ਗੁਰਮਤਿ ਵਿਚਾਰਧਾਰਾ ਦੇ ਐਨ ਉਲਟ ਹੈ ਤੇ ਇੰਨੇ ਫਰਕ ਪਾਉਣ ਤੇ ਵੀ ਇਸ ਸਮੁੱਚੀ ਪਉੜੀ ਦਾ ਕੋਈ ਅਰਥ ਨਹੀਂ ਨਿਕਲਦਾ" ਇਹ ਪ੍ਰਗਟ ਕਰਦਾ ਹੈ ਕਿ ਹੁਣ ਤਕ ਆਪ ਜੀ ਅਗਿਆਨਤਾ ਦੀ ਨੀਂਦ ਵਿਚ ਹੀ ਸੁੱਤੇ ਰਹੇ ਤੇ ਹੁਣ ਕੁਝ ਵਿਦਵਾਨਾਂ ਨੇ ਜਿਨ੍ਹਾਂ ਦੀਆਂ ਪੁਸਤਕਾਂ ਦਾ ਹਵਾਲਾ ਆਪ ਦੇ ਰਹੇ ਹਨ, ਨੇ ਗਿਆਨ ਕਲਾ ਬਖ਼ਸ਼ ਕੇ ਆਪ ਨੂੰ ਜਗਾਇਆ ਹੈ।

ਗਿਆਨੀ ਜੀ ਦੇ ਪਹਿਲੇ ਸ਼ੰਕੇ ਬਾਰੇ ਨਿਸ਼ਾ ਤਾਂ ਪਿਛੇ 'ਭਗਉਤੀ' ਪਦ ਦੇ ਵਿਸਥਾਰ ਪੂਰਬਕ ਦਿੱਤੇ ਗਏ ਪ੍ਰਮਾਣੀਕ ਅਰਥ ਪੜ੍ਹ ਕੇ ਹੋ ਜਾਣੀ ਚਾਹੀਦੀ ਹੈ ਜਿਥੇ ਸਿੱਧ ਕੀਤਾ ਗਿਆ ਹੈ ਕਿ 'ਭਗਉਤੀ' ਪਦ ਆਦਿ-ਸ਼ਕਤੀ ਅਥਵਾ ਅਕਾਲ ਪੁਰਖ ਦਾ ਬੋਧਿਕ ਹੈ। ਆਪ ਦਾ ਇਹ ਲਿਖਣਾ ਕਿ ਆਮ ਅਰਦਾਸੀਏ ਅਰਦਾਸਿ ਸਮੇਂ 'ਭਗਉਤੀ' ਦਾ ਅਰਥ 'ਆਪਣੇ ਵਲੋਂ ਅਕਾਲ ਪੁਰਖ' ਸਮਝ ਕੇ ਅਰਦਾਸਿ ਕਰਦੇ ਹਨ ਨਿਰਮੂਲ ਹੈ ਜਦੋਂ ਕਿ ਇਸ ਪਦ ਦਾ ਅਰਥ ਹੈ ਹੀ 'ਅਕਾਲ ਪੁਰਖ'। ਪਹਿਲਾਂ ਵੀ ਇਹੋ ਅਰਥ ਸੀ ਅਤੇ ਹੁਣ ਵੀ ਇਹੋ ਹੈ। ਹਾਂ, ਕੋਈ ਵਿਸ਼ੇਸ਼ ਅਰਦਾਸੀਏ ਸਿੰਘਾਂ ਦੇ ਨਾਵਾਂ ਦੀ ਸੂਚੀ, ਜੋ ਇਹ ਅਰਥ ਨਹੀਂ ਸਮਝਦੇ, ਜੇ ਗਿਆਨੀ ਜੀ ਭੇਜਣ ਦੀ ਕਿਰਪਾਲਤਾ ਕਰਦੇ ਤਾਂ ਉਨ੍ਹਾਂ ਦੇ ਸ਼ੁਭ ਵਿਚਾਰਾਂ ਤੋਂ ਲਾਭ ਪ੍ਰਾਪਤ ਕਰਨ ਦਾ ਯਤਨ ਕੀਤਾ ਜਾਂਦਾ। ਅਸਲ ਵਿੱਚ 'ਭਗਉਤੀ' ਪਦ ਦਾ ਅਰਥ ਹੈ ਹੀ 'ਅਕਾਲ ਪੁਰਖ' ਪਰ ਗਿਆਨੀ ਜੀ ਆਪ ਹੀ ਧਿੰਗੋ-ਜ਼ੋਰੀ ਇਸ ਦਾ ਅਰਥ 'ਦੇਵੀ' ਸਿੱਧ ਕਰਦੇ ਹੋਏ ਸਿਖਾਂ ਨੂੰ ਦੇਵੀ-ਪੂਜਕ ਬਣਾਉਣ ਦਾ ਦੋਸ਼ ਆਪਣੇ ਸਿਰ ਲੈ ਰਹੇ ਹਨ।

ਉਨ੍ਹਾਂ ਦੇ ਸ਼ੰਕਾ 'ਅ' ਬਾਰੇ ਇਹੋ ਕਿਹਾ ਜਾ ਸਕਦਾ ਹੈ ਕਿ ਉਹ ਸ਼ਾਇਦ ਆਪਣੇ ਆਪ ਨੂੰ ਅੰਤਰਜਾਮੀ ਪ੍ਰਗਟ ਕਰ ਰਹੇ ਹਨ ਕਿਉਂਕਿ ਉਨ੍ਹਾਂ ਦੇ ਆਪਣੇ ਭਾਣੇ ਅਰਦਾਸੀਏ ਦਾ "ਸ੍ਰੀ ਸਾਹਿਬ ਜੀ ਸਹਾਇ" ਤੋਂ ਭਾਵ ਕ੍ਰਿਪਾਨ ਤੋਂ ਹੁੰਦਾ ਹੈ। ਪਰ ਇਉਂ ਜਾਪਦਾ ਹੈ ਕਿ ਉਨ੍ਹਾਂ ਦੀ ਬਿਬੇਕ ਬੁਧੀ ਤੇ ਪੜਦਾ ਪਿਆ ਹੋਣ ਕਰਕੇ ਉਨ੍ਹਾਂ ਨੂੰ ਭਰਮ ਭੁਲੇਖਾ ਪਿਆ ਹੈ। 'ਭਗਉਤੀ' ਦੀ ਨਿਆਈਂ ਗੁਰਸਿਖ ਵੀਰ 'ਸ੍ਰੀ ਸਾਹਿਬ' ਨੂੰ ਵੀ ਸ਼ਕਤੀ ਦਾ ਬਿੰਬ ਮੰਨਦੇ ਹਨ ਪਰ ਉਨ੍ਹਾਂ ਅੰਦਰ ਅਰਦਾਸਿ ਸਮੇਂ 'ਭਗਉਤੀ ਜਾਂ ਕਿਰਪਾਨ' ਦੇ ਅੱਖਰੀ ਅਰਥਾਂ ਦੀ ਭਾਵਨਾ ਕਤਈ ਨਹੀਂ ਹੁੰਦੀ। ਬਿਬੇਕ ਬੁੱਧੀ ਤੋਂ ਹੀਣੇ ਜਾਂ ਗੁਰੂ ਸਾਹਿਬ ਦੇ ਸਮੁੱਚੇ ਜੀਵਨ ਨੂੰ ਨ ਸਮਝ ਸਕਣ ਵਾਲੇ ਅਰਦਾਸੀਏ ਤਾਂ ਗਿਆਨੀ ਜੀ ਦੇ ਝਾਂਸੇ ਵਿਚ ਫਸ ਕੇ ਬੇਸ਼ਕ ਉਨ੍ਹਾਂ ਦੀ ਵਿਚਾਰ ਮੰਨਣ ਲਈ ਤਿਆਰ ਹੋ ਜਾਣ ਪਰ ਸੂਝਵਾਨ ਸਿੱਖ ਆਪ ਦੇ ਵਿਚਾਰਾਂ ਨਾਲ ਕਤਈ ਸਹਿਮਤ ਨਹੀਂ ਹੋਣਗੇ।

ਗਿਆਨੀ ਜੀ ਵਲੋਂ 'ੲ' ਤੇ ਦਿਤੇ ਗਏ ਸ਼ੰਕੇ- "ਭਸੌੜ ਸਿੰਘ ਸਭਾ ਤੇ ਨਿਰੰਕਾਰੀ ਦਰਬਾਰ ਰਾਵਲਪਿੰਡੀ" ਵਾਲੇ 'ਭਗਉਤੀ' ਪਦ ਬਦਲ ਕੇ 'ਸਤਿਨਾਮੁ' ਤੇ "ਆਦਿ ਸ੍ਰੀ ਨਿਰੰਕਾਰ ਅਬਿਨਾਸ਼ੀ ਸਿਮਰ ਕੈ..." ਉਚਾਰਦੇ ਹਨ, ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਇਹ ਇਕ ਪ੍ਰਕਾਰ ਦੀ ਢੀਠਤਾਈ ਹੈ। ਜਦੋਂ ਸਮੁੱਚਾ ਖ਼ਾਲਸਾ ਪੰਥ ਪੁਰਾਤਨ ਸਮੇਂ ਤੋਂ ਪ੍ਰਮਾਣੀਕ ਅਰਦਾਸਿ ਕਰਦਾ ਆ ਰਿਹਾ ਹੈ ਤੇ ਮੰਨਦਾ ਆਇਆ ਹੈ ਤਾਂ ਇਹ ਵਿਚਾਰ ਸਿਵਾਇ ਆਪਣੀ ਵੱਖਰੀ ਹੋਂਦ ਦਰਸਾਉਣ ਦੇ, ਹੋਰ ਕੁਝ ਨਹੀਂ। ਇਸ ਬਾਰੇ ਵਿਸਥਾਰ ਸਹਿਤ ਜੋ ਉਤਰ ਪੰਥ ਦੇ ਧੁਰੰਦਰ ਵਿਦਵਾਨ ਪੰ. ਕਰਤਾਰ ਸਿੰਘ ਜੀ ਦਾਖਾ ਵਲੋਂ ਲਿਖੀ ਪੁਸਤਕ 'ਭਗਉਤੀ ਮੰਡਨ' ਵਿਚ ਦਿਤੇ ਹਨ ਪਾਠਕਾਂ ਅਤੇ ਵਿਦਵਾਨ ਸੱਜਣਾਂ ਦੇ ਵਾਚਣ ਯੋਗ ਹਨ। ਗਿਆਨੀ ਜੀ ਨੇ ਇਸ ਸੰਬੰਧ ਵਿਚ ਜਿਹੜੀ ਸਭਾ ਦਾ ਹਵਾਲਾ ਦਿੱਤਾ ਹੈ, ਸਿਖ ਜਗਤ ਵਿਚ ਉਹ 'ਭਸੂੜੀਏ' ਕਰਕੇ ਹੀ ਜਾਣੇ ਜਾਂਦੇ ਹਨ ਕਿਉਂਕਿ ਉਹ ਤਾਂ ਭਗਤ ਬਾਣੀ ਨੂੰ ਗੁਰਬਾਣੀ ਹੀ ਨਹੀਂ ਸਮਝਦੇ ਅਤੇ ਇਸ ਪ੍ਰਕਾਰ ਦਾ ਵਾਦ-ਵਿਵਾਦ ਖੜਾ ਕਰੀ ਰਖਦੇ ਹਨ। ਆਪਣੀ ਝੂਠੀ ਭਸੂੜੀ ਨੂੰ ਠੀਕ ਸਿਧ ਕਰਨ ਹਿਤ ਉਨ੍ਹਾਂ ਨੇ ਇਕ ਵਾਰੀ ਭਗਤ ਬਾਣੀ ਤੋਂ ਬਿਨਾ ਇਕ ਬੀੜ ਲਿਖ ਕੇ ਭੌਂਹ (ਤੂੜੀ) ਵਿਚ ਵੀ ਦੱਬ ਦਿੱਤੀ

ਸੀ। ਪਰ ਉਨ੍ਹਾਂ ਦਾ ਇਹ ਫੋਕਾ ਕਾਰਤੂਸ ਕੁਝ ਨ ਕਰ ਸਕਿਆ। 'ਗੁਰਮੁਖੀ ਕੋਰਸ' ਦੇ ਨਾਂ ਹੇਠਾਂ ਬਾਣੀ ਦੀਆਂ ਜੋ ਪੋਥੀਆਂ ਆਪ ਨੇ ਪ੍ਰਕਾਸ਼ਤ ਕਰਵਾਈਆਂ ਸਨ, ਸਰਕਾਰ ਨੇ ਪੰਥਕ ਜਜ਼ਬੇ ਨੂੰ ਮੁਖ ਰਖਦੇ ਹੋਏ ਜ਼ਬਤ ਕਰ ਲਈਆਂ ਸਨ। ਬਾਬੂ ਤੇਜਾ ਸਿੰਘ, ਜਿਨ੍ਹਾਂ ਵਿਰੁਧ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮਾ ਵੀ ਜਾਰੀ ਹੋਇਆ ਸੀ, ਦੀ ਮ੍ਰਿਤੂ ਉਪਰੰਤ ਇਸ ਭਸੌੜ ਸਭਾ ਦਾ ਭੋਗ ਹੀ ਪੈ ਚੁਕਾ ਹੈ।

ਜਿਥੋਂ ਤੱਕ ਰਾਵਲਪਿੰਡੀ ਵਾਲੇ ਨਿਰੰਕਾਰੀ ਵੀਰਾਂ ਦਾ 'ਭਗਉਤੀ' ਦੀ ਥਾਵੇਂ 'ਨਿਰੰਕਾਰ' ਸ਼ਬਦ ਪੜ੍ਹਨ ਦਾ ਸਬੰਧ ਹੈ, ਇਹ ਕੇਵਲ ਨਿਰੰਕਾਰ' ਸ਼ਬਦ ਨਾਲ ਪਿਆਰ ਕਰਨ ਕਰਕੇ ਹੀ ਹੈ, ਹੋਰ ਕੁਝ ਨਹੀਂ। ਇਹ ਵੀ ਇਸ ਕਰਕੇ ਕਿ "ਬਾਬਾ ਦਿਆਲ ਜੀ ਆਮ ਕਿਹਾ ਕਰਦੇ ਸਨ 'ਆਖੋ ਭਾਈ ਧੰਨ ਨਿਰੰਕਾਰ। ਜੋ ਦੇਹ ਧਾਰੀ ਸਭ ਖੁਆਰ . . .।" ਇਸੇ ਕਰਕੇ ਇਨ੍ਹਾਂ ਵਿਚ ਨਿਰੰਕਾਰ ਸ਼ਬਦ ਦੀ ਆਮ ਵਰਤੋਂ ਹੋ ਗਈ ਹੈ। ਵੈਸੇ ਨਿਰੰਕਾਰੀ ਦਰਬਾਰ ਵਲੋਂ 'ਭਗਉਤੀ' ਪਦ ਬਾਰੇ ਵਾਦ-ਵਿਵਾਦ ਕਰਦੇ ਕਦੇ ਨਹੀਂ ਸੁਣੇ। ਸਗੋਂ ਬਹੁਤੇ ਨਿਰੰਕਾਰੀ ਸਜਣ ਪੰਥ ਵਲੋਂ ਨਿਸਚਿਤ ਅਰਦਾਸਿ ਹੀ ਕਰਦੇ ਹਨ। ਸੋ, ਗਿਆਨੀ ਭਾਗ ਸਿੰਘ ਜੀ ਦੀ ਇਹ ਤਾਂ ਇਕ ਫੋਕੀ ਜਿਹੀ ਦਲੀਲ ਹੈ। ਭਲਾ ਜੇ ਆਪ ਦੀ ਲਿਖਤ ਅਨੁਸਾਰ ਮੰਨ ਵੀ ਲਿਆ ਜਾਏ ਤਾਂ ਕੀ ਇਨ੍ਹਾਂ ਦੇ ਜਥੇਬੰਦੀਆਂ ਦੇ ਨਿਜੀ ਆਸ਼ੇ ਜਾਂ ਗਿਆਨੀ ਜੀ ਦੀ ਪ੍ਰੋੜਤਾ ਨਾਲ ਪੰਥ ਵਿਚ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਅਰਦਾਸਿ ਵਿਚ ਅਦਲਾ ਬਦਲੀ ਹੋ ਜਾਵੇਗੀ? ਕਦਾਚਿਤ ਨਹੀਂ। ਅਜਿਹੀਆਂ ਛੋਟੀਆਂ ਮੋਟੀਆਂ ਜਥੇਬੰਦੀਆਂ ਖ਼ਾਲਸਾ ਪੰਥ ਦਾ ਅੰਗ ਹੋ ਸਕਦੀਆਂ ਹਨ, ਸਮੁੱਚਾ ਪੰਥ ਨਹੀਂ। ਖ਼ਾਲਸਾ ਪੰਥ ਦੀ ਮਰਯਾਦਾ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਮਰਯਾਦਾ ਅਨੁਸਾਰ ਹੀ ਹੁੰਦੀ ਹੈ।

ਬਾਕੀ ਰਹੀ ਗੱਲ ਨਿਜੀ ਪੂਜਾ ਪ੍ਰਤਿਸ਼ਟਾ ਵਾਲਿਆਂ ਦੀ, ਉਹ ਗੁਰਬਾਣੀ ਦੀ ਚੋਰੀ ਕਰਕੇ, ਅੱਖਰਾਂ ਨੂੰ ਤੋੜ ਮੋੜ ਕੇ ਆਪਣਾ ਉੱਲੂ ਸਿਧਾ ਕਰਦੇ ਰਹੇ ਹਨ ਤੇ ਹੁਣ ਵੀ ਕਰੀ ਜਾਂਦੇ ਹਨ। ਅਜੇਹਿਆਂ ਪ੍ਰਤੀ ਸੱਚੀ ਦਰਗਾਹ ਵਿਚ ਯੋਗ ਦੰਡ ਮਿਲਣ ਬਾਰੇ ਗੁਰਵਾਕ ਸਪਸ਼ਟ ਹੈ:-

ਨਾਨਕ, ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ ॥

ਥਾਉ ਨ ਪਾਇਨਿ ਕੂੜਿਆਰ, ਮੁਹਿ ਕਾਲੈ ਦੋਜਕਿ ਚਾਲਿਆ॥...

ਫਿਰ ਗਿਆਨੀ ਜੀ ਨੇ ਭਸੌੜੀਆਂ ਤੇ ਨਿਰੰਕਾਰੀਆਂ ਦੀ ਮਿਸਾਲ ਦਿੱਤੀ ਹੈ। ਇਉਂ ਜਾਪਦਾ ਹੈ ਕਿ ਗਿਆਨੀ ਜੀ ਉਨ੍ਹਾਂ ਦੀ ਬਾਕੀ ਮਰਯਾਦਾ ਵੀ ਪ੍ਰਮਾਣੀਕ ਸਮਝਦੇ ਹੋਣਗੇ। ਜੇ ਸਮਝਦੇ ਹਨ ਤਾਂ ਕੀ ਭਗਤ ਬਾਣੀ ਤੋਂ ਬਿਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਪ੍ਰਕਾਸ਼ ਕਰਨ ਲਈ ਤਿਆਰ ਹਨ? ਜਾਂ ਨਿਰੰਕਾਰੀਆਂ ਵਾਂਗ ਅਰਦਾਸਿ ਵਿਚ 15 ਗੁਰੂਆਂ ਦੇ ਨਾਂ ਲੈਣ ਨੂੰ ਤਿਆਰ ਹਨ? ਜੇ ਉਨ੍ਹਾਂ ਦਾ ਉਤਰ ਹਾਂ ਵਿਚ ਹੋਵੇ ਤਾਂ ਉਹ ਤੱਤ ਖ਼ਾਲਸੇ ਦੀ ਪਦਵੀ ਦੇ ਅਧਿਕਾਰੀ ਨਹੀਂ ਅਤੇ ਜੇ ਉਨ੍ਹਾਂ ਦਾ ਉਤਰ ਨਾਂਹ ਵਿਚ ਹੋਵੇ ਤਾਂ ਉਨ੍ਹਾਂ ਦੀ ਮਿਸਾਲ ਕਿਉਂ ਦਿੰਦੇ ਹਨ? ਜੋ ਪਹਿਲਾਂ ਹੀ ਮਨਮੁਖ ਹੋਣ ਉਨ੍ਹਾਂ ਦੀ ਮਰਯਾਦਾ ਨੂੰ ਆਪਣੀ ਦਲੀਲ ਲਈ ਵਰਤਣਾ ਗਿਆਨੀ ਜੀ ਦੀ ਦਿਮਾਗ਼ੀ ਕਾਢ ਹੈ।

ਗਿਆਨੀ ਜੀ ਨੇ ਜੋ ਚੌਥਾ ਕਿੰਤੂ ਕੀਤਾ ਹੈ ਉਹ ਬਹੁਤਾ ਹੀ ਧਿਆਨ ਯੋਗ ਹੈ। ਉਹ ਕਿਹੜੇ ਡਰਾਕਲ ਵਿਦਵਾਨ ਹਨ, ਉਨ੍ਹਾਂ ਦਾ ਥਹੁ ਟਿਕਾਣਾ ਉਨ੍ਹਾਂ ਨੇ ਨਹੀਂ ਦਿੱਤਾ ਸਿਵਾਇ ਆਪਣੇ ਆਪ ਦੇ। ਧਿਆਨ ਯੋਗ ਗੱਲ ਇਹ ਹੈ ਕਿ ਜਿਹੜਾ ਲਿਖਾਰੀ ਆਪਣੇ ਆਪ ਨੂੰ ਡਰਾਕਲ ਵਿਦਵਾਨ ਕਹਿੰਦਾ ਹੈ ਉਸ ਦੀ ਰਚਨਾ ਕਿਤਨੀ ਕੁ ਭਰੋਸੇ ਯੋਗ ਹੋ ਸਕਦੀ ਹੈ। ਜੇ ਵਿਦਵਤਾ ਅਜਿਹੀ ਹੀ ਹੈ ਜਿਸ ਦਾ ਨਮੂਨਾ ਉਨ੍ਹਾਂ ਨੇ ਪੇਸ਼ ਕੀਤਾ ਹੈ ਤਾਂ ਅਜਿਹੀ ਵਿਦਵਤਾ ਨੂੰ ਦੂਰੋਂ ਹੀ ਨਮਸਕਾਰਾਂ। ਫਿਰ ਜਿਹੜਾ ਲਿਖਾਰੀ ਆਪਣੇ ਆਪ ਨੂੰ ਡਰਾਕਲ ਕਹਿੰਦਾ ਹੈ, ਕੀ ਜਾਣੀਏ ਕਿਸੇ ਲਾਲਚ ਵਿਚ ਫਸ ਕੇ ਨਵਾਂ ਪੈਂਤੜਾ ਹੀ ਨਾ ਬਦਲਿਆ ਹੋਵੇ। ਇਹ ਤਾਂ ਹੋ ਸਕਦਾ ਹੈ ਕਿ ਕਿਸੇ ਲਿਖਾਰੀ ਦਾ ਵਿਚਾਰ, ਵਿਚਾਰ-ਵਟਾਂਦਰੇ ਤੋਂ ਬਾਅਦ ਬਦਲ ਜਾਵੇ ਪਰ ਉਹ ਡਰ ਕੇ ਆਪਣੀ ਆਤਮਾ ਦੀ ਆਵਾਜ਼ ਨੂੰ ਕਿਸੇ ਲਾਲਚ ਅਧੀਨ ਕਰਕੇ ਵੀ ਅਜਿਹਾ ਕਰ ਸਕਦਾ ਹੈ।

ਪੰਜਵੇਂ ਕਿੰਤੂ ਵਿਚ ਗਿਆਨੀ ਜੀ ਕਹਿੰਦੇ ਹਨ ਕਿ ਇਸ ਦੇਵੀ ਅਰਾਧਕ ਕਵੀ ਨੇ ਸ਼ਹਿਦ ਵਿਚ ਜ਼ਹਿਰ ਘੋਲ ਕੇ ਪਿਲਾਉਣ ਦੀ ਜੁਗਤੀ ਵਰਤੀ ਹੈ ਤੇ ਕਿਸੇ ਹਦ ਤਕ ਉਹ ਸਫਲ ਵੀ ਹੋ ਚੁਕਾ ਹੈ ਕਿਉਂਕਿ ਭਗਉਤੀ ਸ਼ਬਦ ਖ਼ਾਲਸੇ ਦੇ ਰੂੰ ਰੂੰ ਵਿਚ ਰਚ ਚੁਕਾ ਹੈ। ਅਸਲ ਵਿਚ ਗਿਆਨੀ ਜੀ ਉਤੇ ਤੁਲਸੀ ਜੀ ਦਾ ਇਹ ਵਾਕ ਪੂਰੀ ਤਰ੍ਹਾਂ ਢੁਕਦਾ ਹੈ:-

ਸਗਲ ਪਦਾਰਥ ਹੈਂ ਜਗ ਮਾਹੀਂ,

ਭਾਗ ਹੀਨ ਨਰ ਪਾਵਤ ਨਾਹੀਂ।

ਸਾਹਿਬਾਂ ਨੇ ਆਪਣੇ ਸਿਖਾਂ ਨੂੰ ਅਮਰ ਜੀਵਨ ਦੇਣ ਲਈ ਅੰਮ੍ਰਿਤ ਬਖ਼ਸ਼ਿਆ ਹੈ। ਅੰਮ੍ਰਿਤ ਦੀ ਤਿਆਰੀ ਵਿਚ ਵਾਰ ਵਾਰ ਅਰਦਾਸ ਹੁੰਦੀ ਹੈ ਤੇ ਭਗਉਤੀ ਦੇ ਰੂਪ ਵਿਚ ਵਾਹਿਗੁਰੂ ਨੂੰ ਸਿਮਰਿਆ ਜਾਂਦਾ ਹੈ ਪਰ ਇਹ ਸ਼ਬਦ ਗਿਆਨੀ ਜੀ ਨੂੰ ਜ਼ਹਿਰ ਭਾਸਦਾ ਹੈ। ਜਿਵੇਂ ਕਿ ਆਰੰਭ ਵਿਚ ਦੱਸਿਆ ਹੈ ਕਿ ਸਿਖ ਮਰਯਾਦਾ ਅਰਦਾਸ ਤੋਂ ਆਰੰਭ ਹੋ ਕੇ ਅਰਦਾਸ ਤੇ ਹੀ ਖਤਮ ਹੁੰਦੀ ਹੈ ਤਾਂ ਫਿਰ ਕਿਉਂ ਨਾ ਇਸ ਦੀ ਪਹਿਲੀ ਪਉੜੀ ਦਾ ਪਹਿਲਾ ਸ਼ਬਦ "ਪ੍ਰਿਥਮ ਭਗਉਤੀ ਸਿਮਰ ਕੈ..." ਸਿਖਾਂ ਦੇ ਲੂੰ ਲੂੰ ਵਿਚ ਰਚੇ? ਗਿਆਨੀ ਜੀ ਜਿਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅਸਿਧੇ ਰੂਪ ਵਿਚ ਦੇਵੀ-ਅਰਾਧਕ ਕਵੀ ਦੱਸਣ ਦਾ ਬਜਰ ਪਾਪ ਕਰ ਰਹੇ ਹਨ ਉਥੇ ਸ਼ਹਿਦ ਨੂੰ ਜ਼ਹਿਰ ਸਮਝ ਕੇ ਉਸ ਤੋਂ ਹੀਣੇ ਹੋ ਰਹੇ ਹਨ। ਗਿਆਨੀ ਜੀ ਮੰਨਦੇ ਹਨ ਕਿ ਇਹ ਸ਼ਬਦ ਖ਼ਾਲਸੇ ਦੇ ਲੂੰ ਲੂੰ ਵਿਚ ਰਚ ਗਿਆ ਹੈ, ਇਹ ਇਸ ਗੱਲ ਦਾ ਅਕੱਟ ਸਬੂਤ ਹੈ ਕਿ ਇਹ ਸ਼ਬਦ ਸਾਹਿਬਾਂ ਦਾ ਸ੍ਰੀ ਮੁਖਵਾਕ ਹੈ ਤੇ ਜੇ ਇਹ ਜ਼ਹਿਰ ਹੁੰਦੀ ਤਾਂ ਖ਼ਾਲਸਾ ਕਿਤੇ ਨਜ਼ਰ ਹੀ ਨਾ ਆਉਂਦਾ।

ਜੇ ਗਿਆਨੀ ਜੀ ਅਨੁਸਾਰ ਭਗਉਤੀ ਦਾ ਅਰਥ ਦੇਵੀ ਹੁੰਦਾ ਤਾਂ ਇਹ ਸ਼ਬਦ ਜਿਵੇਂ ਖਾਲਸੇ ਦੇ ਲੂੰ ਲੂੰ ਵਿਚ ਰਚਿਆ ਹੋਇਆ ਹੈ, ਸਾਰਾ ਪੰਥ ਅਕਾਲ ਪੁਰਖ ਦਾ ਨਹੀਂ ਸਗੋਂ ਦੇਵੀ ਦਾ ਪੂਜਕ ਹੁੰਦਾ ਤੇ ਗੁਰਦੁਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਦੀ ਥਾਂ ਦੇਵੀ ਦਵਾਰਿਆਂ ਤੇ ਨੱਕ ਰਗੜਦਾ ਹੁੰਦਾ ਤੇ ਭੇਟਾਂ ਗਾਉਂਦਾ ਹੁੰਦਾ। ਪਰ ਲਗਦਾ ਹੈ ਕਿ ਗਿਆਨੀ ਜੀ ਦਾ ਮਨਸ਼ਾ ਕੁਝ ਇਹੋ ਜਿਹਾ ਹੀ ਹੈ ਤਾਂ ਕਿ ਇਨ੍ਹਾਂ ਦੀਆਂ ਭੁਲੇਖੇ ਪਾਊ ਲਿਖਤਾਂ ਪੜ੍ਹ ਕੇ ਕੁਝ ਨਾ ਕੁਝ ਭੋਲੇ ਭਾਲੇ ਸਿਖ ਡੋਲ ਜਾਣ ਤੇ ਕੁਰਾਹੇ ਪੈ ਜਾਣ।

ਗਿਆਨੀ ਜੀ ਦਾ ਛੇਵਾਂ ਕਿੰਤੂ ਤਾਂ ਹੋਰ ਵੀ ਹਾਸੋ-ਹੀਣਾ ਹੈ ਸਗੋਂ ਸਵੈ ਵਿਰੋਧੀ ਹੈ। ਜੇ ਗਿਆਨੀ ਜੀ ਅਨੁਸਾਰ ਦੇਵੀ ਅਰਾਧਿਕ ਕਵੀ ਨੇ ਦੇਵੀ ਨੂੰ ਹੀ ਸਭ ਤੋਂ ਉਪਰ ਦਿਖਾਣਾ ਸੀ ਤਾਂ ਨੌਂ ਪਾਤਸ਼ਾਹੀਆਂ ਦੀ ਵਡਿਆਈ ਕਿਉਂ ਕੀਤੀ? ਜੇ "ਸ੍ਰੀ ਹਰਕ੍ਰਿਸ਼ਨ ਧਿਆਈਐ, ਜਿਸ ਡਿਠੈ ਸਭ ਦੁਖ ਜਾਇ" ਅਤੇ "ਤੇਗ ਬਹਾਦਰ ਸਿਮਰਿਐ, ਘਰ ਨਉ ਨਿਧਿ ਆਵੈ ਧਾਇ" ਵਾਲੀ ਅਮੋਲਕ ਦਾਤ ਸਾਡੇ ਪਾਸ ਮੌਜੂਦ ਹੈ ਤਾਂ ਦੇਵੀ ਪੂਜਣ ਦੀ ਲੋੜ ਹੀ ਕੀ ਰਹਿ ਜਾਂਦੀ ਹੈ?

ਫਿਰ ਨੌਂ ਪਾਤਸ਼ਾਹੀਆਂ ਦੀ ਵਡਿਆਈ ਕਿਉਂ ਕੀਤੀ ਹੈ, ਦਸਾਂ ਦੀ ਕਿਉਂ ਨਹੀਂ? ਕਾਰਣ ਸਪਸ਼ਟ ਹੈ ਕਿ ਇਹ ਰਚਨਾ ਸਾਹਿਬਾਂ ਦੀ ਹੈ, ਜਿਸ ਕਰਕੇ ਉਨ੍ਹਾਂ ਨੇ ਆਪਣਾ ਜ਼ਿਕਰ ਨਹੀਂ ਕੀਤਾ। ਪਰ ਲਗਦਾ ਹੈ ਕਿ ਗਿਆਨੀ ਜੀ ਆਪਣਾ ਦਿਮਾਗ਼ੀ ਤਵਾਜ਼ਨ ਗੁਆ ਬੈਠੇ ਹਨ ਅਤੇ ਇਸ ਦਾ ਮੂਲ ਕਾਰਣ ਗੁਰਬਾਣੀ ਫੁਰਮਾਉਂਦੀ ਹੈ:-

ਜਬ ਧਾਰੈ ਕੋਊ ਬੈਰੀ ਮੀਤੁ ॥
ਤਬ ਲਗੁ ਨਿਹਚਲੁ ਨਾਹੀ ਚੀਤੁ ॥ [ਪੰਨਾ ੨੭੮

ਸੋ, ਜਦੋਂ ਤਕ ਗਿਆਨੀ ਜੀ ਇਕ-ਪਾਸੜ ਸੋਚ ਅਤੇ ਸ੍ਰੀ ਦਸਮੇਸ਼ ਬਾਣੀ ਦੀ ਵਿਰੋਧਤਾਈ ਨਹੀਂ ਛਡਦੇ, ਇਨ੍ਹਾਂ ਦੀ ਆਤਮਿਕ ਸਥਿਤੀ ਡਾਵਾਂ ਡੋਲ ਹੀ ਬਣੀ ਰਹੇਗੀ।

ਉਪਰੋਕਤ ਵਾਕ "ਸਭ ਥਾਂਈ ਹੋਇ ਸਹਾਇ" ਪ੍ਰਕਰਣ ਅਨੁਸਾਰ ਅਤੇ ਪੁਰਾਤਨ ਸਾਹਿਤਕ ਪਰੰਪਰਾ ਅਨੁਸਾਰ ਵੀ ਠੀਕ ਹਨ, ਜਿਸ ਦਾ ਅਰਥ ਹੈ ਕਿ (ਭਗਉਤੀ ਤੇ ਨੌਂ ਪਾਤਸ਼ਾਹੀਆਂ) ਸਭ ਥਾਂਵਾਂ ਉਤੇ ਮੇਰੇ ਸਹਾਈ ਹੋਣ ਨਾ ਕਿ ਦੇਵੀ ਗੁਰੂ ਸਾਹਿਬਾਨ ਦੀ ਸਹਾਈ ਹੋਈ।

ਫਿਰ ਆਪ ਲਿਖਦੇ ਹਨ ਕਿ ਅਨਮਤੀ ਦੇਵੀ ਪੂਜਕਾਂ ਨੇ "ਵਾਰ ਸ੍ਰੀ ਭਗਉਤੀ" ਦਾ ਆਸਰਾ ਲੈ ਕੇ ਭੋਲੇ ਭਾਲੇ ਸਿਖਾਂ ਨੂੰ ਕੁਰਾਹੇ ਪਾਉਣਾ ਆਰੰਭਿਆ ਹੋਇਆ ਹੈ ਜਿਵੇਂ ਕਿ ਦੇਵੀ ਦੇ ਜਗਰਾਤਿਆਂ ਸਮੇਂ ਸਟੇਜ ਉਤੇ ਦੇਵੀ ਦੀ ਮੂਰਤੀ ਤੋਂ ਥੋੜੀ ਜਿਹੀ ਨੀਵੀਂ ਜਗ੍ਹਾ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਸਵੀਰਾਂ ਰਖੀਆਂ ਹੋਈਆਂ ਆਮ ਵੇਖਣ ਵਿਚ ਆਉਂਦੀਆਂ ਹਨ। ਹੋ ਸਕਦਾ ਹੈ ਕਿ ਜਿਵੇਂ ਭਗਉਤੀ ਉਪਾਸ਼ਕਾਂ ਨੇ ਦੇਵੀ ਭਗਉਤੀ ਦੀਆਂ ਭੇਟਾਂ (ਗੀਤਾਂ) ਵਿਚ ਗੀਤ "ਨੰਗੀ ਨੰਗੀ ਪੈਰੀਂ ਅਕਬਰ ਆਇਆ, ਸਿਰ ਸੋਨੇ ਦਾ ਛੱਤਰ ਝੁਲਾਇਆ" ਪ੍ਰਚਲਤ ਕੀਤਾ ਹੋਇਆ ਹੈ, ਉਸੇ ਤਰ੍ਹਾਂ ਕਿਸੇ ਦਿਨ ਇਹ ਗਾਉਣ ਵੀ ਆਰੰਭ ਕਰ ਦੇਣ ਕਿ "ਨੰਗੀ ਨੰਗੀ ਪੈਰੀਂ ਗੁਰੂ ਨਾਨਕ ਆਇਆ... ।"

ਗਿਆਨੀ ਜੀ ਦਾ ਇਹ ਇਤਰਾਜ ਸਚਮੁਚ ਵਜ਼ਨਦਾਰ ਹੈ ਸਿਵਾਏ ਇਸ ਦੇ ਮੂਲ ਕਾਰਣ ਦੇ। ਜਿਥੇ ਕਿਥੇ ਵੀ ਇਸ ਤਰ੍ਹਾਂ ਤਸਵੀਰਾਂ ਰਖੀਆਂ ਜਾਂਦੀਆਂ ਹਨ ਉਸ ਦਾ ਕਾਰਣ ਇਹ ਨਹੀਂ ਕਿ 'ਸ੍ਰੀ ਭਗਉਤੀ ਜੀ ਸਹਾਇ' ਦਾ ਆਸਰਾ ਲਿਆ ਜਾਂਦਾ ਹੈ। ਉਸ ਦਾ ਕਾਰਣ ਹੈ ਕਿ ਅਜਿਹੇ ਦੇਵੀ ਪੂਜਕ ਵੀਰ ਅਜਿਹੀਆਂ

ਤਸਵੀਰਾਂ ਰਖ ਕੇ ਆਪਣੇ ਸਿਖ ਵੀਰਾਂ ਨੂੰ ਪ੍ਰਸੰਨ ਕਰਨਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ ਸਹਿਯੋਗੀ ਹੋਣ ਦਾ ਅਹਿਸਾਸ ਕਰਵਾ ਕੇ ਜਗਰਾਤਿਆਂ ਆਦਿ ਵਿਚ ਸ਼ਾਮਲ ਕਰਨਾ ਲੋੜਦੇ ਹਨ। ਇਸ ਤਰ੍ਹਾਂ ਆਪਣੇ ਸੈਕੂਲਰ ਹੋਣ ਦਾ ਪ੍ਰਭਾਵ ਦਿੰਦੇ ਹਨ, ਭਾਵ ਦੇਵੀ ਦੇ ਨਾਲ ਹੀ ਗੁਰੂ ਸਾਹਿਬਾਂ ਪ੍ਰਤੀ ਵੀ ਸ਼ਰਧਾ ਦੀ ਭਾਵਨਾ ਪ੍ਰਗਟ ਕਰਦੇ ਹਨ। ਇਸ ਦਾ ਪ੍ਰਤਖ ਸਬੂਤ ਦਿਲੀ ਦਾ ਬਿਰਲਾ ਮੰਦਰ ਹੈ। ਉਹ ਦੇਵੀ ਦਾ ਮੰਦਰ ਨਹੀਂ, ਵੈਸ਼ਨਵ ਮੰਦਰ ਹੈ, ਪਰ ਉਥੇ ਵੀ ਗੁਰੂ ਸਾਹਿਬਾਂ ਦੀਆਂ ਤਸਵੀਰਾਂ ਲਗੀਆਂ ਹੋਈਆਂ ਹਨ ਤੇ ਗੁਰਬਾਣੀ ਦੇ ਪਵਿਤਰ ਵਾਕ ਕੰਧਾਂ ਉਤੇ ਉਕਰੇ ਹੋਏ ਹਨ।

ਸੱਚ ਜਾਣੋ ਫਿਰ ਵੀ ਇਹ ਇਕ ਬੁਰਾਈ ਹੀ ਹੈ ਜਿਸ ਬਾਰੇ ਸਾਰੇ ਸਿਖ ਜਗਤ ਨੂੰ ਹੰਭਲਾ ਮਾਰਨਾ ਚਾਹੀਦਾ ਹੈ ਤੇ ਨਿਮਰਤਾ ਸਹਿਤ ਪਰ ਦ੍ਰਿੜ੍ਹਤਾਪੂਰਬਕ ਆਪਣੇ ਅਨਮਤੀ ਹਮਸਾਇਆਂ ਨੂੰ ਕਹਿਣਾ ਚਾਹੀਦਾ ਹੈ ਕਿ ਉਹ ਇਸ ਤਰ੍ਹਾਂ ਨਾ ਕਰਨ। ਇਸ ਸਬੰਧੀ ਸਥਾਨਕ ਤੌਰ ਤੇ ਅਤੇ ਕੇਂਦਰੀ ਤੌਰ ਤੇ ਉਚੇਚੇ ਕਦਮ ਪੁਟੇ ਜਾਣੇ ਚਾਹੀਦੇ ਹਨ। ਇਸ ਰਿਵਾਜ ਨੂੰ ਛੇਤੀ ਤੋਂ ਛੇਤੀ ਖ਼ਤਮ ਕਰ ਦੇਣਾ ਚਾਹੀਦਾ ਹੈ।

ਜਿਥੋਂ ਤਕ ਸਤਵੇਂ ਏਤਰਾਜ ਦਾ ਸਬੰਧ ਹੈ ਉਸ ਬਾਰੇ ਪਹਿਲਾਂ ਵੀ ਜ਼ਿਕਰ ਆ ਚੁਕਾ ਹੈ ਕਿ ਵਖ ਵਖ ਬੀੜਾਂ ਦੇ ਉਤਾਰੇ ਕਰਨ ਸਮੇਂ ਸ਼ਬਦ ਜੋੜ ਭਿੰਨ ਭਿੰਨ ਰੂਪ ਵਿਚ ਹੋ ਗਏ ਹਨ। ਗਿਆਨੀ ਜੀ ਨੂੰ ਚਾਹੀਦਾ ਸੀ ਕਿ ਉਹ ਦਲੀਲ ਦੁਹਰਾਉਣ ਦੀ ਥਾਂ ਪੁਰਾਤਨ ਬੀੜਾਂ ਦਾ ਹਵਾਲਾ ਦੇ ਕੇ ਸ਼ੁਧ ਪਾਠ ਸੰਗਤਾਂ ਨੂੰ ਦਸਦੇ ਪਰ ਆਪ ਨੇ ਅਜਿਹਾ ਨਹੀਂ ਕੀਤਾ ਕੇਵਲ ਓਪਰੀ ਗਲ ਕਰਕੇ ਸੰਗਤਾਂ ਨੂੰ ਭੁਲੇਖੇ ਵਿਚ ਪਾਣ ਦਾ ਯਤਨ ਕੀਤਾ ਹੈ ਤੇ ਸਾਹਿਬਾਂ ਦੀ ਮੁਖਵਾਕ ਬਾਣੀ ਨੂੰ ਕੇਵਲ ਇਕ ਲਗ ਮਾਤਰ ਦੇ ਅਧਾਰ ਤੇ ਦੇਵੀ-ਅਰਾਧਕ ਕਵੀ ਦੀ ਕਵਿਤਾ ਕਹਿਣ ਦਾ ਬਜਰ ਪਾਪ ਕੀਤਾ ਹੈ।

ਹਾਂ, ਇਹ ਮੰਨਣਾ ਪਵੇਗਾ ਕਿ ਗਿਆਨੀ ਜੀ ਉਚ ਕੋਟੀ ਦੇ ਵਿਦਵਾਨ ਹਨ ਜਿਨ੍ਹਾਂ ਕੋਲ ਆਪਣੀਆਂ ਥੋਥੀਆਂ ਦਲੀਲਾਂ ਦੀ ਪੁਸ਼ਟੀ ਹਿੱਤ ਕੂੜ ਦੇ ਪਲੰਦੇ ਪਏ ਹੋਏ ਹਨ ਅਤੇ ਹਰ ਗਲ ਨੂੰ ਮਰੋੜ ਕੇ ਉਸ ਦੇ ਅਰਥਾਂ ਦਾ ਅਨਰਥ ਕਰ ਸਕਦੇ ਹਨ। ਭੋਲੇ ਭਾਲੇ ਸਿਖਾਂ ਨੂੰ ਕੁਰਾਹੇ ਪਾ ਸਕਦੇ ਹਨ। ਗੁਰਵਾਕ ਹਨ:-

ਅੰਧਾ ਆਗੂ ਜੇ ਥੀਐ, ਕਿਉ ਪਾਧਰੁ ਜਾਣੈ ॥
ਆਪ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ [ਪੰਨਾ ੭੬੭

## ਸ੍ਰੀ ਭਗਉਤੀ ਜੀ ਸਹਾਇ ॥ (ਮੰਗਲ ਰੂਪ)

ਦਸਮ ਗ੍ਰੰਥ ਦੀਆਂ ਬਾਣੀਆਂ ਦੇ ਆਦਿ ਵਿਚ ਹੇਠ ਲਿਖੇ ਕਈ ਪ੍ਰਕਾਰ ਦੇ ਮੰਗਲ ਦਰਜ ਹਨ:-

ੳ) ੧ਓ ਸਤਿਗੁਰ ਪ੍ਰਸਾਦਿ ।

ਅ) ਸ੍ਰੀ ਵਾਹਿਗੁਰੂ ਜੀ ਕੀ ਫਤਿਹ।

ੲ) ੧ਓ ਵਾਹਿਗੁਰੂ ਜੀ ਕੀ ਫਤੇ।

ਸ) ੧ਓ ਵਾਹਿਗੁਰੂ ਜੀ ਕੀ ਫਤੇ ਹੈ।

ਹ) ੧ਓ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਅਤੇ ਚਿੱਠੀਆਂ ਵਿਚ '੧ਓ ਵਾਹਿਗੁਰੂ ਜੀ ਕੀ ਫਤਿਹ' ਅਤੇ 'ਸ੍ਰੀ ਅਕਾਲ ਜੀ ਸਹਾਇ' ਵੀ ਮੰਗਲ ਰੂਪ ਵਿਚ ਮਿਲਦੇ ਹਨ।

ਜਿਥੋਂ ਤੱਕ 'ਸ੍ਰੀ ਭਗਉਤੀ ਜੀ ਸਹਾਇ' ਮੰਗਲ ਦਾ ਸਬੰਧ ਹੈ, ਇਸ ਦੇ ਦਰਸ਼ਨ ਸ੍ਰੀ ਦਸਮ ਗ੍ਰੰਥ ਦੇ ਪੰਨਾ 127, 169, 172, 175, 179, 181, 182, 184, 185 187, 717, 813 ਤੇ 1389* ਤੇ ਕੀਤੇ ਜਾ ਸਕਦੇ ਹਨ। ਕਈ ਪੰਨਿਆਂ ਤੇ ਇਹ ਮੰਗਲ ਦੋ ਵਾਰੀ ਅੰਕਿਤ ਹੈ (ਵੇਖੋ ਪੰ. 172 ਤੇ 182)। ਕਈ ਥਾਵਾਂ ਤੇ ਇਸ ਮੰਗਲ ਤੋਂ ਪਹਿਲਾਂ '੧ਓ ਵਾਹਿਗੁਰੂ ਜੀ ਕੀ ਫਤਹ' ਵੀ ਦਰਜ ਹੈ ਜੋ ਇਸ ਗਲ ਦਾ ਪ੍ਰਤੀਕ ਹੈ ਕਿ 'ਵਾਰ ਸ੍ਰੀ ਭਗਉਤੀ ਜੀ ਕੀ' ਭਾਈ ਮਨੀ ਸਿੰਘ ਜੀ, ਜਿਨ੍ਹਾਂ ਨੂੰ ਦਸਮ ਗ੍ਰੰਥ ਕੀ ਬੀੜ ਸੰਪਾਦਨ ਕਰਾਉਣ ਦਾ ਮੋਢੀ ਮੰਨਿਆ ਜਾਂਦਾ ਹੈ, ਨੇ ਉਸ ਸਮੇਂ ਦੀ ਲਿਖਣ ਮਰਯਾਦਾ ਅਨੁਸਾਰ ਉਪਲਬਧ ਹਥ-ਲਿਖਤੀ ਨੁਸਖਿਆ ਦੇ ਆਧਾਰ ਤੇ ਕਰਾਈ ਹੋਵੇਗੀ।

'ਦਸਮ ਗ੍ਰੰਥ ਨਿਰਣੈ' ਦੇ ਲੇਖਕ ਦੇ ਇਹ ਸ਼ਬਦ ਕਿ 'ਸ੍ਰੀ ਭਗਉਤੀ ਜੀ ਸਹਾਇ' ਸਿਰਲੇਖ ਹੇਠ ਸਾਕਤ ਕਵੀ ਨੇ ਆਪਣੇ ਇਸ਼ਟ ਭਗਉਤੀ (ਦੁਰਗਾ) ਤੋਂ ਸਹਾਇਤਾ ਮੰਗੀ ਹੈ। ਇਕ ਸਾਧਾਰਣ ਪਾਠਕ ਵੀ ਇਸ ਗਲ ਨਾਲ ਸਹਿਮਤ ਹੋਵੇਗਾ ਕਿ ਕਿਸੇ ਰਚਨਾ ਦੇ ਆਦਿ ਵਿਚ ਜੋ ਮੰਗਲਾਚਰਨ ਹੁੰਦਾ ਹੈ ਉਸ ਦੇ ਭਾਵ ਤੋਂ ਉਸ ਦੇ ਕਰਤਾ ਦਾ ਇਸ਼ਟ-ਰੂਪ ਅਥਵਾ ਗੁਰੂ ਦਾ ਪਤਾ ਲਗ ਜਾਂਦਾ ਹੈ। ਜਿਵੇਂ ਇਕ ਹਿੰਦੂ ਲਿਖਾਰੀ ਆਪਣੀ ਰਚਨਾ ਦੇ

---

*ਇਹ ਪੰਨੇ ਗੁਰਮਤਿ ਪ੍ਰੈਸ, ਅੰਮ੍ਰਿਤਸਰ, ਵਲੋਂ ਪ੍ਰਕਾਸ਼ਤ ਕਰਾਈਆਂ ਗਈਆਂ ਦਸਮ ਗ੍ਰੰਥ ਦੀਆਂ ਸੈਂਚੀਆਂ ਦੇ ਹਨ ਜਿਨ੍ਹਾਂ ਦੀ ਸੁਧਾਈ ਉਸ ਬੀੜ ਨਾਲ ਕੀਤੀ ਗਈ ਸੀ ਜੋ ਕਿ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ, ਵਿਖੇ ਸੋਧਕ ਕਮੇਟੀ ਨੇ ਈ: ਸੰਨ 1952 ਵਿਚ ਕੀਤੀ ਸੀ।

ਆਰੰਭ ਵਿਚ 'ਓਅਮ' ਜਾਂ 'ਸ੍ਰੀ ਗਣੇਸ਼ ਜੀ ਸਹਾਇ' ਆਦਿ ਲਿਖੇਗਾ, ਇਕ ਮੁਸਲਮਾਨ ਲਿਖਾਰੀ 'ਬਿਸਮਿੱਲਾ' ਤੋਂ ਸ਼ੁਰੂ ਕਰਦਾ ਹੈ। ਇਸੇ ਪ੍ਰਕਾਰ ਇਕ ਸਿਖ ਲਿਖਾਰੀ ਆਪਣੀ ਲਿਖਤ ਦਾ ਆਰੰਭ '੧ਓ ਸਤਿਗੁਰ ਪ੍ਰਸਾਦਿ' ਜਾਂ '੧ਓ ਸ੍ਰੀ ਵਾਹਿਗੁਰੂ ਜੀ ਕੀ ਫਤਿਹ' ਜਾਂ '੧ਓ ਸ੍ਰੀ ਅਕਾਲ ਸਹਾਇ' ਜਾਂ 'ਸ੍ਰੀ ਭਗਉਤੀ ਜੀ ਸਹਾਇ' ਨਾਲ ਕਰਦਾ ਹੈ। ਕਈ ਵਾਰ ਕੇਵਲ '੧ਓ' ਦਾ ਹੀ ਸੰਕੇਤ ਦਿੱਤਾ ਹੁੰਦਾ ਹੈ ਜਿਸ ਤੋਂ ਪਤਾ ਲਗ ਜਾਂਦਾ ਹੈ ਕਿ ਲੇਖਕ ਸਿਖ ਧਰਮ ਦਾ ਧਾਰਨੀ ਅਥਵਾ ਗੁਰੂ ਨਾਨਕ ਦੇਵ ਜੀ ਦੇ ਇਸ਼ਟ ਦੇਵ ਵਾਲਾ ਜਗਿਆਸੂ ਹੈ। ਹੋਰ ਤਾਂ ਹੋਰ ਇਕ ਦੂਜੇ ਦੀ ਆਮ ਮਿਲਣੀ ਸਮੇਂ ਜੋ ਬੋਲ ਬੋਲੇ ਜਾਂਦੇ ਹਨ ਜਿਵੇਂ ਕਿ "ਰਾਮ ਰਾਮ, ਸੀਤਾ ਰਾਮ, ਹਰੇ ਰਾਮ, ਸਲਾਮ ਅਲੇਕਮ, ਸਤਿ ਸ੍ਰੀ ਅਕਾਲ, ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ" ਇਨ੍ਹਾਂ ਤੋਂ ਵੀ ਸਹਿਜੇ ਹੀ ਮੋਟਾ ਜਿਹਾ ਅਨੁਮਾਨ ਲਗ ਜਾਂਦਾ ਹੈ ਕਿ ਅਮਕਾ ਜਗਿਆਸੂ ਅਮਕੇ ਇਸ਼ਟ ਦਾ ਉਪਾਸ਼ਕ ਹੈ।

ਗਿ. ਭਾਗ ਸਿੰਘ ਜੀ, ਕਰਤਾ ਦਸਮ ਗ੍ਰੰਥ ਨਿਰਣੈ, ਨੂੰ ਪਤਾ ਹੋਣਾ ਚਾਹੀਦਾ ਹੈ ਕਿ 'ਭਗਉਤੀ' ਪਦ ਦੇ ਜੋ ਅਰਥ ਹਿੰਦੂ ਵੀਰ ਕਢਦੇ ਹਨ, ਸਿੱਖ ਪ੍ਰਣਾਲੀ ਉਨ੍ਹਾਂ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ। ਗੁਰਬਾਣੀ ਵਿਚੋਂ ਉਦਾਹਰਣ ਵਜੋਂ:-

ਹਿੰਦੂ ਸਾਲਾਹੀ ਸਾਲਾਹਨਿ ਦਰਸਨ ਰੂਪਿ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ ਅਗਰਵਾਸੁ ਬਹਕਾਰੁ ॥
[ਪੰਨਾ ੪੬੫

ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥
[ਪੰਨਾ ੧੩੪੯

ਹਿੰਦੂ ਪੂਜੇ ਦੇਹੁਰਾ ਮੁਸਲਮਾਣੁ ਮਸੀਤ ॥ [ਪੰਨਾ ੮੭੫

ਭਾਵਾਰਥ ਇਹ ਕਿ ਹਿੰਦੂ ਵੀਰ ਮੂਰਤੀ ਪੂਜਾ ਆਦਿ ਵਿਚ ਵਿਸ਼ਵਾਸ਼ ਰਖਦੇ ਹਨ ਜਦ ਕਿ ਖਾਲਸਾ ਧਰਮ 'ਜਾਗਤਿ ਜੋਤਿ' ਦਾ ਪੁਜਾਰੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਨਿਜੀ ਰਚਨਾ 'ਜ਼ਫ਼ਰਨਾਮਾ' ਵਿਚ ਲਿਖਿਆ ਹੈ-

ਮਨਮ ਕੁਸ਼ਤਨਮ ਕੋਹੀਯਾਂ ਬੁਤ ਪਰਸਤ ॥
ਕਿ ਓ ਬੁਤ ਪਰਸੰਤਦੁ ਮਨ ਬੁਤ ਸ਼ਿਕਸਤ ॥

ਭਾਵ ਪਹਾੜੀਏ ਰਾਜੇ ਬੁਤ-ਪੂਜਕ ਹਨ ਅਤੇ ਮੈਂ ਬੁੱਤਾਂ ਦੇ ਤੋੜਨ ਵਾਲਾ ਹਾਂ।

ਹਿੰਦੂ ਧਰਮੀਆਂ ਦਾ ਸਰਗੁਣ-ਭਗਤੀ ਵਲ ਬਹੁਤਾ ਝੁਕਾਉ ਹੈ

ਪਰ ਸਿੱਖੀ ਦੇ ਅਨੁਯਾਈ ਨਿਰਗੁਣ-ਭਗਤੀ ਦੇ ਪ੍ਰੀਤਵਾਨ ਹਨ। 'ਭਗਉਤੀ' ਪਦ ਨੂੰ ਕੇਵਲ ਇਕ ਦੇਵੀ ਦਾ ਪ੍ਰਤੀਕ ਮੰਨ ਕੇ ਇਸ ਤੋਂ ਐਨੀ ਖਿਝ ਖਾਣੀ ਕੋਈ ਸਿਆਣਪ ਵਾਲੀ ਗਲ ਨਹੀਂ ਅਤੇ ਇਸ ਨੂੰ ਨਿਰੋਲ ਸਾਕਤਮਤੀਆਂ ਦਾ ਇਸ਼ਟ ਦੱਸ ਕੇ ਇਸ ਵਲੋਂ ਘਿਰਣਾ ਕਰਨੀ, ਜਿਵੇਂ ਕਿ ਇਸ ਦਾ ਨਾਂ ਲੈਣ ਵਾਲੇ ਸਿੱਖ ਤੇ ਪਰਛਾਵਾਂ ਪੈਂਦਾ ਹੈ ਜਾਂ ਉਹ ਭਿੱਟ ਜਾਂਦਾ ਹੈ, ਪਾਠਕਾਂ ਨੂੰ ਭਰਮ-ਭੁਲੇਖੇ ਵਿਚ ਪਾਉਣਾ ਹੈ। ਗੁਰੂ ਆਸ਼ੇ ਨੂੰ ਬਰੀਕੀ ਸਹਿਤ ਸਮਝੇ ਬਿਨਾ ਨਿਰਾ ਅੱਖਰਾਂ ਦੀ ਟੇਕ ਲੈਣੀ, ਗੁਰਮਤਿ ਤੋਂ ਅਣਜਾਣ ਹੋਣ ਦਾ ਸਬੂਤ ਹੈ। ਕਈ ਵਾਰੀ ਵਿਦਵਾਨ ਲੋਕ ਆਪਣੇ ਨਿਜੀ ਨਿਸਚਿਆਂ ਨੂੰ "ਨਿਰਾਲੀ ਖੋਜ" ਦੇ ਨਾਉਂ ਨਾਲ ਪ੍ਰਚਾਰਨ ਦਾ ਕੁਢੰਗ ਵਰਤਦੇ ਹਨ ਭਾਵੇਂ ਉਹ ਵਿਚਾਰ ਗੁਰਮਤਿ ਨਾਲ ਪੂਰਨ ਤੌਰ ਤੇ ਮੇਲ ਹੀ ਨਾ ਖਾਂਦੇ ਹੋਣ ਪਰ ਉਸ ਸਮੇਂ ਉਹ ਆਪਣੀ ਗੱਲ ਨੂੰ ਇਹ ਪ੍ਰਮਾਣ ਦੇ ਕੇ ਪ੍ਰਚਾਰਦੇ ਹਨ ਕਿ ਜਿਸ ਬੰਦੇ ਦੀਆਂ ਅੱਖਾਂ ਤੇ ਜਿਹੋ ਜਿਹੇ ਰੰਗ ਦੀ ਐਨਕ ਲੱਗੀ ਹੋਊ ਉਸ ਨੂੰ ਹਰੇਕ ਪਦਾਰਥ ਉਸੇ ਰੰਗ ਦਾ ਹੀ ਦਿਸੇਗਾ। ਪਰ ਇਹ ਪ੍ਰਮਾਣ ਉਨ੍ਹਾਂ ਤੇ ਵੀ ਘਟਦਾ ਹੈ। ਜਿਸ ਖੋਜੀ ਨੇ 'ਭਗਉਤੀ' ਦਾ ਭਾਵ ਕੇਵਲ 'ਦੇਵੀ' ਹੀ ਨਿਸਚੇ ਕੀਤਾ ਹੋਵੇ ਉਸ ਦੇਵੀਦਾਸ ਨੂੰ ਅਵੱਸ਼ ਹੀ ਦੇਵੀ ਦੇ ਦਰਸ਼ਨ ਹੁੰਦੇ ਹੋਣਗੇ। ਦੂਜੇ ਪਾਸੇ 'ਭਗਉਤੀ' ਨੂੰ ਨਾਮ-ਸੱਤਾ ਅਥਵਾ ਆਦਿ ਸ਼ਕਤੀ ਸਮਝਣ ਵਾਲਾ ਜ਼ਰੇ ਜ਼ਰੇ ਵਿਚ ਭਗਉਤੀ ਅਥਵਾ ਅਕਾਲ ਪੁਰਖ ਦਾ ਦਰਸ਼ਨ ਕਰਦਾ ਹੋਵੇਗਾ। ਗੁਰੂ ਸਾਹਿਬ ਨੇ 'ਭਗਉਤੀ' ਨੂੰ ਅਕਾਲੀ ਸ਼ਕਤੀ ਦਾ ਬਿੰਬ ਸਮਝ ਕੇ ਇਸ ਨੂੰ ਸਿਮਰਿਆ, ਸਲਾਹਿਆ ਤੇ ਆਪਣੀ ਰਚਨਾ ਵਿਚ ਵਰਤਿਆ ਹੈ।

'ਭਗਉਤੀ' ਤਲਵਾਰ (ਕਿਰਪਾਨ), ਸ੍ਰੀ ਸਾਹਿਬ ਦੇ ਰੂਪ ਵਿਚ ਵੀ ਸ਼ਕਤੀ ਦੀ ਪ੍ਰਤੀਕ ਹੈ। ਸੰਤਾਂ ਨੂੰ ਉਬਾਰਨ ਵਾਲੀ ਤੇ ਸ਼ਤਰੂਆਂ ਨੂੰ ਸੰਘਾਰਨ ਵਾਲੀ ਇਹੋ ਮਹਾਨ ਸ਼ਕਤੀ ਮੰਨੀ ਜਾਂਦੀ ਹੈ। ਸਿਮਰਨ-ਭਗਤੀ ਦੇ ਨਾਲ ਸ਼ਕਤੀ ਦਾ ਜੋੜ ਹੈ ਅਤੇ ਦੋਹਾਂ ਦੇ ਅਭਿਆਸ ਤੋਂ ਬਚਿਤ੍ਰ ਕਲਾ ਵਾਲਾ ਇਤਿਹਾਸ ਨਿਰੂਪਣ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਖੰਡ ਜਾਗਤਿ ਜੋਤਿ ਦੇ ਪੁਜਾਰੀ ਸਨ। ਉਹ ਬਿਨਾ ਅਕਾਲ ਪੁਰਖ ਦੇ ਨਾ ਕਿਸੇ ਦਾ ਧਿਆਨ ਧਰਦੇ ਸਨ, ਨਾ ਕਿਸੇ ਦੀ ਕਾਣ ਕਢਦੇ ਸਨ ਅਤੇ ਨਾ ਹੀ ਕਿਸੇ ਤੋਂ ਤਾਣ ਮੰਗਦੇ ਸਨ। ਆਪ ਜੀ ਦੀ ਜੀਵਨ ਕਥਾ

ਇਸ ਗੱਲ ਦੀ ਸਾਖ ਭਰਦੀ ਹੈ-

ਕਹਿਯੋ ਪ੍ਰਭੂ ਸੁ ਭਾਖਿ ਹੌ। ਕਿਸੂ ਨ ਕਾਨ ਰਾਖਿ ਹੌ।
ਕਿਸੂ ਨ ਭੇਖ ਭੀਜ ਹੌ। ਅਲੇਖ ਬੀਜ ਬੀਜ ਹੌ।34।
ਪਖਾਣ ਪੂਜ ਹੌ ਨਹੀਂ। ਨ ਭੇਖ ਭੀਜ ਹੌ ਕਹੀ।
ਅਨੰਤ ਨਾਮੁ ਗਾਇ ਹੌ। ਪਰਮ ਪੁਰਖ ਪਾਇ ਹੌ।35।
ਜਟਾ ਨ ਸੀਸ ਧਾਰਿ ਹੌ। ਨ ਮੁੰਦ੍ਰਕਾ ਸੁਧਾਰਿ ਹੌ।
ਨ ਕਾਨ ਕਾਹੂ ਕੀ ਧਰੋਂ। ਕਹਿਯੋ ਪ੍ਰਭੂ ਸੁ ਮੈ ਕਰੋਂ।36।
ਭਜੋ ਸੁ ਏਕੁ ਨਾਮਯੰ। ਜੁ ਕਾਮ ਸਰਬ ਠਾਮਯੰ ।
ਨ ਜਾਪ ਆਨ ਕੋ ਜਪੌ। ਨ ਅਉਰ ਥਾਪਨਾ ਥਪੌ।37।
ਬਿਅੰਤਿ ਨਾਮੁ ਧਿਆਇ ਹੌ। ਪਰਮ ਜੋਤਿ ਪਾਇ ਹੌ।
ਨ ਧਿਆਨ ਆਨ ਕੋ ਧਰੌਂ। ਨਾ ਨਾਮ ਆਨ ਉਚਰੌਂ।38।
ਤਵੱਕ ਨਾਮ ਰੱਤਿਯੰ। ਨ ਆਨ ਮਾਨ ਮੱਤਿਯੰ।
ਪਰਮ ਧਿਆਨ ਧਾਰੀਯੰ। ਅਨੰਤ ਪਾਪ ਟਾਰੀਯੰ।39।
ਤੁਮੇਵ ਰੂਪ ਰਾਚਿਯੰ। ਨ ਆਨ ਦਾਨ ਮਾਚਿਯੰ।
ਤਵੱਕ ਨਾਮ ਉਚਾਰੀਯੰ। ਅਨੰਤ ਦੂਖ ਟਾਰੀਯੰ।40।

ਇਨ੍ਹਾਂ ਬਚਨਾਂ ਦੀ ਹੋਂਦ ਵਿਚ ਕੋਈ ਮਤਿਮੰਦੀਆ ਹੀ ਆਖੇਗਾ ਕਿ ਗੁਰੂ ਸਾਹਿਬ ਦਾ 'ਸ੍ਰੀ ਭਗਉਤੀ ਜੀ ਸਹਾਇ' ਤੋਂ ਭਾਵ ਭਗਉਤੀ ਦੇਵੀ ਦੀ ਸਹਾਇਤਾ ਮੰਗਣੀ ਹੈ।



# ਭਗਉਤੀ ਪਦ-ਅਰਥ ਨਿਰਣੈ

ਹਿੰਦੂ ਧਰਮ ਵਿਚ 'ਭਗਵਤੀ' ਅਤੇ ਸਿਖ ਧਰਮ ਵਿਚ 'ਭਗਉਤੀ' (ਭਗੌਤੀ) ਪਦ ਵਿਭਿੰਨ ਭਾਵਾਂ ਵਿਚ ਪ੍ਰਸਿੱਧ ਹਨ। ਜਿਵੇਂ ਇਨ੍ਹਾਂ ਦਾ ਸ਼ਬਦ-ਜੋੜ ਵੱਖਰਾ ਹੈ ਤਿਵੇਂ ਉਚਾਰਨ ਵੀ ਆਪੋ ਆਪਣਾ ਹੈ। ਜਿਵੇਂ ਕਿਸੇ ਸਿੱਖ-ਧਰਮ-ਅਨੁਆਈ ਦੀ ਜ਼ਬਾਨ ਤੋਂ 'ਭਗਉਤੀ' ਪਦ ਦਾ ਉਚਾਰਨ 'ਭਗਵਤੀ' ਨਹੀਂ ਨਿਕਲਦਾ ਤਿਵੇਂ ਕਿਸੇ ਹਿੰਦੂ ਵੀਰ ਦੇ ਮੂੰਹੋਂ 'ਭਗਵਤੀ' ਦਾ ਉਚਾਰਨ 'ਭਗਉਤੀ' ਨਹੀਂ ਨਿਕਲਦਾ। ਵੱਖਰਾ ਵੱਖਰਾ ਉਚਾਰਨ ਹੋਣ ਦੇ ਨਾਲ ਨਾਲ ਇਨ੍ਹਾਂ ਪਦਾਂ ਦੇ ਅਰਥਾਂ ਵਿਚ ਵੀ ਅੰਤਰ ਹੈ। ਹਿੰਦੂ ਧਰਮ ਵਿਚ 'ਭਗਵਤੀ' ਪਦ ਇਕ ਵਿਸ਼ੇਸ਼ ਦੇਵੀ ਦਾ ਪ੍ਰਤੀਕ ਹੈ, ਜਿਵੇਂ ਕਿ ਕਾਲਕਾ, ਦੁਰਗਾ, ਦੇਵੀ ਆਦਿ, ਜਿਨ੍ਹਾਂ ਦੀ ਮੂਰਤੀ ਬਣਾ ਕੇ ਸਰਗੁਣ ਰੂਪ ਵਿਚ ਪੂਜੀ ਜਾਂਦੀ ਹੈ, ਪਰ ਸਿਖ ਧਰਮ ਵਿਚ 'ਭਗਉਤੀ' ਪਦ ਅਕਾਲ ਪੁਰਖ ਅਥਵਾ ਨਾਮ-ਸੱਤਾ ਦਾ ਲਖਾਇਕ ਮੰਨਿਆ ਜਾਂਦਾ ਹੈ।

ਗੁਰ ਸ਼ਬਦ ਰਤਨਾਕਰ (ਮਹਾਨ ਕੋਸ਼) ਰਚਿਤ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਪੰਨਾ 674-75 ਉਤੇ 'ਭਗਉਤੀ' ਪਦ ਦੇ ਹੇਠ ਲਿਖੇ ਛੇ ਅਰਥ ਅੰਕਿਤ ਹਨ-

1- ਭਗਵਤ-ਭਕਤ, ਕਰਤਾਰ ਦਾ ਉਪਾਸ਼ਕ-

ਸੋ ਭਗਉਤੀ ਜੋ ਭਗਵੰਤੈ ਜਾਣੈ॥ ਗੁਰਪਰਸਾਦੀ ਆਪੁ ਪਛਾਣੈ॥
ਧਾਵਤੁ ਰਾਖੈ ਇਕਤੁ ਘਰਿ ਆਣੈ ॥
ਜੀਵਤੁ ਮਰੈ ਹਰਿਨਾਮੁ ਵਖਾਣੈ॥
ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ॥
[ਮਹਲਾ ... ਵਾਰ ਸ੍ਰੀ

ਸਾਧਸੰਗਿ ਪਾਪਾ ਮਲੁ ਖੋਵੈ ॥
ਤਿਸੁ ਭਗਉਤੀ ਕੀ ਮਤਿ ਊਤਮ ਹੋਵੈ ॥ [ਸੁਖਮਨੀ

2- ਭਗਵਤ ਦੀ-

ਭਗਉਤੀ ਮੁਦ੍ਰਾ, ਮਨੁ ਮੋਹਿਆ ਮਾਇਆ ॥ [ਪ੍ਰਭਾਤੀ ਮ: ੫

ਪਰਮੇਸਰ ਦੇ ਭੇਖ ਦੀ ਮੁਦ੍ਰਾ ਹੈ, ਪਰ ਮਨ ਮਾਇਆ ਮੋਹਿਆ।

3- ਭਗਵਤੀ ਦੁਰਗਾ ਦੇਵੀ, 'ਵਾਰ ਸ੍ਰੀ ਭਗਉਤੀ ਜੀ ਕੀ' (ਚੰਡੀ ...)।

4- ਖੜਗ, ਸ੍ਰੀ ਸਾਹਿਬ, ਤਲਵਾਰ-"ਲਈ ਭਗਉਤੀ ਦੁਰਗਸ਼ਾਹ"- (ਚੰਡੀ ੩...)-

"ਲਏ ਭਗਉਤੀ ਨਿਕਸ ਹੈ ਆਪ ਕਲੰਕੀ ਹਾਥ" (ਸਨਾਮਾ)।

"ਨਾਉ ਭਗਉਤੀ ਲੋਹ ਘੜਾਇਆ" (ਭਾਗੁ)।
5- ਮਹਾ ਕਾਲ-"ਪ੍ਰਿਥਮ ਭਗਉਤੀ ਸਿਮਰ ਕੈ" (ਰੰਡੀ ੩...)
6- ਇਕ ਛੰਦ-ਕਈ ਥਾਈਂ 'ਸ੍ਰੀ ਭਗਵਤੀ' ਵੀ ਇਸ ਛੰਦ ਦਾ ਨਾਮ ਹੈ।

ਭਾਵੇਂ 'ਭਗਉਤੀ' ਪਦ ਦੇ ਅਰਥਾਂ ਬਾਰੇ ਪਿਛੇ ਕਈ ਵਰ੍ਹੇ ਵਾਦ੍ਵਿਵਾਦ ਚਲਦਾ ਰਿਹਾ, ਪਰੰਤੂ ਗੁਰਮਤਿ ਨਿਰਣਾ ਹੋਣ ਮਗਰੋਂ ਇਹ ਮੁਆਮਲਾ ਸਦਾ ਲਈ ਠੱਪ ਦਿੱਤਾ ਗਿਆ ਸੀ, ਪਰ ਗਿਆਨੀ ਭਾਗ ਸਿੰਘ ਜੀ ਅੰਬਾਲਾ ਨੇ ਦਸਮ ਗ੍ਰੰਥ ਨਿਰਣੈ ਪੁਸਤਕ ਲਿਖ ਕੇ ਇਹ ਮਾਮਲਾ ਨਵੇਂ ਸਿਰਿਓਂ ਖੜਾ ਕਰ ਦਿੱਤਾ ਹੈ। ਆਪ ਨੇ ਆਪਣੀ ਪੁਸਤਕ ਦੇ ਪੰਨਾ 94 ਉਤੇ ਲਿਖਿਆ ਹੈ ਕਿ-

'ਭਗਉਤੀ' ਦਾ ਅਰਥ 'ਅਕਾਲ ਪੁਰਖ' ਤਾਂ ਉਕਾ ਹੀ ਨਹੀਂ ਹੋ ਸਕਦਾ। ਕਾਰਣ ਇਹ ਕਿ ਇਸ ਅਰਥ ਦੀ ਪ੍ਰੋੜਤਾ ਹਿਤ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਬਲਕਿ ਦਸਮ ਗ੍ਰੰਥ ਵਿਚੋਂ ਵੀ ਕੋਈ ਠੋਸ ਪ੍ਰਮਾਣ ਨਹੀਂ ਮਿਲਦਾ ਤੇ ਨਾ ਹੀ ਕਿਸੇ ਪ੍ਰਮਾਣਿਕ ਗ੍ਰੰਥ ਅਥਵਾ ਸ਼ਬਦ ਕੋਸ਼ ਆਦਿਕ ਵਿਚੋਂ ਭਗੌਤੀ ਦਾ ਅਰਥ ਅਕਾਲ ਪੁਰਖ ਲਿਖਿਆ ਮਿਲਦਾ ਹੈ। ਫਿਰ ਇਸੇ ਵਾਰ ਦੇ ਸਿਰਲੇਖ ਵਿਚ 'ਸ੍ਰੀ ਭਗਉਤੀ ਜੀ ਸਹਾਇ' ਅਤੇ 'ਵਾਰ ਸ੍ਰੀ ਭਗਉਤੀ ਜੀ ਕੀ' ਤਥਾ 'ਪ੍ਰਥਮ ਭਗਉਤੀ' ਸਿਮਰ ਕੈ ਤਿੰਨ ਵਾਰੀ 'ਭਗਉਤੀ' ਸ਼ਬਦ ਦੀ ਵਰਤੋਂ ਸੁਤੇ ਹੀ ਇਹ ਨਿਸਚਾ ਕਰਾਉਂਦੀ ਹੈ ਕਿ ਚਲਦੇ ਪ੍ਰਕਰਣ ਅਨੁਸਾਰ ਇਥੇ 'ਭਗਉਤੀ' ਦਾ ਅਰਥ ਦੁਰਗਾ ਤੋਂ ਬਿਨਾ ਅਕਾਲ ਪੁਰਖ ਆਦਿਕ ਹੋਰ ਕੋਈ ਨਹੀਂ ਹੋ ਸਕਦਾ।

ਇਸ ਬਾਰੇ ਗਿਆਨੀ ਮਹਾਂ ਸਿੰਘ ਜੀ ਨੇ ਖ਼ਾਲਸਾ ਸਮਾਚਾਰ ਮਿਤੀ 1-10-1976 ਦੇ ਪਰਚੇ ਵਿਚ ਗਿ. ਭਾਗ ਸਿੰਘ ਜੀ ਵਲੋਂ ਕੀਤੇ ਨਿਰਣਿਆਂ ਤੇ ਚੰਗੀ ਟੀਕਾ-ਟਿੱਪਣੀ ਕੀਤੀ ਸੀ, ਪਰ ਮੁੜ ਗਿਆਨੀ ਭਾਗ ਸਿੰਘ ਜੀ ਨੇ "ਦਸਮ ਗ੍ਰੰਥ ਬਾਰੇ ਸ਼ੰਕਿਆਂ ਦੇ ਉਤਰ" ਦੇ ਸਿਰਲੇਖ ਹੇਠਾਂ 'ਗੁਰਮਤਿ ਮਿਸ਼ਨਰੀ' (ਮਾਸਕ ਪੱਤਰ ਫਰਵਰੀ, 1977) ਦੇ ਪੰਨਾ 20-24 ਉਤੇ 'ਭਗਉਤੀ' ਪਦ ਦੇ ਕੋਸ਼-ਅਰਥਾਂ ਨੂੰ ਲੈ ਕੇ ਇਹ ਉਤਰ ਦਿਤਾ-

"ਉਕਤ ਛਿਆਂ ਅਰਥਾਂ ਵਿਚੋਂ ਕੋਈ ਇਕ ਅਰਥ ਵੀ ਅਜਿਹਾ ਨਹੀਂ ਜਿਸ ਨੇ ਕਿ ਗਿਆਨੀ ਮਹਾਂ ਸਿੰਘ ਜੀ ਦੀ ਪੱਖ-ਪੁਸ਼ਟੀ ਹਿਤ ਭਗੌਤੀ ਪਦ ਦਾ ਅਰਥ ਅਕਾਲ ਬੋਧਕ ਦਰਸਾਯਾ ਹੋਵੇ। ਉਤੇ ਆਇਆ ਭਗਉਤੀ ਦਾ ਪੰਜਵਾਂ ਅਰਥ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਮਹਾਂ ਕਾਲ' ਕੀਤਾ ਹੈ,

'ਅਕਾਲ ਪੁਰਖ' ਨਹੀਂ ਕੀਤਾ।

ਗਿਆਨੀ ਭਾਗ ਸਿੰਘ ਜੀ ਆਪਣੇ ਆਪ ਨੂੰ ਪ੍ਰਸਿਧ ਪੰਥਕ ਵਿਦਵਾਨ ਸਮਝਦੇ ਹਨ; ਪਰ ਆਪ ਜੀ ਦੀ ਅਰਥ ਵੇਖਣ ਵਾਲੀ ਕੋਸ਼-ਕਸਵੱਟੀ ਅਤੇ ਯੋਗਤਾ ਤੋਂ ਸਦਕੇ ਜਾਈਏ। ਕਿੰਨਾ ਚੰਗਾ ਹੁੰਦਾ ਜੇ ਆਪ ਆਪਣੇ ਪੱਖ ਦੀ ਪ੍ਰੋੜ੍ਹਤਾ ਹਿਤ ਪਹਿਲਾਂ ਭਾਸ਼ਾ ਵਿਭਾਗ ਦੇ ਅਧਿਕਾਰੀਆਂ ਨੂੰ ਮਿਲਦੇ ਜਿਨ੍ਹਾਂ ਨੇ 'ਭਗਉਤੀ' ਪਦ ਦਾ ਪੰਜਵਾਂ ਅਰਥ 'ਮਹਾਂਕਾਲ' ਕਰਨ ਵੇਲੇ ਇਸੇ ਪਦ ਉਤੇ '੧' ਅੰਕ ਦਾ ਸੰਕੇਤ ਦਿਤਾ ਹੈ ਜਿਸ ਦਾ ਭਾਵ ਹੈ ਕਿ ਇਸ ਪਦ ਦਾ ਅਰਥ ਵਾਚਣ ਲਈ ਦੇਖੋ ਮਹਾਂ ਕਾਲ ਪਦ ਦਾ '੧' ਅੰਗ ਜੋ ਕਿ "ਪ੍ਰਿਥਮ ਭਗਉਤੀ ਸਿਮਰਿ ਕੈ. . ." ਵਾਲੀ ਪੰਕਤੀ ਵਿਚ ਆਏ 'ਭਗਉਤੀ' ਪਦ ਨਾਲ ਸਬੰਧਤ ਹੈ, ਪਰ ਇਸ ਨੂੰ "ਦੀਵੇ ਥੱਲੇ ਹਨੇਰਾ" ਕਹਿਣ ਤੋਂ ਬਿਨਾ ਹੋਰ ਕੀ ਆਖਿਆ ਜਾ ਸਕਦਾ ਹੈ। ਮਹਾਨ ਕੋਸ਼ ਦੇ ਪੰਨਾ 700 ਉਤੇ 'ਮਹਾਂਕਾਲ' ਪਦ ਦਾ '੧' ਅੰਗ ਵਾਲਾ ਅਰਥ ਇਉਂ ਹੈ-

> ਸੰਗਯਾ- ਕਾਲ ਦਾ ਭੀ ਕਾਲ ਕਰਨ ਵਾਲਾ, ਯਮ ਸ਼ਿਵ ਆਦਿ ਜਗਤ ਦਾ ਅੰਤ ਕਰਨ ਵਾਲੇ ਭੀ ਜਿਸ ਵਿਚ ਲੈਅ ਹੋ ਜਾਂਦੇ ਹਨ, ਵਾਹਿਗੁਰੂ ਪਾਰਬ੍ਰਹਮ-"ਮਹਾਕਾਲ ਰਖਵਾਰ ਹਮਾਰੋ. . ।"

ਉਪਰੋਕਤ ਤੱਥ ਤੋਂ ਇਲਾਵਾ, ਗਿਆਨੀ ਭਾਗ ਸਿੰਘ ਜੀ ਨੇ ਸ਼ਿਵਰਾਮ ਦਾਸ ਉਦਾਸੀ ਦੇ ਬਣਾਏ ਹੋਏ 'ਗੁਰਮਤਿ ਦਰਪਨੰ' ਦੇ ਉਤਰ ਵਿਚ ਜੋ 'ਗੁਰਮਤਿ ਦਰਸ਼ਨ' ਪੁਸਤਕ (ਪਹਿਲੀ ਵਾਰ ਦਸੰਬਰ 1939 ਵਿਚ ਪ੍ਰਕਾਸ਼ਤ ਹੋਈ) ਲਿਖੀ ਸੀ, ਉਸ ਦੇ ਪੰਨਾ 73 ਉਤੇ ਆਪ ਹੀ ਆਪਣੇ ਸ਼ੁਭ ਹੱਥਾਂ ਨਾਲ 'ਮਹਾਂਕਾਲ' ਪਦ ਦੇ ਅਰਥਾਂ ਬਾਰੇ ਪ੍ਰਸ਼ਨ ਉਤਰ ਦੇ ਰੂਪ ਵਿੱਚ ਹੇਠ ਲਿਖਿਆ ਨਿਰਣਾ ਕੀਤਾ ਸੀ:

ਪ੍ਰਸ਼ਨ- ਜੇ 'ਮਹਾਂ ਕਾਲ' ਦਾ ਅਰਥ 'ਅਕਾਲ ਪੁਰਖ' ਅਤੇ 'ਕਾਲਿਕਾ' ਦਾ ਅਰਥ 'ਕਾਲਿਕਾ ਦੇਵੀ' ਭਾਵ ਅਕਾਲ ਪੁਰਖ ਅਤੇ ਕਾਲੀ ਦੇਵੀ ਅਰਾਧੀ ਕਰ ਲਿਆ ਜਾਵੇ ਤਾਂ ਹੋ ਸਕਦਾ ਹੈ ਜਾਂ ਨਹੀਂ?

ਉਤਰ- ਕਦਾਚਿਤ ਨਹੀਂ, ਕਾਰਨ ਇਹ ਹੈ ਕਿ ਇਕ ਤਾਂ ਸ੍ਰੀ ਗੁਰੂ ਜੀ ਦੀ "ਤੁਮੈ ਛਾਡਿ ਕੋਈ ਅਵਰ ਨਾ ਧਿਆਊ" ਆਦਿ ਕੀਤੀ ਪ੍ਰਤੱਗਿਆ ਦੇ ਤੋੜ ਦੇਣ ਦਾ ਦੋਸ਼ ਅਰੋਪਨ ਹੁੰਦਾ ਹੈ ਕਿ ਗੁਰੂ ਸਾਹਿਬ ਕਹਿੰਦੇ ਹੋਰ ਤੇ ਕਰਦੇ ਕੁਝ ਹੋਰ ਹਨ, ਜੋ ਨਾ ਹੋਣ ਵਾਲੀ ਗੱਲ ਅਤੇ ਤਿੰਨਾਂ ਕਾਲਾਂ ਵਿੱਚ ਅਸੰਭਵ ਹੈ।

ਦੂਜਾ, 'ਅਰਾਧੀ' ਪਦ ਇਕ ਅਰਾਧਯ ਦਾ ਲਖਾਇਕ ਹੈ, ਜੇ 'ਮਹਾਂ ਕਾਲ' ਅਤੇ 'ਕਾਲਿਕਾ' ਪਦਾਂ ਦੇ ਅਰਾਧਯ ਹੁੰਦੇ ਤਾਂ ਪਾਠ 'ਅਰਾਧੀ' ਦੇ ਥਾਏਂ 'ਅਰਾਧੇ' ਹੋਣਾ ਸੀ, ਪ੍ਰੰਤੂ ਇਥੇ ਪਾਠ ਅਰਾਧੀ ਹੈ।

ਤੀਜਾ, ਮਹਾਂ ਕਾਲ ਅਤੇ ਕਾਲਿਕਾ ਇਹ ਦੋ ਅਰਾਧਯ ਅਤੇ ਇਕ ਅਰਾਧਕ (ਅਰਾਧਣ ਵਾਲਾ ਭਾਵ ਗੁਰੂ ਜੀ) ਤਿੰਨ ਹੁੰਦੇ ਤਾਂ ਅਗਲੀ ਤੁਕ ਜੋ "ਇਹ ਬਿਧ ਕਰਤ ਤਪਸਯਾ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ॥" ਪਾਠ ਹੈ, ਉਹ ਇਸ ਪ੍ਰਕਾਰ ਹੋਣਾ ਸੀ ਕਿ "ਇਹ ਬਿਧ ਕਰਤ ਤਪੱਸਯਾ ਭਯੋ ॥ ਤ੍ਰੈ ਤੇ ਏਕ ਰੂਪ ਹੋ ਗਯੋ॥" ਜਾਂ "ਤ੍ਰੈ ਤੇ ਦੋ ਰੂਪ ਹ੍ਵੈ ਗਯੋ ॥" ਤਾਂ ਤੇ ਤੁਸੀਂ ਧਿੰਗੋਜ਼ੋਰੀ ਵਿਚਾਰੀ ਕਾਲਿਕਾ ਦੇਵੀ ਨੂੰ ਨਾਂ ਚੁੱਕੀ ਫਿਰੋ। ਗੁਰੂ ਜੀ ਨੇ ਮਹਾਂਕਾਲ (ਅਕਾਲ ਪੁਰਖ) ਨੂੰ ਹੀ ਅਰਾਧਿਆ ਹੈ, ਜੋ ਅਗਲੀ ਤੁਕ ਤੋਂ ਹੋਰ ਵੀ ਸਪਸ਼ਟ ਦਿਸ ਰਿਹਾ ਹੈ, ਯਥਾ "ਤਿਨ ਪ੍ਰਭ ਜਬ ਆਯਸ ਮੋਹਿ ਦੀਆ॥ ਤਬ ਹਮ ਜਨਮ ਕਲੂ ਮਹਿ ਲੀਆ" ਇਥੇ ਹੀ ਬਸ ਨਹੀਂ, ਅੱਗੇ ਇਸ ਅਵਤਾਰ ਧਾਰਨ ਦੇ ਪ੍ਰਸੰਗ ਵਿਚ ਲਿਖਿਆ ਹੈ, "ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ"। ਜੇ ਦੇਵੀ ਅਰਾਧੀ ਹੁੰਦੀ ਤਾਂ "ਕਾਲਿਕਾ ਬਾਚ" ਅਥਵਾ 'ਅਕਾਲ ਪੁਰਖ' ਤੇ 'ਦੇਵੀ ਬਾਚ' ਪਾਠ ਹੋਣਾ ਸੀ।

ਜੇ ਗਿਆਨੀ ਜੀ ਅਜੇ ਵੀ ਇਸ ਸਚਾਈ ਨਾਲ ਸਹਿਮਤ ਨਹੀਂ ਤਾਂ 'ਮੈਂ ਨਾ ਮਾਨੂੰ' ਦੀ ਰਟ ਲਾਉਣ ਵਾਲੇ ਪ੍ਰਤੀ ਹੋਰ ਕੀ ਆਖਿਆ ਜਾ ਸਕਦਾ ਹੈ। ਆਪ ਸਹਨਸ਼ੀਲਤਾ ਸਹਿਤ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਰਚਿਤ ਪ੍ਰਮਾਣਿਕ ਗ੍ਰੰਥ 'ਗੁਰਮਤਿ ਸੁਧਾਕਰ' 'ਗੁਰਮਤਿ ਮਾਰਤੰਡ' ਅਤੇ 'ਹਮ ਹਿੰਦੂ ਨਹੀਂ' ਪੁਸਤਕਾਂ ਵਿਚ 'ਭਗਉਤੀ' ਪਦ ਦੇ ਅਰਥਾਂ ਦੀ ਸਥਿਤੀ ਨੂੰ ਵੇਖਣ ਜੋਖਣ ਦੀ ਕਿਰਪਾਲਤਾ ਕਰਨ। ਗਿਆਨੀ ਜੀ ਦੇ ਉਪਰੋਕਤ ਉਤਰ ਵੀਚਾਰ ਪਹਿਲਾਂ ਹੀ, ਗੁਰਮਤਿ ਸੁਧਾਕਰ, ਦੇ ਪੰਨਾ 44 ਉਤੇ ਇਉਂ ਅੰਕਿਤ ਹਨ-

"ਮਹਾਂਕਾਲ ਕਾਲਿਕਾ ਪਦ ਵਾਹਿਗੁਰੂ ਦੇ ਵੋਧਕ ਹੈਨ, ਗੁਰਬਾਣੀ ਵਿੱਚ ਉਸ ਅਲਿੰਗ ਨੂੰ ਤ੍ਰਿਲਿੰਗ ਸ਼ਬਦਾਂ ਦੁਆਰਾ ਵਰਨਣ ਕੀਤਾ ਹੈ ਯਥਾ-'ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ' (ਮਾਝ ਮ: ੫) ਜੇ ਕਾਲਿਕਾ ਜੁਦੀ ਹੁੰਦੀ ਤਾਂ ਅੱਗੇ ਪਾਠ ਹੁੰਦਾ-'ਤ੍ਰੈ ਤੇ ਏਕ ਰੂਪ ਹੋ ਗਯੋ ਅਥਵਾ'- 'ਦੁਇ ਰੂਪ ਹੋ ਗਯੋ'। ਗੁਰੂ

ਸਾਹਿਬ ਦਾ ਉਪਾਸਯ ਕੇਵਲ ਅਕਾਲ ਹੈ, ਕਈ ਆਖਦੇ ਹਨ ਕਿ ਮਹਾ ਮਾਯਾ ਜੋ ਵਾਹਿਗੁਰੂ ਸਾਥ ਇਸ ਤਰ੍ਹਾਂ ਅਭੇਦ ਹੈ ਜਿਸ ਤਰ੍ਹਾਂ ਦਾਹ ਸ਼ਕਤੀ ਅਗਨੀ ਸਾਥ ਅਤੇ ਪ੍ਰਭਾ ਸ਼ਕਤੀ ਸੂਰਜ ਸਾਥ, ਗੁਰੂ ਸਾਹਿਬ ਨੇ ਉਸ ਦੀ ਉਪਾਸਨਾ ਕਰੀ ਹੈ। ਅਸੀਂ ਉਨ੍ਹਾਂ ਨੂੰ ਪੁਛਦੇ ਹਾਂ ਕਿ ਜਦ ਕੋਈ ਭਿੰਨ ਸੱਤਾ ਵਾਹਿਗੁਰੂ ਤੋਂ ਸ੍ਵਯੰਪ੍ਰਕਾਸ਼ ਹੈ ਹੀ ਨਹੀਂ ਤਦ ਉਸ ਦਾ ਅਰਾਧਣਾ ਕਿਸ ਤਰ੍ਹਾਂ ਗੁਰਮਤਿ ਵਿਚ ਸਿੱਧ ਹੋ ਸਕਦਾ ਹੈ? ਅਤੇ ਇਹ ਗੁਰਬਚਨ ਕੀ ਸਿਧ ਕਰਦੇ ਹਨ- 'ਤੁਮਹਿ ਛਾਡ ਕੋ ਅਵਰ ਨ ਧਿਆਊ'-'ਇਕ ਬਿਨ ਦੂਸਰ ਸੋ ਨ ਚਿਨਾਰ' ਅਤੇ 'ਏਕ ਕੋ ਛਾਡ ਅਨੇਕ ਭਜੈ ਸੁਕਦੇਵ ਪਰਾਸਰ ਬਯਾਸ ਝੁਠਾਨਯੋ' ਆਦਿਕ।

ਸੋ, ਗਿਆਨੀ ਜੀ ਵਲੋਂ ਕੇਵਲ ਆਪਣੇ ਵਿਚਾਰਾਂ ਦੀ ਪੱਖ-ਪੂਰਤੀ ਲਈ ਦਸਮ ਗ੍ਰੰਥ ਦੀ ਅੰਦਰਲੀ ਗਵਾਹੀ ਨਾਲ 'ਮਹਾਂਕਾਲ' ਦੀ ਭਿਆਨਕ ਤਸਵੀਰ ਖਿੱਚ ਕੇ ਪਾਠਕਾਂ ਨੂੰ ਕੁਰਾਹੇ ਪਾਉਣਾ ਸ਼ੋਭਾਜਨਕ ਨਹੀਂ। ਗਿਆਨੀ ਜੀ ਕਲ੍ਹ ਜਿਸ ਗੱਲ ਨੂੰ 'ਤਿੰਨਾਂ ਕਾਲਾਂ ਵਿਚ ਅਸੰਭਵ ਹੈ' ਦਸਦੇ ਸਨ, ਅਜ (ਕੇਵਲ 30 ਕੁ ਸਾਲਾਂ ਦੇ ਅੰਦਰ ਅੰਦਰ ਹੀ) ਉਹ ਸੰਭਵ ਹੋ ਗਈ ਹੈ। ਵਾਹ ਗਿਆਨੀ ਜੀ, ਵਾਹ*।

ਵਿਆਕਰਣ ਦੀ ਟੇਕ ਲੈਂਦੇ ਹੋਏ ਗਿਆਨੀ ਭਾਗ ਸਿੰਘ ਜੀ, ਖ਼ਾਲਸਾ ਸਮਾਚਾਰ ਦੇ ਐਡੀਟਰ, ਗਿ. ਮਹਾਂ ਸਿੰਘ ਨੂੰ ਸਮਝਾਉਂਦੇ ਹੋਏ ਉਤਰ ਵਿਚ ਇਉਂ ਲਿਖਦੇ ਹਨ:-

'ਗਿਆਨੀ ਜੀ ਨੂੰ ਪਤਾ ਹੋਵੇ ਕਿ ਅਨੇਕਾਂ ਵਿਦਵਾਨ ਜਾਣਦੇ ਹਨ ਕਿ ਜਿਵੇਂ ਇਕ-ਇਕ ਪਦਾਰਥ ਦੇ ਕਈ ਨਾਉਂ ਹੁੰਦੇ ਹਨ ਪਰੰਤੂ ਉਨ੍ਹਾਂ ਦੀ ਵਰਤੋਂ ਹੇਠ ਲਿਖੇ ਤਿੰਨ ਰੂਪਾਂ ਵਿੱਚ ਹੁੰਦੀ ਹੈ-

(1) ਅਵੱਧਾ ਬ੍ਰਿਤੀ (ਅਸਥਾਨ ਭੇਦ) ਭਾਵ ਪ੍ਰਕਰਣ ਅਨੁਸਾਰ ਮੌਕਿਆ ਮਾਹੌਲ;
(2) ਲੱਛਣਾ ਬ੍ਰਿਤੀ (ਗੁਣਾਤਮਕ), ਅਰਥਾਤ ਮੁਰਾਦੀ, ਮਤਲਬ।
(3) ਵਿਯੰਜਨਾ ਬ੍ਰਿਤੀ (ਵਯੰਜਨ) ਅੱਖਰੀ ਅਰਥ, ਲਫ਼ਜ਼ੀ ਮਾਯਨੇ।

ਤਾਂ ਤੇ ਭਗਉਤੀ ਵਾਲੇ ਲੇਖ ਵਿਚ ਪ੍ਰਕਰਣ ਅਨੁਸਾਰ ਭਗੌਤੀ ਦਾ ਅਰਥ 'ਦੁਰਗਾ' ਹੋਣਾ ਹੀ ਯਥਾਰਥ ਹੈ, ਕਿਉਂਕਿ ਇਸ ਦੇ ਸਿਰਲੇਖਾਂ ਤੋਂ ਵੀ ਸਪਸ਼ਟ ਹੋ ਰਿਹਾ ਹੈ ਕਿ ਸ੍ਰੀ ਭਗਉਤੀ ਜੀ ਸਹਾਇ, ਵਾਰ ਸ੍ਰੀ ਭਗਉਤੀ ਜੀ ਕੀ ਅਥਵਾ ਪ੍ਰਿਥਮ ਭਗਉਤੀ

ਸਿਮਰ ਕੈ। ਇਸ ਵਾਰ ਦੀਆਂ ਅੰਤਲੀਆਂ ਤੁਕਾਂ ਤੋਂ ਸਪਸ਼ਟ ਹੈ ਕਿ ਵਾਰ ਸ੍ਰੀ ਭਗੌਤੀ ਜੀ ਕੀ ਦੁਰਗਾ ਦੀ ਜੰਗ ਦੀ ਵਾਰ ਹੈ। ਇਸ ਲਈ ਇਥੇ ਭਗਉਤੀ ਦੇ ਅਰਥ ਪ੍ਰਕਰਣ (ਮਜ਼ਮੂਨ) ਅਨੁਸਾਰ (ਦੁਰਗਾ ਦੇਵੀ) ਦੇ ਜਚਦੇ ਹਨ।"

ਗੁਰਮਤਿ ਦਰਪਨ ਪੰਨਾ 46-47 ਤੇ ਹੇਠ ਲਿਖੇ ਪ੍ਰਸ਼ਨ ਦਾ ਉਤਰ ਜੋ ਗਿਆਨੀ ਭਾਗ ਸਿੰਘ ਜੀ ਨੇ ਆਪਣੀ ਪੁਸਤਕ 'ਗੁਰਮਤਿ ਦਰਸ਼ਨ' (1939 ਐਡੀਸ਼ਨ) ਦੇ ਪੰਨਾ 77-79 ਤੇ ਦਿਤਾ ਸੀ, ਉਹ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨਾ ਅਤੀ ਜ਼ਰੂਰੀ ਹੈ, ਜੋ ਇਸ ਪ੍ਰਕਾਰ ਹੈ:-

ਪ੍ਰਸ਼ਨ- ਦਸਮ ਗ੍ਰੰਥ ਮੇਂ ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ 'ਪ੍ਰਥਮ ਭਗਉਤੀ ਸਿਮਰ ਕੈ ਗੁਰੂ ਨਾਨਕ ਲਈ ਧਿਆਇ'। ਇਸ ਵਾਰ ਮੇਂ ਸ੍ਰੀ ਭਗਉਤੀ ਦੇਵੀ ਕੋ ਗੁਰੂ ਜੀ ਨੇ ਪਹਿਲੇ ਸਿਮਰਿਆ ਹੈ। ਇਸ ਸ੍ਰੀ ਭਗਉਤੀ ਜੀ ਕੀ ਵਾਰ ਦੀਆਂ ਸਾਰੀਆਂ 55 ਪਉੜੀਆਂ ਹੈਂ, ਜਿਨ ਮੇ ਦੇਵੀ ਜੀ ਕਾ ਹੀ ਯਸ ਨਿਰੂਪਨ ਹੈ ਅਰ ਜਿਸ ਸ੍ਰੀ ਦੇਵੀ ਜੀ ਕਾ ਸਾਰੀ ਵਾਰ ਮੇਂ ਯਸ ਨਿਰੂਪਨ ਹੈ ਤਿਸੇ ਹੀ ਸ੍ਰੀ ਦੇਵੀ ਜੀ ਕੋ ਭਗਉਤੀ ਨਾਮ ਪਰ ਇਸ ਵਾਰ ਕਾ ਨਾਮ ਸ੍ਰੀ ਭਗਉਤੀ ਜੀ ਲਿਖਾ ਹੈ ਯਾ ਤੇ ਭਗਉਤੀ ਅਰਥ ਈਹਾਂ ਸ੍ਰੀ ਦੇਵੀ ਹੈ ਕ੍ਰਿਪਾਨ ਨਹੀਂ ਹੈ ਔਰ ਜੇਕਰ ਉਕਤ 55 ਪਉੜੀਆਂ ਮੇਂ ਕ੍ਰਿਪਾਨ ਕਾ ਯਸ ਨਿਰੂਪਨ ਹੋਤਾ ਹੈ ਤਬ ਕ੍ਰਿਪਾਨ ਹੀ ਅਰਥ ਹੋਤਾ, ਪਰੰਤੂ ਉਕਤ ਸਾਰੀ ਵਾਰ ਮੇਂ ਸ੍ਰੀ ਦੇਵੀ ਜੀ ਕਾ ਹੀ ਯਸ ਨਿਰੂਪਨ ਹੈ, ਕ੍ਰਿਪਾਨ ਕਾ ਨਹੀਂ ਤਾਂ ਤੇ ਤਿਸੇ ਮੇਂ ਹੀ ਸ੍ਰੀ ਦੇਵੀ ਕਾ ਸਿਮ੍ਰਨ ਪਹਿਲੇ ਕੀਤਾ ਹੈ।

ਉਤਰ-ਸਿੱਖ ਪੰਥ ਦਾ ਇਹ ਦਾਅਵਾ ਹੀ ਨਹੀਂ ਕਿ 'ਭਗਉਤੀ ਸਿਮਰ ਕੈ' ਦਾ ਅਰਥ ਕ੍ਰਿਪਾਨ ਨੂੰ ਸਿਮਰਨਾ ਹੈ, ਇਸ ਲਈ ਤੁਸਾਡਾ ਆਪੇ ਹੀ ਕ੍ਰਿਪਾਨ ਨੂੰ ਸਿਮਰਨ ਦਾ ਮਨੋਕਲਪਤ ਸ਼ੰਕਾ ਕਰਨ ਤੇ ਆਪੇ ਹੀ ਉਸ ਦਾ ਖੰਡਨ ਕਰਨਾ 'ਆਪੇ ਮੈਂ ਰੱਜੀ ਪੁੱਜੀ ਤੇ ਆਪੇ ਮੈਂ ਠੰਢੀ ਠਾਰੀ' ਵਾਲੀ ਕਹਾਵਤ ਵਾਂਗ ਹੈ, ਕਿਉਂਕਿ 'ਪ੍ਰਥਮ ਭਗਉਤੀ ਸਿਮਰ ਕੈ' ਦਾ ਅਰਥ ਪਹਿਲਾਂ ਅਕਾਲ ਪੁਰਖ ਨੂੰ ਸਿਮਰ ਕੈ ਹੈ। ਪਿਛੇ ਰਿਹਾ ਤੁਸਾਡਾ ਇਹ ਕਥਨ ਕਿ 'ਇਸ

ਭਗਉਤੀ ਕੀ ਵਾਰ ਮੇਂ, ਸ੍ਰੀ ਦੇਵੀ ਜੀ ਕਾ ਹੀ ਯਸ ਵਰਨਣ ਹੈ ਇਸ ਲੀਏ ਪ੍ਰਥਮ ਭਗਉਤੀ ਸਿਮਰ ਕੈ ਦਾ ਅਰਥ ਵੀ ਪਹਿਲਾਂ ਦੇਵੀ ਨੂੰ ਸਿਮਰਨਾ ਹੈ।'

ਇਸ ਤੋਂ ਮਾਲੂਮ ਹੁੰਦਾ ਹੈ ਕਿ ਤੁਸਾਡੀ ਨਿਗਾਹ ਵਿੱਚ ਜਿਤਨੇ ਭਗਉਤੀ ਪਦ ਇਸ ਭਗਉਤੀ ਵਾਰ ਵਿੱਚ ਆਏ ਹਨ ਸਾਰੇ ਹੀ ਭਗਉਤੀ (ਦੇਵੀ) ਦੇ ਨਾਂ ਰਜਿਸਟ੍ਰੀ ਹੋ ਚੁਕੇ ਹਨ। ਭਲਾ ਜੇ ਇੰਜ ਗੱਲ ਹੈ ਤਾਂ ਇਸੇ ਭਗਉਤੀ ਕੀ ਵਾਰ ਵਿੱਚ ਲਿਖੇ 'ਲਈ ਭਗਉਤੀ ਦੁਰਗਸ਼ਾਹ ਵਰਜਾਗਣ ਭਾਰੀ। ਲਾਈ ਰਾਜੇ ਸੁੰਭ ਨੂੰ ਰੱਤ ਪੀਏ ਪਿਆਰੀ' ਪਾਠ ਦਾ ਕੀ ਅਰਥ ਕਰੋਗੇ? ਕਿਉਂਕਿ 'ਦੁਰਗਸ਼ਾਹ' ਨਾਮ ਦੇਵੀ ਦਾ ਤੇ 'ਭਗਉਤੀ' ਵੀ ਨਾਮ ਦੇਵੀ ਦਾ ਹੈ, ਫਿਰ ਜਾਂ ਤਾਂ ਇਹ ਅਰਥ ਕਰੋਗੇ ਕਿ ਦੇਵੀ ਨੇ ਦੇਵੀ ਚੁੱਕ ਕੇ ਰਾਜੇ ਸੁੰਭ ਨੂੰ ਮਾਰੀ ਜਿਸ ਨੇ ਸੁੰਭ ਦੀ ਰੱਤ ਨੂੰ ਪੀਤਾ। ਜਾਂ ਫਿਰ ਸਿੱਧੀ ਤਰ੍ਹਾਂ ਇਥੇ ਲਿਖੇ 'ਭਗਉਤੀ' ਸ਼ਬਦ ਦਾ ਅਰਥ 'ਕ੍ਰਿਪਾਨ' ਕਰੋਗੇ ਕਿਉਂਕਿ ਪਦਾਂ ਦੇ ਅਰਥ ਅਸਥਾਨ ਭੇਦ ਅਤੇ ਪ੍ਰਕਰਣ ਅਨੁਸਾਰ ਕੀਤੇ ਜਾਂਦੇ ਹਨ। ਤਾਂ ਤੇ ਜਿਵੇਂ 'ਲਈ ਭਗਉਤੀ ਦੁਰਗਸ਼ਾਹ' ਵਾਲੀ ਤੁਕ ਵਿਚ ਭਗਉਤੀ ਦਾ ਅਰਥ ਤਲਵਾਰ ਹੈ, ਤਿਵੇਂ ਹੀ ਪ੍ਰਥਮ ਭਗਉਤੀ ਸਿਮਰ ਕੈ ਵਾਲੀ ਪੰਕਤੀ ਵਿਚ ਭਗਉਤੀ ਪਦ ਦਾ ਅਰਥ ਪ੍ਰਕਰਣ ਅਨੁਸਾਰ 'ਅਕਾਲ ਪੁਰਖ' ਹੀ ਹੋਇਆ।"

ਤੀਜਾ ਇਹ ਕਿ ਇਸ ਭਗਉਤੀ ਦੀ ਵਾਰ ਦੀਆਂ 55 ਪਉੜੀਆਂ ਵਿਚ ਭਗਉਤੀ (ਦੇਵੀ) ਦਾ ਹੀ ਯਸ ਹੈ। ਵਾਕ ਤੋਂ ਮਾਲੂਮ ਹੁੰਦਾ ਹੈ ਕਿ ਆਪ ਅਰਥ-ਬੋਧ ਤੋਂ ਉੱਕਾ ਹੀ ਕੋਰੇ ਹੋ। ਕਾਰਨ ਇਹ ਕਿ ਇਸ ਵਾਰ ਦੀਆਂ 53 ਪਉੜੀਆਂ (ਜੋ ਮੂਲ ਪਾਠ ਦਾ ਟੀਕਾ ਹਨ) ਵਿਚ ਦੇਵੀ ਦਾ ਯਸ ਹੈ, ਪਰੰਤੂ ਦਸਮੇਸ਼ ਪਿਤਾ ਜੀ ਵਲੋਂ ਆਦਿ ਗੁਰੂ ਸਾਹਿਬਾਂ ਦਾ ਮੰਗਲ ਅਤੇ ਅਕਾਲ ਪੁਰਖ ਦਾ ਯਸ ਵਰਨਣ ਹੈ। ਆਰੰਭ ਵਿੱਚ, ਜਿਹਾ ਕਿ ਤੈਥੋਂ ਹੀ ਬਲ ਰਾਮ ਲੈ... ਅਤੇ ਤੈਥੋਂ ਹੀ ਬਲ ਕ੍ਰਿਸ਼ਨ ਲੈ... ਤਥਾ- ਤੈਂ ਹੀ ਦੁਰਗਾ ਸਾਜ ਕੈ... ਆਦਿ ਵਾਕਾਂ ਤੋਂ ਪ੍ਰਗਟ ਹੈ। ਜੇ ਸਾਰੀਆਂ ਪਉੜੀਆਂ ਦੇਵੀ ਦੇ ਯਸ ਵਿਚ ਹੀ ਹੁੰਦੀਆਂ ਤਾਂ 'ਤੈਂ ਹੀ ਦੁਰਗਾ ਸਾਜ ਕੈ...' ਅਤੇ 'ਗੁਰੂ ਨਾਨਕ ਲਈ ਧਿਆਇ' ਆਦਿ ਪਾਠ ਕਦਾਚਿਤ ਨਾ ਹੁੰਦਾ।

ਵਾਸਤਵ ਵਿਚ ਜਿਵੇਂ ਕ੍ਰਿਸ਼ਨਾਵਤਾਰ ਦੀ ਸਮਾਪਤੀ ਵੇਲੇ

'ਕਿਸ਼ਨ ਬਿਸ਼ਨ ਕਬਹੁ ਨ ਧਿਆਊ' ਤਥਾ ਰਾਮਾਵਤਾਰ ਦੀ ਅੰਤਕਾ ਵਿੱਚ 'ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹਯੋ ਮਤ ਏਕ ਨ ਮਾਨਯੋ' ਲਿਖਣ ਤੋਂ ਸ੍ਰੀ ਗੁਰੂ ਦਸਮੇਸ਼ ਜੀ ਦਾ ਇਹ ਭਾਵ ਸੀ ਕਿ ਭਾਗਵਤ ਦੇ ਟੀਕੇ ਕ੍ਰਿਸ਼ਨਾਵਤਾਰ ਵਿਚੋਂ ਕ੍ਰਿਸ਼ਨ ਜੀ ਦੀ ਉਸਤਤਿ ਅਤੇ ਰਾਮਾਇਣ ਦੇ ਟੀਕੇ ਰਾਮਾਵਤਾਰ ਵਿਚੋਂ ਰਾਮ ਚੰਦ੍ਰ ਜੀ ਦੀ ਉਪਮਾ ਪੜ੍ਹ ਕੇ ਲੋਕੀਂ ਇਹ ਉਸਤਤਿ ਸਾਡੇ ਵਲੋਂ ਹੀ ਨਾ ਸਮਝ ਲੈਣ ਤਿਵੇਂ ਹੀ ਇਨ੍ਹਾਂ ਚੰਡੀ ਚਰਿੱਤ੍ਰਾਂ ਅਤੇ ਵਾਰ ਸ੍ਰੀ ਭਗਉਤੀ ਜੀ ਕੀ (ਜੋ ਮਾਰਕੰਡੇ ਪੁਰਾਣ ਦਾ ਟੀਕਾ ਹਨ) ਵਿੱਚ 'ਗੁਰੂ ਨਾਨਕ ਲਈ ਧਿਆਇ' ਅਤੇ 'ਤੈਂ ਹੀ ਦੁਰਗਾ ਸਾਜ ਕੈ' ਆਦਿ ਲਿਖਣ ਤੋਂ ਸ੍ਰੀ ਗੁਰੂ ਜੀ ਦਾ ਅਭਿਪ੍ਰਾਯ ਇਹ ਹੈ ਕਿ ਇਨ੍ਹਾਂ ਚਰਿਤ੍ਰਾਂ ਅਤੇ ਵਾਰ ਸ੍ਰੀ ਭਗਉਤੀ ਜੀ ਕੀ ਵਿਚੋਂ ਦੇਵੀ ਦਾ ਯਸ਼ (ਜੋ ਪਿਛਲੇ ਪਾਠ ਦਾ ਟੀਕਾ ਹੈ) ਪੜ੍ਹ ਕੇ ਅਨਜਾਣ ਲੋਗ ਸਾਨੂੰ ਹੀ ਦੁਰਗਾ ਭਗਤ ਨ ਥਾਪ ਲੈਣ।"

ਗਿਆਨੀ ਭਾਗ ਸਿੰਘ ਦੇ ਉਪਰੋਕਤ ਉਤਰ ਜਿਹੜੇ ਕਿ ਉਨ੍ਹਾਂ ਨੇ ਸ਼ਿਵਰਾਮ ਦਾਸ ਉਦਾਸੀ ਦੀ ਪੁਸਤਕ ਗੁਰਮਤ ਦਰਸ਼ਨ ਵਿੱਚ ਦਿੱਤੇ ਸਨ, ਪਾਠਕ ਜਨ ਆਪ ਹੀ ਅਨੁਮਾਨ ਲਾ ਲੈਣ ਕਿ ਕੱਲ੍ਹ ਜਿਸ ਭਗਉਤੀ ਪਦ ਬਾਰੇ ਲਿਖਦੇ ਸਨ ਕਿ ਤੁਹਾਡੀ ਨਿਗਾਹ ਵਿਚ ਜਿਤਨੇ ਪਦ ਇਸ ਭਗਉਤੀ ਦੀ ਵਾਰ ਵਿਚ ਆਏ ਹਨ ਉਹ ਸਾਰੇ ਭਗਉਤੀ (ਦੇਵੀ) ਦੇ ਨਾਂ ਰਜਿਸਟ੍ਰੀ ਹੋ ਚੁਕੇ ਹਨ' ਅੱਜ ਆਪ ਹੀ ਉਨ੍ਹਾਂ ਅੱਖਰਾਂ ਉਪਰ ਮੁਹਰ-ਛਾਪ ਲਾ ਕੇ ਝੂਠੇ ਹੋ ਰਹੇ ਹਨ। ਜਦੋਂ ਆਪ ਹੀ ਪਹਿਲਾਂ ਭਗਉਤੀ ਪਦ ਦਾ ਅਰਥ 'ਪ੍ਰਕਰਣ ਅਨੁਸਾਰ ਅਕਾਲ ਪੁਰਖ' ਸਿਧ ਕਰ ਚੁਕੇ ਹਨ ਤਾਂ ਹੁਣ 30 ਕੁ ਸਾਲ ਪਿਛੋਂ ਹੀ ਉਸੇ ਪ੍ਰਕਰਣ ਵਿਚ ਕਿਹੜੀ ਤਬਦੀਲੀ ਆ ਗਈ ਹੈ? ਕੀ 'ਵਾਰ ਸ੍ਰੀ ਭਗਉਤੀ ਜੀ ਕੀ' ਦਾ ਨਾਮ ਬਦਲ ਗਿਆ ਹੈ? ਮੰਗਲਾ-ਚਰਣ ਬਦਲ ਗਿਆ ਹੈ? ਜਾਂ ਕਿਸੇ ਵਿਸ਼ਾ-ਵਸਤੂ ਵਿਚ ਅਦਲਾ-ਬਦਲੀ ਹੋ ਗਈ ਹੈ? ਇਸ ਦਾ ਉਨ੍ਹਾਂ ਪਾਸ ਕੋਈ ਉਤਰ ਨਹੀਂ ਹੈ ਕਿਉਂਕਿ ਝੂਠ ਦੇ ਪੈਰ ਨਹੀਂ ਹੁੰਦੇ।

ਫਿਰ ਜਿਥੇ ਸ਼ਿਵਰਾਮ ਦਾਸ ਉਦਾਸੀ ਨੂੰ 'ਆਪ ਅਰਥ-ਬੋਧ ਤੋਂ ਉੱਕਾ ਹੀ ਕੋਰੇ ਦਸ ਰਹੇ ਹਨ, ਉਸ਼ਟਕਾ ਨਿਯਾਇ ਦੇ ਅਧੀਨ ਅਜ ਉਹੀ ਗੱਲ ਗਿਆਨੀ ਜੀ ਤੇ ਘਟਦੀ ਹੈ, ਕਿਉਂਕਿ ਜੋ ਗਲ ਉਦਾਸੀ ਕਹਿੰਦਾ ਸੀ, ਅਜ ਉਹ ਆਪ ਮੰਨ ਰਹੇ ਹਨ।

ਗਿਆਨੀ ਭਾਗ ਸਿੰਘ ਜੀ ਦੇ ਕਥਨ ਅਨੁਸਾਰ 'ਭਗਉਤੀ'

ਪਦ ਦੇ ਅਰਥ 'ਅਕਾਲ ਪੁਰਖ' ਨਾ ਕੋਸ਼ ਦੁਆਰਾ ਸਿੱਧ ਹੁੰਦੇ ਹਨ ਨਾ ਕੋਈ ਇਤਿਹਾਸਕ ਗਵਾਹੀ ਮਿਲਦੀ ਹੈ ਤੇ ਨਾ ਦਸਮ ਗ੍ਰੰਥ ਦੀ ਬਾਣੀ ਤੋਂ ਇਹ ਅਰਥ ਮਿਲਦੇ ਹਨ। ਪਰ ਖੋਜ ਕਰਨ ਤੇ ਗਿਆਨੀ ਜੀ ਵਲੋਂ ਕੀਤੇ ਕਿੰਤੂ ਪ੍ਰੰਤੂ ਗ਼ਲਤ ਹਨ। ਕੋਸ਼ ਵਾਲੇ ਅਰਥ ਤਾਂ ਪਾਠਕਾਂ ਨੇ ਪਿਛੇ ਪੜ੍ਹ ਹੀ ਲਏ ਹਨ। ਜਿਥੋਂ ਤਕ ਇਤਿਹਾਸਕਾਰਾਂ ਦੀ ਗਵਾਹੀ ਹੈ, ਉਹ 'ਪ੍ਰਾਚੀਨ ਪੰਥ ਪ੍ਰਕਾਸ਼' ਰਚਿਤ ਭਾਈ ਰਤਨ ਸਿੰਘ ਜੀ ਭੰਗੂ ਦੇ ਪੰਨਾ 43 ਉਤੇ ਉਪਲਬਧ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਕੇਸਗੜ੍ਹ ਸਾਹਿਬ ਵਿਖੇ ਪਹਿਲਾ ਅੰਮ੍ਰਿਤ-ਸੰਚਾਰ ਕੀਤਾ, ਉਦੋਂ 'ਪ੍ਰਿਥਮ ਭਗਉਤੀ' ਵਾਲੀ ਅਰਦਾਸਿ ਪੜ੍ਹੀ ਗਈ। ਭਾਈ ਸਾਹਿਬ ਇਸ ਬਾਰੇ ਇਉਂ ਲਿਖਦੇ ਹਨ:-

ਪ੍ਰਿਥਮ ਭਗੌਤੀ ਵਾਰ ਜੁ ਪਉੜੀ ।
ਪੜ ਪ੍ਰਿਥਮੈ ਆਪ ਸਤਿਗੁਰ ਜੋੜੀ ।
ਨੌ ਪਾਤਸ਼ਾਹੀਅਨ ਲਯੋ ਧਿਆਇ ।
ਅਬ ਦਸਮਨ ਪਹ ਹੋਈ ਸਹਾਇ ।

ਜਿਥੋਂ ਤੱਕ ਦਸਮ ਗ੍ਰੰਥ ਦੀ ਬਾਣੀ ਚੋਂ ਸਬੂਤ ਦੇਣ ਦਾ ਸੰਬੰਧ ਹੈ, ਬਹੁਤੀਆਂ ਰਚਨਾਵਾਂ ਦੇ ਆਦਿ ਵਿਚ 'ਸ੍ਰੀ ਭਗਉਤੀ ਜੀ ਸਹਾਇ' ਦਰਜ ਹੈ। ਇਹ ਤਿੰਨੇ ਗਵਾਹੀਆਂ 'ਭਗਉਤੀ' ਪਦ ਦਾ ਅਰਥ ਅਕਾਲ ਪੁਰਖ ਹੋਣ ਦਾ ਅਕੱਟ ਸਬੂਤ ਹਨ। ਬਾਕੀ ਜੇ ਕੋਈ ਹੱਠੀ ਜਾਂ ਚਤਰ ਪੁਰਸ਼ 'ਮੈਂ ਨਾ ਮੈਨੂੰ' ਵਾਲੀ ਗੱਲ ਕਰੇ ਤਾਂ ਇਸ ਬੀਮਾਰੀ ਦਾ ਕਿਸੇ ਖੋਜੀ ਡਾਕਟਰ ਪਾਸ ਕੋਈ ਇਲਾਜ ਨਹੀਂ। ਬਾਕੀ ਜਿਸ ਦੇ ਮਨ ਵਿਚ ਇਹ ਵਹਿਮ ਧਸ ਗਿਆ ਹੈ ਕਿ 'ਭਗਉਤੀ' ਪਦ ਦੇ ਅਰਥ 'ਅਕਾਲ ਪੁਰਖ' ਨਹੀਂ ਹੋ ਸਕਦੇ, ਇਸ ਵਹਿਮ ਦਾ ਇਲਾਜ ਕਿਸੇ ਵਿਦਵਾਨ ਜਾਂ ਲੁਕਮਾਨ ਹਕੀਮ ਪਾਸ ਵੀ ਨਹੀਂ ਹੈ।

# ਭਗਉਤੀ ਪਦ ਪ੍ਰਯੋਗ ਬਾਰੇ ਭਰਮ ਨਵਿਰਤੀ

ਅਕਾਲੀ ਬਾਣੀ ਦਾ ਪਾਠਨ-ਪਾਠਨ ਕਰਨ ਵਾਲੇ ਸਭ ਪਾਠਕ ਭਲੀ ਭਾਂਤ ਜਾਣਦੇ ਹਨ ਕਿ ਗੁਰਬਾਣੀ ਵਿੱਚ ਇਕ ਥਾਂ ਤੇ ਨਹੀਂ ਕਈ ਥਾਵਾਂ ਤੇ ਅਜਿਹੇ ਸ਼ਬਦਾਂ ਦੀ ਵਰਤੋਂ ਆਈ ਹੈ ਜਿਨ੍ਹਾਂ ਦਾ ਬਾਹਰ ਮੁਖੀ ਸਬੰਧ ਹਿੰਦੂ-ਧਰਮ ਦੇ ਅਵਤਾਰਾਂ, ਖ਼ਾਸ ਖ਼ਾਸ ਵਿਅਕਤੀਗਤ ਦੇਵਤਿਆਂ ਨਾਲ ਨਜ਼ਰੀਂ ਪੈਂਦਾ ਹੈ ਪਰ ਅਸਲ ਵਿੱਚ ਉਨ੍ਹਾਂ ਨਾਵਾਂ ਦੀ ਵਰਤੋਂ ਸਤਿਗੁਰਾਂ ਨੇ ਅਨੁਭਵੀ ਬ੍ਰਿਤੀ ਦੁਆਰਾ ਆਪਣੇ ਨਿਰਗੁਣ ਇਸ਼ਟ ਪ੍ਰਤੀ ਕੀਤੀ ਹੈ। ਅਕਾਲ ਪੁਰਖ ਸਤਿਗੁਰਾਂ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਸਾਰੇ ਪਾਸੇ ਇਕੋ ਅਕਾਲੀ ਸ਼ਕਤੀ ਹੀ ਕੰਮ ਕਰਦੀ ਵਿਖਾਈ ਦਿੰਦੀ ਹੈ। ਆਪ ਜੀ ਨੇ ਸਾਰੇ ਅਵਤਾਰਾਂ, ਦੇਵਤਿਆਂ ਅਤੇ ਦੈਂਤਾਂ ਵਿਚ ਕੇਵਲ ਕਰਤਾ ਪੁਰਖ ਦੀ ਅਸਚਰਜ ਵਡਿਆਈ ਵੇਖੀ ਅਤੇ ਅਨੂਠੀ ਉਸਤਤਿ ਦੇ ਰੂਪ ਵਿਚ ਉਸ ਕਰਤਾਰ ਨੂੰ ਸਲਾਹੁਦਿਆਂ ਉਸ ਦੇ ਹੀ ਦੀਦਾਰ ਕੀਤੇ।

'ਭਗਉਤੀ' ਪਦ ਦੇ ਵਿਰੋਧੀ ਭਲੀ ਭਾਂਤਿ ਜਾਣਦੇ ਹਨ ਕਿ ਗੁਰਬਾਣੀ ਅੰਦਰ ਅਕਾਲ ਪੁਰਖ ਜੀ ਦੇ ਅਨੇਕਾਂ ਅਜਿਹੇ ਕਰਮ-ਨਾਮ ਦਰਜ ਹਨ ਜਿਨ੍ਹਾਂ ਦਾ ਜਾਪ ਤੇ ਜ਼ਿਕਰ ਹਿੰਦੂ ਧਰਮ ਦੇ ਉਪਾਸ਼ਕ ਕਰਦੇ ਹਨ। ਜਿਵੇਂ ਕਿ ਮਧੁ ਸੂਦਨ, ਦਾਮੋਦਰ, ਰਿਖੀਕੇਸ਼, ਗੋਵਰਧਨਧਾਰੀ ਮੁਰਲੀ ਮਨੋਹਰ ਮਾਧਵ, ਕ੍ਰਿਸ਼ਨ ਮੁਰਾਰ, ਜਗਦੀਸੁ, ਧਰਣੀਧਰ, ਨਰਸਿੰਘ ਨਾਰਾਇਣ, ਦਾੜਾ ਅਗ੍ਰੇ ਬਾਵਨ ਰੂਪ ਸ੍ਰੀ ਰਾਮ ਚੰਦ, ਬਾਸਦੇਵ ਬਨਵਾਲੀ, ਚਕ੍ਰਪਾਣਿ, ਸਹਸਨੇਤ੍ਰ, ਗੋਪੀਨਾਥ, ਕਾਨ੍ਹ, ਰਘਨਾਥ, ਰਾਜਾ ਰਾਮ ਰਾਇ ਆਦਿ ਆਦਿ। ਪਰ ਇਨ੍ਹਾਂ ਸ਼ਬਦਾਂ ਬਾਰੇ ਆਮ ਪਾਠਕਾਂ ਨੇ ਕਦੇ ਵੀ ਕੋਈ ਕਿੰਤੂ ਕਰਨ ਦੀ ਜੁਰਅਤ ਨਹੀਂ ਕੀਤੀ ਕਿਉਂ ਜੋ ਇਹ ਗੁਰੂ ਰੂਪ ਬਾਣੀ ਚ' ਦਰਜ ਹਨ। ਪ੍ਰੰਤੂ ਉਹੀ ਵੀਰ 'ਭਗਉਤੀ ਪਦ' ਜੋ ਕਿ ਗੁਰੂ ਜੀ ਨੇ ਉਪਰੋਕਤ ਨਾਵਾਂ ਵਾਂਗ ਹੀ ਵਰਤਿਆ ਹੈ, ਦਾ ਅਰਥ ਆਪਣੇ ਕੋਲੋਂ ਕੇਵਲ ਦੇਵੀ ਕਲਪ ਕੇ ਕੌਮ ਵਿੱਚ ਦੋ-ਚਿੱਤੀ ਖੜੀ ਕਰਨ ਦਾ ਅਪਜਸ ਖਟ ਰਹੇ ਹਨ।

ਉਪਰੋਕਤ ਨਾਵਾਂ ਦਾ ਸੰਗ੍ਰਹ ਸ੍ਰੀ ਗੁਰੂ ਅਰਜਨ ਦੇਵ ਜੀ

ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1082 ਉਤੇ ਮਾਰੂ ਸੋਹਲੇ ਮ: ੫ ਵਿੱਚ ਦਿੱਤਾ ਹੈ। ਜੋ ਇਸ ਪ੍ਰਕਾਰ ਹੈ:-

ਅਚੁਤ ਪਾਰਬ੍ਰਹਮ ਪਰਮੇਸਰੁ ਅੰਤਰਜਾਮੀ ॥
ਮਧੁਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥੧॥
ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥
ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥੨॥
ਧਰਣੀਧਰ ਈਸ ਨਰਸਿੰਘ ਨਾਰਾਇਣ ॥
ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ॥੩॥
ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥
ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ॥੪॥
ਭਗਤਿ ਵਛਲੁ ਅਨਾਥਹ ਨਾਥੇ ॥
ਗੋਪੀ ਨਾਥੁ ਸਗਲ ਹੈ ਸਾਥੇ ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ॥੫॥
ਮਨੋਹਰ ਲਖਮੀ ਨਾਰਾਇਣ ॥
ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ॥੬॥
[ਪੰਨਾ ੧੦੮੨

ਕਈ ਪੁਰਾਤਨ ਹਥ-ਲਿਖਤੀ ਬੀੜਾਂ ਵਿਚ ਇਸ ਬਾਣੀ ਦਾ ਸਿਰਲੇਖ ਸਹੰਸਰ ਨਾਮਾ' ਵੀ ਵੇਖਣ 'ਚ ਆਇਆ ਹੈ। ਸੋ, ਇਹੋ ਭਾਵਨਾ ਦਸਮੇਸ਼ ਪਿਤਾ ਜੀ ਦੀ ਬਾਣੀ 'ਅਕਾਲ ਉਸਤਤਿ' ਵਿੱਚ ਮੌਜੂਦ ਹੈ। ਗੁਰੂ ਸਾਹਿਬ ਦਾ ਗੂੜ੍ਹ ਅਤੇ ਮੂਲਕ ਸਿਧਾਂਤ ਸਮਝੇ ਬਿਨਾਂ ਐਵੇਂ ਵਾਦ-ਵਿਵਾਦ ਖੜਾ ਕਰਨਾ ਕੋਈ ਸਿਆਣਪ ਵਾਲੀ ਗਲ ਨਹੀਂ। ਇਹੋ ਜਿਹੇ ਨਾਵਾਂ ਦੀ ਵਰਤੋਂ ਕਿਵੇਂ ਵਿਅਕਤੀ ਵਿਸ਼ੇਸ਼ ਲਈ ਅਤੇ ਕਿਵੇਂ ਨਿਰਗੁਣ ਰੂਪ ਵਾਹਿਗੁਰੂ ਲਈ ਕੀਤੀ ਗਈ, ਪਾਠਕਾਂ ਦੀ ਗਿਆਤ ਲਈ ਸੰਖੇਪ ਜਿਹਾ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ:-

ਰਾਮ (1) ਰੋਵੈ ਰਾਮੁ ਨਿਕਾਲਾ ਭਇਆ ॥
ਸੀਤਾ ਲਖਮਣੁ ਵਿਛੁੜਿ ਗਇਆ ॥ [ਪੰਨਾ 954

(2) ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥
ਬੰਤਰ ਕੀ ਸੈਨਾ ਸੇਵੀਐ, ਮਨਿ ਤਨਿ ਜੁਝੁ ਅਪਾਰੁ ॥
[ਪੰਨਾ 1412

ਹੁਣ ਇਸੇ ਵਿਸ਼ੇਸ਼ ਵਿਅਕਤੀ ਵਾਚਕ ਨਾ ਦੀ ਵਰਤੋਂ ਨਿਰੰਕਾਰ, ਅਕਾਲ ਪੁਰਖ ਲਈ ਕਿਸ ਤਰ੍ਹਾਂ ਕੀਤੀ ਗਈ ਹੈ, ਕੁਝ ਉਦਾਹਰਣਾਂ ਵੇਖੋ:-

1) ਰਾਮੁ ਨ ਜਪਹੁ ਅਭਾਗੁ ਤੁਮਾਰਾ ॥
ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ [ਪੰ. ੨੨੮

2) ਸਭ ਸੁਖਦਾਤਾ ਰਾਮੁ ਹੈ, ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨੁ ਰੇ ਮਨਾ,
ਤਿਹ ਸਿਮਰਤ ਗਤਿ ਹੋਇ ॥ [ਪੰਨਾ ੧੪੨੬

3) ਰਾਮ ਰਾਮ ਰਾਮ ਕੀਰਤਨੁ ਗਾਇ ॥
ਰਮਤ ਰਾਮੁ ਸਭ ਰਹਿਓ ਸਮਾਇ ॥ [ਪੰਨਾ ੮੬੫

4) ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥ [ਪੰਨਾ ੯੮੮

5) ਰਾਜਾ ਰਾਮ ਕੀ ਸਰਣਾਇ ॥ [ਪੰਨਾ ੮੯੯

6) ਰਾਜਾ ਰਾਮੁ ਰਮਤ ਸੁਖੁ ਪਾਇਓ,
ਬਰਸੁ ਮੇਘ ਸੁਖਦਾਈ ॥ [ਪੰਨਾ ੧੨੬੮

7) ਰਾਜਾ ਰਾਮੁ ਮਉਲਿਆ ਅਨਤ ਭਾਇ ॥
ਜਹ ਦੇਖਉ ਤਹ ਰਹਿਆ ਸਮਾਇ ॥ [ਪੰਨਾ ੧੧੯੩

ਸਿੱਖ ਧਰਮ ਵਿੱਚ ਇਨ੍ਹਾਂ ਨਾਵਾਂ ਦੀ ਭਾਵਕ ਵਿਲੱਖਣਤਾ ਹੈ। ਹਿੰਦੂ ਧਰਮ ਵਾਲੇ ਸ੍ਰੀ ਰਾਮ ਚੰਦਰ ਜੀ ਨੂੰ 'ਰਾਜਾ ਰਾਮ' ਆਖਦੇ ਹਨ ਪਰ ਗੁਰਬਾਣੀ ਅੰਦਰ ਸਰਬ-ਵਿਆਪਕ ਰਾਮ ਜੋ ਸ੍ਵੈ ਪਰਕਾਸ਼ ਹੈ, ਨੂੰ ਰਾਮ ਆਖਿਆ ਗਿਆ ਹੈ।

## ਰਘੁਪਤਿ, ਰਘਨਾਥ, ਰਘੁਰਾਇ

ਹਿੰਦੂ ਧਰਮ ਵਿੱਚ ਉਪਰੋਕਤ ਨਾਮ ਰਾਮ ਚੰਦਰ ਜੀ ਦੇ ਉਪਨਾਮ ਮੰਨੇ ਜਾਂਦੇ ਹਨ ਪਰ ਗੁਰਬਾਣੀ ਵਿੱਚ ਇਨ੍ਹਾਂ ਨਾਵਾਂ ਦੀ ਵਰਤੋਂ ਪਰਮੇਸ਼ਵਰ ਪ੍ਰਤੀ ਕੀਤੀ ਗਈ ਹੈ। ਜਿਵੇਂ:-

1) ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮਹਿ, ਟੇਕ ਏਕ ਰਘੁਨਾਥ॥
[ਪੰਨਾ ੧੪੨੯

2) ਪ੍ਰਹਿਲਾਦ ਕਾ ਰਾਖਾ, ਹੋਇ ਰਘੁਰਾਇਆ॥ [ਪੰਨਾ ੧੧੩੩

(ਜੇ ਕੋਈ ਪਾਠਕ ਨੰਬਰ 1 ਵਾਲੇ ਵਾਕ ਵਿਚ 'ਰਘੁਨਾਥ' ਪਦ ਦੀ ਰਾਮ ਚੰਦਰ ਜੀ ਪ੍ਰਤੀ ਹੋਈ ਵਰਤੋਂ ਬਾਰੇ ਵਿਅਰਥ ਸ਼ੰਕਾ ਕਰੇ ਤਾਂ ਨੰਬਰ 2 ਵਿੱਚ ਇਸ ਦੀ ਨਿਵਿਰਤੀ ਹੋ ਜਾਂਦੀ ਹੈ ਜਦ ਕਿ ਪ੍ਰਹਿਲਾਦ ਜੀ ਦੇ ਸਮੇਂ ਤਾਂ ਰਾਮ ਚੰਦਰ ਜੀ ਹੋਏ ਹੀ ਨਹੀਂ ਸਨ)।

## ਕ੍ਰਿਸ਼ਨ-

ਜੋ ਲੋਕੀ ਕ੍ਰਿਸ਼ਨ ਜੀ ਨੂੰ ਰਬ ਜਾਣ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ, ਗੁਰੂ ਜੀ ਵਿਅੰਗ ਮਈ ਢੰਗ ਨਾਲ ਉਨ੍ਹਾਂ ਦਾ ਖੰਡਨ ਕਰਦੇ ਹਨ:-

ਸਗਲੀ ਥੀਤਿ ਪਾਸਿ ਡਾਰਿ ਰਾਖੀ ॥
ਅਸਟਮ ਥੀਤਿ ਗੋਵਿੰਦ ਜਨਮਾ ਸੀ ॥੧॥
ਭਰਮਿ ਭੂਲੇ ਨਰ ਕਰਤ ਕਚਰਾਇਣ ॥
ਜਨਮ ਮਰਣ ਤੇ ਰਹਤ ਨਾਰਾਇਣ ॥... [ਪੰਨਾ ੧੧੩੬

ਪਰ ਇਹੋ ਸ਼ਬਦ ਅਕਾਲ ਪੁਰਖ ਵਾਸਤੇ ਵੀ ਵਰਤਿਆ ਹੈ-

ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ॥ [ਪੰ. ੪੬

## ਦਮੋਦਰ-

(ਦਮ+ਉਦਰ)- ਦਾਮ (ਰੱਸੀ) ਬੰਨੀ ਹੋਵੇ ਜਿਸ ਦੇ ਉਦਰ (ਪੇਟ) ਨਾਲ। ਇਕ ਵਾਰੀ ਇਲਤ ਤੋਂ ਵਰਜਣ ਹਿਤ ਮਾਤਾ ਯਸ਼ੋਧਾ ਨੇ ਸ੍ਰੀ ਕ੍ਰਿਸ਼ਨ ਜੀ ਦੇ ਲੱਕ ਨਾਲ ਰੱਸੀ ਪਾ ਕੇ ਉਸ ਨੂੰ ਉੱਖਲੀ ਨਾਲ ਬੰਨ੍ਹ ਦਿੱਤਾ ਸੀ ਜਿਸ ਤੋਂ ਉਨ੍ਹਾਂ ਦਾ ਨਾਉਂ 'ਦਮੋਦਰ' ਪੈ ਗਿਆ। (ਵੇਖੋ ਵਿਸ਼ਨੂੰ ਪੁਰਾਣ)। ਪਰ ਗੁਰੂ ਜੀ ਨੇ ਇਹ ਨਾਮ ਪਰਮੇਸ਼ਰ ਪ੍ਰਤੀ ਵਰਤਿਆ ਹੈ, ਵੇਖੋ-

1) ਦਾਮੋਦਰ ਦਇਆਲ ਸੁਆਮੀ ਸਰਬਸੁ,
ਸੰਤ ਜਨਾ ਧਨ ਮਾਲ ॥ [ਪੰਨਾ ੮੨੪
2) ਦਾਮੋਦਰ ਦਇਆਲ ਆਰਾਧਹੁ, ਗੋਬਿੰਦ ਕਰਤ ਸੋਹਾਵੈ ॥
[ਪੰਨਾ ੧੨੧੯

## ਕੇਸਵ- ਸੁੰਦਰ ਕੇਸਾਂ ਵਾਲਾ।

ਹਿੰਦੂ ਵੀਰ ਇਹ ਨਾਮ ਵਿਸ਼ਨੂੰ ਪ੍ਰਤੀ ਸਮਝਦੇ ਹਨ ਪਰ ਗੁਰੂ ਸਾਹਿਬ ਨੇ ਇਹ ਪਦ ਕਰਤਾ ਪੁਰਖ ਪ੍ਰਤੀ ਵਰਤਿਆ ਹੈ ਕਿਉਂਕਿ ਆਪ ਇਨ੍ਹਾਂ ਅਵਤਾਰਾਂ ਨੂੰ ਕਰਤਾ ਪੁਰਖ ਨਹੀਂ ਮੰਨਦੇ, ਬਲਕਿ ਕਰਤਾ ਪੁਰਖ ਦੀ ਰਚਨਾ ਮੰਨਦੇ ਹਨ:-

1) ਸਰਨਿ ਦੁਖ ਭੰਜਨ ਪੁਰਖ ਨਿਰੰਜਨ,
ਸਾਧੂ ਸੰਗਤਿ ਰਵਣੁ ਜੈਸੇ ॥
ਕੇਸਵ ਕਲੇਸ ਨਾਸ ਅਘ ਖੰਡਨ,
ਨਾਨਕ ਜੀਵਤ ਦਰਸ ਦਿਸੇ ॥ [ਪੰਨਾ ੮੨੯
2) ਕੇਸਵ ਚਲਤ ਕਰਹਿ ਨਿਰਾਲੇ,
ਕੀਤਾ ਲੋੜਹਿ ਸੋ ਹੋਇਗਾ ॥ [ਪੰਨਾ ੧੦੮੨
3) ਕਬੀਰ, ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥[ਪੰ. ੧੩੭੬

ਉਪਰੋਕਤ ਨਾਵਾਂ ਤੋਂ ਇਲਾਵਾ ਮੁਰਾਰਿ, ਮਾਧਵ ਆਦਿ ਕਈ ਹੋਰ ਸ਼ਬਦ ਕਰਤਾਰ ਪ੍ਰਤੀ ਵਰਤੇ ਜਾਂਦੇ ਹਨ। ਸੋ, ਗੁਰਬਾਣੀ ਦੇ ਆਧਾਰ ਤੇ ਜਿਵੇਂ:-

ਕਬੀਰ, ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰ॥

ਅਥਵਾ ਕਬੀਰ, ਰਾਮੈ ਰਾਮ ਕਹਹੁ, ਕਹਿਬੇ ਮਾਹਿ ਬਿਬੇਕ..."

ਤਿਵੇਂ 'ਭਗਉਤੀ' ਸ਼ਬਦ ਦੇ ਉਚਾਰਣ ਅਤੇ ਵਿਚਾਰਣ ਵਿਚ ਭੇਦ ਹੈ। ਸੋ, 'ਜੋ ਦੀਸੈ ਸੋ ਸਗਲ ਤੂੰ ਹੈ; ਪਸਰਿਆ ਪਾਸਾਰੁ' ਦੇ ਭਾਵ ਅਨੁਸਾਰ ਗੁਰਮੁਖਾਂ ਵਾਲੀ ਸਮ-ਦ੍ਰਿਸ਼ਟੀ ਬਣੇ ਬਿਨਾਂ ਭਗਉਤੀ ਦੇ ਸਰੂਪ ਬਾਰੇ ਭਰਮ-ਗਿਆਨੀਆਂ ਦੀ ਜਨਮ-ਜਨਮਾਤਰਾਂ ਵਿਚ ਵੀ ਤਸੱਲੀ ਨਹੀਂ ਹੋ ਸਕਦੀ। ਉਨ੍ਹਾਂ ਦਾ ਹਾਲ ਓਹੋ ਜਿਹਾ ਰਹਿਣਾ ਹੈ ਜਿਵੇਂ ਕਿਸੇ ਨੇ ਸਾਰੀ ਰਾਤ ਰਮਾਇਣ ਪੜੀ, ਪਰ ਫਿਰ ਸਵੇਰੇ ਉਠ ਕੇ ਕਿਸੇ ਨੇ ਪੁਛਿਆ, ਸੀਤਾ ਕੌਣ ਸੀ? ਤਾਂ ਕਹਿਣ ਲਗਾ ਰਾਮ ਦੀ ਭੈਣ। ਸੋ, ਉਨ੍ਹਾਂ ਨੂੰ 'ਭਗਉਤੀ' ਦੇ ਅਰਥ ਕਿੰਨੇ ਹੀ ਦਸੋ, ਅਕਾਲ ਪੁਰਖ, ਆਦਿ-ਸ਼ਕਤੀ ਆਦਿ ਆਦਿ ਪਰ ਜਦ ਉਨ੍ਹਾਂ ਤੋਂ ਮੁੜ ਅਰਥ ਪੁਛੇ ਜਾਣ ਤਾਂ ਉਹ ਇਸ ਦੇ ਅਰਥ 'ਦੁਰਗਾ ਦੇਵੀ' ਹੀ ਦੱਸਣਗੇ। ਪਰ ਜਿਨ੍ਹਾਂ ਜਗਿਆਸੂਆਂ ਦਾ 'ਸਮਸਤੋ ਪਰਾਜੀ, ਸਮਸਤਸਤ ਧਾਮੰ' ਤੇ ਨਿਸਚਾ ਬੱਝ ਚੁਕਾ ਹੈ, ਉਹ ਭਗਤ ਕਬੀਰ ਜੀ ਵਾਂਗ ਇਹੀ ਕਹਿੰਦੇ ਹਨ-

ਕਹਿ ਕਬੀਰ, ਅਬ ਜਾਨਿਆ ॥
ਜਬ ਜਾਨਿਆ, ਤਉ ਮਨੁ ਮਾਨਿਆ ॥
ਮਨ ਮਾਨੇ, ਲੋਗੁ ਨ ਪਤੀਜੈ ॥
ਨ ਪਤੀਜੈ, ਤਉ ਕਿਆ ਕੀਜੈ ॥ [ਪੰਨਾ ੬੫੬

ਜੋ 'ਮੈਂ ਨਾ ਮਾਨੂੰ' ਸੁਭਾਵ ਵਾਲੇ ਲੋਗ ਹਨ ਉਨ੍ਹਾਂ ਦਾ ਕੀ ਇਲਾਜ ਕੀਤਾ ਜਾ ਸਕਦਾ ਹੈ?- ਕੁਝ ਵੀ ਨਹੀਂ। ਕਿਉਂਕਿ ਉਹ ਕਪਟ ਸਨੇਹੀ ਹੁੰਦੇ ਹਨ। ਇਸ ਬਾਰੇ ਜੋ ਪ੍ਰਮਾਣ ਭਾਈ ਸਾਹਿਬ ਗੁਰਦਾਸ ਜੀ ਨੇ ਆਰੰਡ ਤੇ ਕਨੇਰ ਦਾ 17ਵੀਂ ਵਾਰ ਦੀ 18ਵੀਂ ਪਉੜੀ ਵਿੱਚ ਦਿੱਤਾ ਹੈ ਉਹ ਅਜਿਹੀ ਸਥਿਤੀ ਵਾਲੇ ਜਗਿਆਸੂਆਂ ਤੇ ਹੀ ਲਾਗੂ ਹੁੰਦਾ ਹੈ-

ਰੁੱਖਾਂ ਵਿਚਿ ਕੁਰੁੱਖ ਹਨ, ਦੋਵੇਂ ਅਰੰਡ ਕਨੇਰ ਦੁਆਲੇ।
ਅਰੰਡ ਫਲੈ ਅਰਡੋਲੀਆ, ਫਲ ਅੰਦਰਿ ਬੀਅ ਚਿੱਤਮਿਤਾਲੇ।
ਨਿਬਹੈ ਨਾਹੀ ਨਿਜੜਾ, ਹਰਵਰਿ ਆਈ ਹੋਇ ਉਚਾਲੇ।
ਕਲੀਆ ਪਵਨ ਕਨੇਰ ਨੌਂ, ਦੁਰਮਤ ਵਿਚ ਦੁਰਗੰਧਿ ਦਿਖਾਲੇ।
ਬਾਹਰ ਲਾਲੁ ਗੁਲਾਲੁ ਹੋਇ, ਅੰਦਰ ਚਿੱਟਾ ਦੁਬਿਧਾ ਨਾਲੇ।

ਸਾਧ ਸੰਗਤਿ ਗੁਰ ਸ਼ਬਦੁ ਸੁਣਿ, ਗਿਣਤੀ ਵਿਚ ਭਵੈ ਭਰ ਨਾਲੇ।
ਕਪਟ ਸਨੇਹ ਖੇਹ ਮੁਹ ਕਾਲੇ।

ਗਿਆਨੀ ਭਾਗ ਸਿੰਘ ਜੀ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਨਿਰਣੈ' ਵਿਚ 'ਭਗਉਤੀ' ਸ਼ਬਦ ਬਾਰੇ ਬਹਿਸ ਛੇੜ ਕੇ ਸਿਖ ਧਰਮ ਦੀਆਂ ਜੜ੍ਹਾਂ ਤੇ ਤਿਖਾ ਕੁਹਾੜਾ ਮਾਰਨ ਦਾ ਯਤਨ ਕੀਤਾ ਹੈ, ਕਿਉਂਕਿ ਸਿੱਖ ਦਾ ਹਰ ਕਾਰਜ ਅਰਦਾਸਿ ਨਾਲ ਆਰੰਭ ਹੁੰਦਾ ਹੈ ਤੇ ਹਰ ਕਾਰਜ ਦੇ ਨਿਰਵਿਘਨ ਸਿਰੇ ਚੜ੍ਹਨ ਮਗਰੋਂ ਸ਼ੁਕਰਾਨੇ ਵਜੋਂ ਵੀ ਅਰਦਾਸਿ ਕੀਤੀ ਜਾਂਦੀ ਹੈ। ਭਾਵ ਇਹ ਹੈ ਕਿ ਸਿਖ ਰਹਿਤ ਮਰਯਾਦਾ ਦਾ ਆਦਿ ਤੇ ਅੰਤ ਅਰਦਾਸਿ ਤੋਂ ਸ਼ੁਰੂ ਹੋ ਕੇ ਅਰਦਾਸਿ ਤੇ ਖ਼ਤਮ ਹੁੰਦਾ ਹੈ। ਅਰਦਾਸਿ ਵਿਚ ਸਭ ਤੋਂ ਪਹਿਲਾਂ ਇਕ ਪਉੜੀ ਸ੍ਰੀ ਮੁਖਵਾਕ ਪਾ: ੧੦ ਪੜ੍ਹੀ ਜਾਂਦੀ ਹੈ, ਉਸ ਪਉੜੀ ਵਿਚ ਕਿਸੇ ਪ੍ਰਕਾਰ ਦੀ ਤਬਦੀਲੀ ਕਰਨ ਦਾ ਕਿਸੇ ਨੂੰ ਕੋਈ ਅਧਿਕਾਰ ਨਹੀਂ ਹੈ। ਹਾਂ, ਉਸ ਤੋਂ ਬਾਅਦ ਆਪਣੀ ਭਾਵਨਾ ਅਨੁਸਾਰ ਲੋੜੀਂਦੀ ਸ਼ਬਦਾਵਲੀ ਵਰਤੀ ਜਾ ਸਕਦੀ ਹੈ। ਪਰ ਗਿਆਨੀ ਜੀ ਨੇ ਉਸ ਪਉੜੀ ਤੇ ਹੀ ਸਿਧਾ ਵਾਰ ਕੀਤਾ ਹੈ, ਜਿਸ ਕਾਰਨ ਆਪ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੁਆਰਾ ਪੰਥ ਵਿਚੋਂ ਛੇਕਿਆ ਗਿਆ। ਬਾਅਦ ਵਿਚ ਆਪ ਨੇ ਮਾਫੀ ਮੰਗ ਲਈ ਹੋਵੇ ਤਾਂ ਇਸ ਬਾਰੇ ਪੱਤਾ ਨਹੀਂ। ਪਰੰਤੂ ਜੋ ਚੀਜ਼ ਇਕ ਵਾਰ ਲਿਖਤ ਵਿਚ ਆ ਚੁਕੀ ਹੋਵੇ ਉਸ ਦਾ ਬਾ-ਦਲੀਲ ਉਤਰ ਦੇਣਾ ਜ਼ਰੂਰੀ ਹੁੰਦਾ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਪੁਰਾਤਨ ਸਾਹਿਤਕ ਤੇ ਧਾਰਮਿਕ ਵਿਰਸੇ ਨੂੰ ਆਪਣੇ ਸਿਖਾਂ ਤਕ ਪਹੁੰਚਾਉਣ ਲਈ ਵਡੇ ਪੈਮਾਨੇ ਤੇ ਉਸ ਦਾ ਅਨੁਵਾਦ ਕੀਤਾ ਤੇ ਕਰਵਾਇਆ। ਬਹੁਤਾ ਅਜਿਹਾ ਅਨੁਵਾਦਿਕ ਸਾਹਿਤ ਸ੍ਰੀ ਅਨੰਦਪੁਰ ਸਾਹਿਬ ਛਡਣ ਵੇਲੇ ਸਰਸਾ ਨਦੀ ਦੀ ਭੇਟ ਹੋ ਗਿਆ ਪਰੰਤੂ ਭਾਈ ਮਨੀ ਸਿੰਘ ਜੀ ਨੇ ਉਦਮ ਕਰਕੇ ਜਿਤਨਾ ਵੀ ਹੋ ਸਕਿਆ ਸਾਹਿਬਾਂ ਦਾ ਅਨੁਵਾਦਿਆ ਅਤੇ ਮੌਲਿਕ ਸਾਹਿਤ ਇਕਠਾ ਕਰਕੇ ਸੰਪਾਦਿਤ ਕੀਤਾ, ਇਸ ਤਰ੍ਹਾਂ ਆਪ, ਸਿਖ ਪੰਥ ਤੇ ਇਕ ਮਹਾਨ ਉਪਕਾਰ ਕਰ ਗਏ।

ਹਜ਼ੂਰ ਸਚੇ ਪਾਤਿਸ਼ਾਹ ਇਸ ਗਲ ਤੋਂ ਸੁਚੇਤ ਜਾਪਦੇ ਸਨ ਕਿ ਉਨ੍ਹਾਂ ਦੇ ਅਨੁਵਾਦਕ ਸਾਹਿਤ ਨੂੰ ਪੜ੍ਹ ਕੇ ਪਾਠਕ ਕਿਤੇ ਭੁਲੇਖਾ ਨਾ ਖਾ ਜਾਣ ਤੇ ਕਿਤੇ ਉਨ੍ਹਾਂ ਨੂੰ ਦੇਵੀਪੂਜਕ ਜਾਂ ਰਾਮ ਅਤੇ ਕ੍ਰਿਸ਼ਨ ਦਾ ਪੁਜਾਰੀ ਨਾ ਸਮਝ ਲੈਣ ਇਸ ਹਿੱਤ ਉਨ੍ਹਾਂ ਨੇ ਦੋ

ਕਾਰਜ ਕੀਤੇ। ਇਕ ਤਾਂ ਇਹ ਕਿ ਹਰ ਰਚਨਾ ਤੋਂ ਪਹਿਲਾਂ, ਉਦੋਂ ਦੀ ਸਾਹਿਤਕ ਪਰੰਪਰਾ ਅਨੁਸਾਰ ਆਪਣੇ ਇਸ਼ਟ ਦਾ ਮੰਗਲਾਚਰਨ ਕੀਤਾ ਅਤੇ ਦੂਜਾ ਇਹ ਕਿ ਰਚਨਾ ਦੇ ਅੰਤ ਵਿਚ ਇਹ ਸਪਸ਼ਟ ਕਰ ਦਿਤਾ ਕਿ ਜਿਸ ਨਾਇਕ ਜਾਂ ਨਾਇਕਾ ਦੀ ਉਹ ਕਥਾ ਲਿਖ ਰਹੇ ਹਨ, ਉਸ ਦੇ ਪੁਜਾਰੀ ਨਹੀਂ ਸਗੋਂ ਧਰਮਯੁਧ ਜਾਂ ਕਉਤਕ ਹੇਤ' ਇਹ ਰਚਨਾ ਅਨੁਵਾਦ ਰਹੇ ਹਨ। ਪ੍ਰਮਾਣ ਵਜੋਂ ਵੱਖ ਵੱਖ ਪ੍ਰਸੰਗਾਂ ਵਿਚ ਆਪ ਦੀਆਂ ਕੁਝ ਪੰਕਤੀਆਂ ਇਸ ਪ੍ਰਕਾਰ ਹਨ-

(ੳ) ਤੈਂ ਹੀ ਦੁਰਗਾ ਸਾਜਿ ਕੈ, ਦੈਂਤਾਂ ਦਾ ਨਾਸ ਕਰਾਇਆ॥

(ਅ) ...ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ ਏਕ ਨਾ ਮਾਨਿਓ ॥

(ੲ) ਮੈ ਨਾ ਗਨੇਸ਼ਹਿ ਪ੍ਰਥਮ ਮਨਾਊ ॥
ਕਿਸ਼ਨ ਬਿਸ਼ਨ ਕਬਹੂੰ ਨਾ ਧਿਆਊਂ ॥

(ਸ) ਕਿਤੈ ਕ੍ਰਿਸ਼ਨ ਸੇ ਕੀਟ ਕੋਟਿ ਬਨਾਏ ॥
ਕਿਤੇ ਰਾਮ ਸੇ ਮੇਟਿ ਡਾਰੇ ਉਪਾਏ ॥

(ਹ) ਜੋ ਕਹੇ ਰਾਮ ਅਯੋਨਿ ਅਜੈ ਅਤਿ
ਕਾਹੇ ਕੋ ਕੌਸਲ ਕੁਖਿ ਜਯੋ ਜੂ ?

(ਕ) ਕਯੋਂ ਕਹੁ ਕ੍ਰਿਸ਼ਨ ਕ੍ਰਿਪਾ ਨਿਧਿ ਹੈ,
ਕਿਹ ਕਾਜ ਤੇ ਬਧਕ ਬਾਣ ਲਗਾਯੋ ॥
ਔਰ ਕੁਲੀਨ ਉਧਾਰਤ ਜੋ ਕਿਹ ਤੇ
ਅਪਨੋ ਕੁਲ ਨਾਸ਼ ਕਰਾਯੋ ॥ ਆਦਿ ਆਦਿ

ਪਰੰਤੂ ਅਫਸੋਸ ਹੈ ਕਿ ਅਜਿਹੀਆਂ ਸਪਸ਼ਟ ਪੰਗਤੀਆਂ ਦੇ ਹੁੰਦੇ ਹੋਏ ਵੀ ਕੁਤਰਕਾਂ ਕਰਨ ਵਾਲੇ ਬਾਜ਼ ਨਹੀਂ ਆਉਂਦੇ। ਪਹਿਲਾਂ ਪੰਚ ਖੰਡ ਭਸੌੜ ਵਾਲਿਆਂ ਨੇ ਕਿੰਤੂ ਕਰਨੇ ਆਰੰਭੇ ਸਨ ਅਤੇ ਪੰਥ ਨੇ ਉਨ੍ਹਾਂ ਨੂੰ ਵੀ ਛੇਕ ਦਿਤਾ ਸੀ। ਬਾਅਦ ਵਿਚ ਗੁਰਮਤਿ ਨਿਰਣਾ ਹੋਣ ਕਾਰਣ ਪੰਥ ਵਿੱਚ ਸ਼ਾਂਤੀ ਵਰਤੀ ਰਹੀ। ਪਰ ਹੁਣ ਗਿਆਨੀ ਭਾਗ ਸਿੰਘ ਜੀ ਨੇ ਨਵੇਂ ਸਿਰਿਓਂ ਇਸ ਅਣਸੁਖਾਵੀਂ ਬਹਿਸ ਨੂੰ ਛੇੜ ਦਿੱਤਾ ਹੈ। ਉਨ੍ਹਾਂ ਨੇ ਕਈ ਉਪ ਸਿਰਲੇਖ ਦੇ ਕੇ ਭਗਉਤੀ ਸ਼ਬਦ ਅਤੇ ਅਰਦਾਸਿ ਤੇ ਕਿੰਤੂ ਕੀਤੇ ਹਨ, ਉਨ੍ਹਾਂ ਦਾ ਉਤਰ ਲਗਪਗ ਉਸੇ ਤਰਤੀਬ ਵਿਚ ਹਾਜ਼ਰ ਹੈ-

## ਸ੍ਰੀ ਭਗਉਤੀ ਜੀ ਸਹਾਇ-

ਗਿਆਨੀ ਜੀ ਇਸ ਸਬੰਧੀ ਇਹ ਫੁਰਮਾਉਂਦੇ ਹਨ ਕਿ 'ਸ੍ਰੀ ਭਗਉਤੀ ਜੀ ਸਹਾਇ' ਸਿਰਲੇਖ ਹੇਠ ਸਾਕਤ ਕਵੀ ਨੇ ਆਪਣੇ

ਇਸ਼ਟ (ਭਗਉਤੀ) ਤੋਂ ਸਹਾਇਤਾ ਮੰਗੀ ਹੈ।

ਗਿਆਨੀ ਜੀ ਭੁਲ ਜਾਂਦੇ ਹਨ ਕਿ ਭਗਉਤੀ ਦੇ ਕਿਤਨੇ ਅਰਥ ਹਨ ਅਤੇ ਪ੍ਰਸੰਗ ਅਨੁਸਾਰ ਇਥੇ ਕਿਹੜੇ ਅਰਥ ਆਉਣੇ ਹਨ। ਇਸ ਸ਼ਬਦ ਨੂੰ ਸਾਕਤ ਮਤੀਏ ਕਵੀ ਵਲੋਂ ਦਸਣਾ ਇਕ ਘਿਰਣਾ ਭਰਿਆ ਯਤਨ ਹੈ ਜੋ ਕਿ ਸਿਖ ਸੰਗਤਾਂ ਨੂੰ ਕੁਰਾਹੇ ਪਾਣ ਲਈ ਕੀਤਾ ਗਿਆ ਹੈ। ਗੁਰੂ ਆਸ਼ੇ ਨੂੰ ਸਮਝੇ ਬਗੈਰ ਹੀ ਇਕ ਸ਼ਬਦ ਦੇ ਕੇਵਲ ਇਕ ਅਰਥ ਦੀ ਓਟ ਲੈਣ ਤੇ ਮੁੜ ਘਿੜ ਉਹੋ ਦੁਹਰਾਈ ਜਾਣਾ ਮਨ-ਹਠ ਤੋਂ ਸਿਵਾ ਕੁਝ ਵੀ ਨਹੀਂ।

ਇਹ ਪਤਾ ਨਹੀਂ ਲਗਦਾ ਕਿ ਗਿਆਨੀ ਜੀ ਅਨੁਸਾਰ ਪ੍ਰਮਾਣਿਕ ਕੋਸ਼ ਕਿਹੜਾ ਹੋ ਸਕਦਾ ਹੈ। 'ਮਹਾਨ ਕੋਸ਼' ਜਿਸ ਨੂੰ ਕਿ ਸਾਰਾ ਪੰਥ ਹੀ ਪ੍ਰਮਾਣੀਕ ਮੰਨਦਾ ਹੈ ਵਿੱਚ ਭਗਉਤੀ ਦਾ ਪੰਜਵਾਂ ਅਰਥ ਮਹਾਂ ਕਾਲ ਹੈ ਭਾਵ ਵਾਹਿਗੁਰੂ। ਇਥੇ ਹੀ ਤੀਸਰਾ ਅਰਥ ਹੈ- ਚੰਡੀ। ਜੇ ਗਿਆਨੀ ਜੀ ਉਪਰੋਕਤ ਗ੍ਰੰਥ ਨੂੰ ਵੀ ਪ੍ਰਮਾਣੀਕ ਨਹੀਂ ਮੰਨਦੇ ਤਾਂ ਫਿਰ ਪਤਾ ਨਹੀਂ ਕਿਹੜੇ ਗ੍ਰੰਥ ਨੂੰ ਮੰਨਣਗੇ?

ਉਪਰੋਕਤ ਤੀਸਰਾ ਤੇ ਪੰਜਵਾਂ ਅਰਥ ਪੜ੍ਹ ਕੇ ਗਿਆਨੀ ਜੀ ਦੀ ਦੂਜੀ ਦਲੀਲ ਦਾ ਉਤਰ ਵੀ ਮਿਲ ਜਾਂਦਾ ਹੈ ਕਿ ਪਹਿਲਾਂ ਸਾਹਿਬਾਂ ਨੇ ਮਹਾਂ ਕਾਲ (ਵਾਹਿਗੁਰੂ) ਦੀ ਸਹਾਇਤਾ ਮੰਗੀ ਹੈ ਫਿਰ ਸਹਾਇਤਾ ਮੰਗਣ ਤੋਂ ਬਾਅਦ ਦੁਰਗਾ ਦੀ ਵਾਰ ਦਾ ਸਿਰਲੇਖ ਲਿਖਿਆ ਹੈ ਤੇ ਫਿਰ ਵਾਰ ਦੇ ਆਰੰਭ ਵਿਚ ਹੀ ਮੰਗਲਾ ਚਰਨ ਵਿਚ ਮਹਾਂਕਾਲ ਨੂੰ ਸਿਮਰ ਕੇ ਨੌਂ ਪਾਤਸ਼ਾਹੀਆਂ ਦਾ ਧਿਆਨ ਕੀਤਾ ਹੈ। ਹੋ ਸਕਦਾ ਹੈ ਕਿ ਗਿਆਨੀ ਜੀ ਇਥੇ ਮਹਾਂ ਕਾਲ ਦਾ ਅਰਥ ਵੀ ਦੇਵਤਾ ਹੀ ਕਰਨ ਪਰ ਕੀ ਕੀਤਾ ਜਾਵੇ ਉਹ ਤਾਂ ਇਕ ਥਾਂ ਪਰ ਇਹ ਵੀ ਲਿਖਦੇ ਹਨ ਕਿ ਸਾਕਤ ਲੋਕ ਅਕਾਲ ਪੁਰਖ ਤੇ ਨਿਰੰਕਾਰ ਸ਼ਬਦ ਵੀ ਆਪਣੇ ਦੇਵਤੇ ਲਈ ਵਰਤਦੇ ਹਨ। ਤਾਂ ਕੀ ਗੁਰਬਾਣੀ ਵਿਚ ਅਕਾਲ ਪੁਰਖ ਦੇਵਤੇ ਦਾ ਵਾਚਕ ਹੈ ਕਿ ਵਾਹਿਗੁਰੂ ਦਾ? ਜੇ ਇਹ ਵਾਹਿਗੁਰੂ ਦਾ ਵਾਚਕ ਹੈ ਤਾਂ ਮਹਾਂਕਾਲ ਜਾਂ ਭਗਉਤੀ ਕਿਉਂ ਨਹੀਂ ਹੋ ਸਕਦੇ?

ਫਿਰ ਗਿਆਨੀ ਜੀ ਅਗੇ ਪੜ੍ਹਨ ਤਾਂ ਇਸ ਦਾ ਕੀ ਅਰਥ ਕਰਨਗੇ 'ਤੈਂ ਹੀ ਦੁਰਗਾ ਸਾਜਿ ਕੈ, ਦੈਂਤਾਂ ਦਾ ਨਾਸ਼ ਕਰਾਇਆ'। ਕੀ ਦੁਰਗਾ ਦੇਵੀ ਨੇ ਹੀ ਦੁਰਗਾ ਨੂੰ ਭਾਵ ਆਪਣੇ ਆਪ ਨੂੰ ਸਾਜਿਆ ਹੈ? ਇਸ ਤੋਂ ਸਪਸ਼ਟ ਹੈ ਕਿ ਭਗਉਤੀ ਸ਼ਬਦ ਹਜ਼ੂਰ

ਪਰਮ ਸਤਾ-ਵਾਹਿਗੁਰੂ ਲਈ ਵਰਤ ਰਹੇ ਹਨ।

ਹਾਂ ਇਹ ਸੋਚਿਆ ਜਾ ਸਕਦਾ ਹੈ ਕਿ ਹਜ਼ੂਰ ਨੇ ਭਗਉਤੀ ਪਦ ਹੀ ਕਿਉਂ ਵਰਤੋਂ ਵਿਚ ਲਿਆਂਦਾ। ਕਾਰਣ ਇਹ ਕਿ ਹਜ਼ੂਰ ਵਾਹਿਗੁਰੂ ਨੂੰ ਸ਼ਸਤਰਾਂ ਦੇ ਨਾਵਾਂ ਨਾਲ ਯਾਦ ਕਰਦੇ ਹਨ ਤਾਂ ਕਿ ਲੋਕਾਂ ਵਿੱਚ ਬੀਰਤਾ ਦਾ ਸੰਚਾਰ ਹੋਵੇ। ਮਿਸਾਲ ਵਜੋਂ:-

ਨਮਸਕਾਰ ਸ੍ਰੀ ਖੜਗ ਕੋ, ਕਰੋ ਸੁ ਹਿਤ ਚਿਤੁ ਲਾਇ॥
ਪੂਰਨ ਕਰੋ ਗ੍ਰੰਥ ਇਹ, ਤੁਮ ਮੁਹਿ ਕਰਹੁ ਸਹਾਇ॥

ਇਥੇ ਕੋਈ ਮੂਰਖ ਹੀ ਆਖੇਗਾ ਕਿ ਹਜ਼ੂਰ ਕ੍ਰਿਪਾਨ ਤੋਂ ਸਹਾਇਤਾ ਮੰਗ ਰਹੇ ਹਨ। ਇਥੇ ਖੜਗ ਵੀ ਭਗਉਤੀ ਵਾਂਗ ਹੀ ਵਾਹਿਗੁਰੂ ਜੀ ਦਾ ਵਾਚਕ ਪਦ ਹੈ। ਫਿਰ,

ਖਗ ਖੰਡ ਬਿਹੰਡੰ ਖਲ ਦਲ ਖੰਡੰ, ਅਤਿ ਰਣ ਮੰਡੰ ਬਰਬੰਡੰ॥
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ ਭਾਨ ਪ੍ਰਭੰ॥
ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ,
ਕਿਲਬਿਖ ਹਰਣੰ, ਅਸਿ ਸਰਣੰ ॥
ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ,
ਮਮ ਪ੍ਰਤਿਪਾਰਣ ਜੈ ਤੇਗੰ ॥

ਇਥੇ ਵੀ ਭਾਵ ਸਪਸ਼ਟ ਹੈ ਕਿ ਅਜਿਹੇ ਗੁਣਾਂ ਦਾ ਮਾਲਕ ਕੇਵਲ ਵਾਹਿਗੁਰੂ ਹੈ ਜਿਸ ਨੂੰ ਹਜ਼ੂਰ ਤੇਗ਼ ਦੇ ਨਾਂ ਨਾਲ ਯਾਦ ਕਰਦੇ ਹਨ।

ਪਹਿਲਾਂ ਹੋਏ ਅਵਤਾਰਾਂ ਅਤੇ ਮਹਾਂ ਪੁਰਖਾਂ ਦਾ ਸਤਿਕਾਰ ਕਰਨ ਦੀ ਪਰੰਪਰਾ ਚਲੀ ਆ ਰਹੀ ਹੈ। ਹਾਂ ਪ੍ਰਸੰਗ ਅਨੁਸਾਰ ਕਿਤੇ ਕਿਤੇ ਉਨ੍ਹਾਂ ਬਾਰੇ ਕੁਝ ਕਰੜੇ ਸ਼ਬਦ ਵੀ ਵਰਤੇ ਹਨ। ਪਰ ਗੁਰੂ ਸਾਹਿਬਾਨ ਤਾਂ ਹਿੰਦੂ ਅਵਤਾਰਾਂ ਅਤੇ ਦੇਵੀ ਦੇਵਤਿਆਂ ਦਾ ਨਾਮ ਵਾਹਿਗੁਰੂ ਵਾਚਕ ਬਣਾ ਕੇ ਲੋਕਾਂ ਦਾ ਭਰਮ ਮਿਟਾਉਂਦੇ ਰਹੇ ਹਨ। ਜਿਵੇਂ ਕਿ ਰਾਮ, ਦਮੋਦਰ, ਕਾਨ੍ਹ, ਰਘੁਨਾਥ ਆਦਿ। ਇਸੇ ਤਰ੍ਹਾਂ ਸ੍ਰੀ ਦਸਮ ਪਾਤਿਸ਼ਾਹ ਨੇ ਭਗਉਤੀ ਪਦ ਵਰਤਿਆ ਹੈ। ਇਸੇ ਤਰ੍ਹਾਂ 'ਅਕਾਲ ਉਸਤਤਿ' ਦਾ ਮੰਗਲਾਚਰਣ ਵੀ ਉਕਤ ਭਾਵਨਾ ਨਾਲ ਇਉਂ ਕੀਤਾ ਹੈ:-

ਅਕਾਲ ਪੁਰਖ ਕੀ ਰਛਾ ਹਮਨੈ ।
ਸਰਬ ਲੋਹ ਕੀ ਰਛਾ ਹਮਨੈ ।
ਸਰਬ ਕਾਲ ਜੀ ਦੀ ਰਛਾ ਹਮਨੈ ।
ਸਰਬ ਲੋਹ ਜੀ ਦੀ ਸਦਾ ਰਛਾ ਹਮਨੈ ।

ਇਸ ਤੋਂ ਸਿਧ ਹੁੰਦਾ ਹੈ ਕਿ ਅਕਾਲ ਪੁਰਖ, ਸਰਬ ਲੋਹ, ਸਰਬ ਕਾਲ ਆਦਿ ਸ਼ਬਦ ਇਕੋ ਹਸਤੀ ਦੇ ਲਖਾਇਕ ਹਨ।

ਫਿਰ ਇਤਿਹਾਸਕ ਪਖੋਂ ਵੀ ਇਸ ਗਲ ਦਾ ਨਿਰਣਾ ਹੋ ਜਾਂਦਾ ਹੈ ਕਿ, ਸਾਹਿਬਾਂ ਦੀ ਸ੍ਰੀ ਸਾਹਿਬ* ਤੇ 'ਸ੍ਰੀ ਅਕਾਲ ਜੀ ਸਹਾਇ' ਅਤੇ ਦੋਵੇਂ ਮੰਗਲ ਉਕਰੇ ਹੋਏ ਹਨ। ਤਾਂ ਕੀ ਸਾਹਿਬਾਂ ਦੀ ਇਤਿਹਾਸਕ ਸ੍ਰੀ ਸਾਹਿਬ ਤੇ ਵੀ ਸਾਕਤ ਕਵੀ ਨੇ ਇਹ ਅਖਰ ਉਕਰੇ ਹਨ ਕਿ ਅਜੇ ਵੀ ਕਿਸੇ ਹੋਰ ਸਬੂਤ ਦੀ ਲੋੜ ਹੈ?

## ਵਾਰ ਸ੍ਰੀ ਭਗਉਤੀ ਜੀ ਕੀ-

ਵਾਰ, ਸਾਹਿਤ ਦਾ ਇਕ ਪ੍ਰਸਿਧ ਰੂਪ ਹੈ। ਇਸ ਦਾ ਮਨੋਰਥ ਸੂਰਮਿਆਂ ਦੀਆਂ ਕਥਾਵਾਂ ਸੁਣਾ ਸੁਣਾ ਕੇ ਸੈਨਾਂ ਵਿੱਚ ਹੌਸਲਾ ਦਲੇਰੀ ਤੇ ਲੜ ਮਰਨ ਦੀ ਭਾਵਨਾ ਪੈਦਾ ਕਰਨਾ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਧਾਰਮਿਕ ਅਤੇ ਸਮਾਜਿਕ ਸੁਧਾਰ ਦਾ ਵਸੀਲਾ ਵੀ ਬਣਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 22 ਵਾਰਾਂ ਹਨ ਜਿਨ੍ਹਾਂ ਦਾ ਸਥਾਨ ਧਾਰਮਿਕ ਖੇਤਰ ਵਿਚ ਹੀ ਨਹੀਂ ਸਗੋਂ ਸਾਹਿਤਕ ਖੇਤਰ ਵਿਚ ਵੀ ਮਹੱਤਵਪੂਰਨ ਹੈ।

ਵਾਰ ਦੀ ਪੁਰਾਤਨ ਪਰੰਪਰਾ ਵਿਚ ਹੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵਾਰ ਸ੍ਰੀ ਭਗਉਤੀ ਜੀ ਕੀ ਅਰਥਾਤ ਚੰਡੀ ਦੀ ਵਾਰ ਰਚੀ ਜੋ ਕਿ ਪੰਜਾਬੀ ਦੀ ਬੀਰ-ਰਸੀ ਕਵਿਤਾ ਵਿਚ ਇਕ ਅਦੁਤੀ ਸ਼ਾਹਕਾਰ ਮੰਨੀ ਗਈ ਹੈ। ਇਤਨੀ ਪ੍ਰਭਾਵਸ਼ਾਲੀ ਹੈ ਕਿ ਇਸ ਨੂੰ ਪੜ੍ਹਦੇ ਪੜ੍ਹਦੇ ਹੀ ਮਲੋਂ-ਮਲੀ ਲੜਨ ਤੇ ਦਿਲ ਕਰ ਆਉਂਦਾ ਹੈ। ਅਜਿਹੀ ਅਦੁਤੀ ਰਚਨਾ ਤੇ ਗਿਆਨੀ ਜੀ ਨੇ ਭਗਉਤੀ ਸ਼ਬਦ ਦਾ ਆਸਰਾ ਲੈ ਕੇ ਭੁਲੇਖੇ ਪਾਉਣ ਦਾ ਯਤਨ ਕੀਤਾ ਹੈ ਜਿਸ ਦਾ ਉਤਰ ਪਾਠਕ ਪਿਛੇ ਪੜ੍ਹ ਆਏ ਹਨ। ਗਿਆਨੀ ਜੀ ਇਸ ਦੇ ਸਿਰਲੇਖਾਂ ਬਾਰੇ ਕਿੰਤੂ ਕਰਦੇ ਹੋਏ ਆਪਣੀ ਪੁਸਤਕ ਦੇ ਪੰਨਾ 107 ਤੇ ਲਿਖਦੇ ਹਨ-

"ਇਕ ਹੋਰ ਗਲ ਪਾਠਕਾਂ ਦੇ ਧਿਆਨ ਗੋਚਰੀ ਕਰਨ ਵਾਲੀ ਇਹ ਵੀ ਹੈ ਕਿ ਸਭ ਤੋਂ ਪਹਿਲੀ ਸੰਮਤ 1770 ਵਿਚ ਹਥ ਲਿਖਤੀ ਦਸਮ ਗ੍ਰੰਥ ਦੀ ਬੀੜ ਵਿਚ 'ਭਗਉਤੀ ਦੀ ਵਾਰ' ਦੀ ਥਾਵੇਂ 'ਵਾਰ ਦੁਰਗਾ ਕੀ ਲਿਖਿਯਤੇ' ਸਿਰਲੇਖ ਹੈ ਅਤੇ ਹੋਰ ਵੀ ਕਈ ਅੰਤਰੇ ਹਨ ਬਲਕਿ ਬਹੁਤ ਥਾਈਂ ਪਾਠਾਂ ਉਤੇ ਹੜਤਾਲ ਫਿਰੀ ਹੋਈ ਹੈ ਪਰ ਵਾਰ ਦੁਰਗਾ (ਭਗਉਤੀ ਦੀ ਵਾਰ) ਵਿਚ ਤਾਂ

---

*ਇਹ ਸ੍ਰੀ ਸਾਹਿਬ ਸ੍ਰੀ ਦਸਮੇਸ਼ ਜੀ ਨੇ ਭਾ. ਤਿਰਲੋਕ ਸਿੰਘ ਨੂੰ ਅੰਮ੍ਰਿਤ ਛਕਾਉਣ ਸਮੇਂ ਦਮਦਮੇ ਦੇ ਅਸਥਾਨ ਤੇ ਬਖ਼ਸ਼ੀ ਸੀ। ਇਸ ਦੇ ਇਕ ਪਾਸੇ ਪਾਠ ਹੈ "ਸ੍ਰੀ ਭਗਉਤੀ ਜੀ ਸਹਾਇ" ਗੁਰੂ ਗੋਬਿੰਦ ਸਿੰਘ ਪਾਤਸ਼ਾਹੀ ੧੦ (ਸ੍ਰੀ ਹਜ਼ੂਰੀ ਮਰਯਾਦਾ ਪ੍ਰਬੋਧ ਪੰ. 117)

ਹੜਤਾਲ ਦੀ ਵਰਤੋਂ ਸਭ ਤੋਂ ਵਧੇਰੇ ਕੀਤੀ ਗਈ ਹੈ।"

*ਸਮਾਧਾਨ*

ਵਾਰ ਦੇ ਗੁਰੂ ਕ੍ਰਿਤ ਹੋਣ ਜਾਂ ਨਾ ਹੋਣ ਨਾਲ ਉਪਰੋਕਤ ਪੰਗਤੀਆਂ ਦਾ ਕੋਈ ਸਬੰਧ ਨਹੀਂ। ਸ੍ਰੀ ਦਸਮ ਗਰੰਥ, ਦਸਮੇਸ਼ ਪਿਤਾ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿਛੋਂ ਸੰਪਾਦਿਤ ਹੋਇਆ ਸੀ, ਇਸ ਲਈ ਸਿਰਲੇਖਾਂ ਦੀ ਪ੍ਰਮਾਣਿਕਤਾ ਵਲ ਬਹੁਤਾ ਧਿਆਨ ਦੇਣ ਦੀ ਥਾਂ ਬਾਣੀ ਦੀ ਪ੍ਰਮਾਣਿਕਤਾ ਵਲ ਧਿਆਨ ਦਿੱਤਾ ਗਿਆ ਸੀ।

'ਵਾਰ ਦੁਰਗਾ ਕੀ' ਹੋਵੇ ਜਾਂ ਵਾਰ ਸ੍ਰੀ ਭਗਉਤੀ ਕੀ, ਇਸ ਵਿਚ ਕੋਈ ਫ਼ਰਕ ਨਹੀਂ ਪੈਂਦਾ ਕਿਉਂਕਿ ਜਿਵੇਂ ਪਹਿਲਾਂ ਕਿਹਾ ਜਾ ਚੁਕਿਆ ਹੈ ਕਿ ਇਸ ਥਾਂ ਭਗਉਤੀ ਦਾ ਅਰਥ ਵੀ ਦੁਰਗਾ ਹੀ ਹੈ। ਪਾਠਾਂ ਤੇ ਹੜਤਾਲ ਫਿਰੇ ਹੋਣ ਦਾ ਇਹ ਅਰਥ ਕਿਵੇਂ ਹੋ ਗਿਆ ਕਿ ਇਹ ਰਚਨਾ ਗੁਰੂ ਕ੍ਰਿਤ ਨਹੀਂ। ਸਗੋਂ ਜੇ ਧਿਆਨ ਨਾਲ ਵਿਚਾਰਿਆ ਜਾਵੇ ਤਾਂ ਸੰਪਾਦਕ ਭਾਈ ਮਨੀ ਸਿੰਘ ਜੀ ਦੀ ਸ਼ਰਧਾ ਅਤੇ ਸਿਦਕ ਦਿਲੀ ਉਤੇ ਧੰਨ ਧੰਨ ਕਰਨ ਨੂੰ ਜੀਅ ਕਰਦਾ ਹੈ। ਜਾਪਦਾ ਹੈ ਕਿ ਸੰਪਾਦਤ ਕਰਨ ਤੋਂ ਬਾਅਦ ਵੀ ਜਿਥੇ ਆਪ ਜੀ ਦੇ ਜਾਂ ਹੋਰ ਉਤਾਰਾ ਕਰਨ ਵਾਲੇ ਲਿਖਾਰੀਆਂ ਦੇ ਧਿਆਨ ਵਿਚ ਇਹ ਗਲ ਆਈ ਕਿ ਇਹ ਸ਼ਬਦ ਗ਼ਲਤ ਹਨ ਉਨ੍ਹਾਂ ਨੇ ਹੜਤਾਲ ਫੇਰ ਕੇ ਰਚਨਾ ਨੂੰ ਵਧ ਤੋਂ ਵਧ ਸ਼ੁਧ ਰਖਣ ਦਾ ਯਤਨ ਕੀਤਾ।

ਜਿਥੋਂ ਤੱਕ ਇਕ ਰਚਨਾ ਦੇ ਸਿਰਲੇਖਾਂ ਦਾ ਸਬੰਧ ਹੈ ਇਸ ਦੇ ਦੋ ਦੀ ਥਾਂ ਤੇ 3 ਨਾਉਂ ਵੀ ਪ੍ਰਚਲਤ ਹਨ:-

(1) ਵਾਰ ਸ੍ਰੀ ਭਗਉਤੀ ਜੀ ਕੀ,
(2) ਚੰਡੀ ਦੀ ਵਾਰ, ਅਤੇ
(3) ਵਾਰ ਦੁਰਗਾ ਕੀ

ਪੁਰਾਤਨ ਲਿਖਾਰੀਆਂ ਨੇ ਇਸ ਵਾਰ ਦੇ ਮੂਲ ਪਾਠ ਵਿਚੋਂ ਸ਼ਬਦਾਵਲੀ ਦਾ ਰੂਪ ਵੇਖ ਕੇ ਉਪਰੋਕਤ ਤਿੰਨ ਨਾਮ ਪ੍ਰਗਟ ਕੀਤੇ ਹਨ ਜਿਨ੍ਹਾਂ ਦੀ ਕਲਪਣਾ ਬਾਰੇ ਵੀਚਾਰ ਦ੍ਰਿਸ਼ਟੀ ਤੋਂ ਨਿਰਣਾ ਕਰਨਾ ਜ਼ਰੂਰੀ ਹੈ। ਇਸ ਵਾਰ ਦੇ ਮੂਲ ਪਾਠ ਵਿਚ ਭਗਉਤੀ, ਚੰਡੀ ਅਤੇ ਦੁਰਗਾ ਤੋਂ ਇਲਾਵਾ ਦੁਰਗਸ਼ਾਹ, ਰਾਣੀ, ਦੇਵੀ, ਭਵਾਨੀ ਤੇ ਜਗਮਾਤ ਸ਼ਬਦ ਵੀ ਵਰਤੇ ਹੋਏ ਮਿਲਦੇ ਹਨ। ਇਸ ਵਾਰ ਦੀ ਯੁਧ-ਕਥਾ ਵੀਚਾਰਨ ਤੇ ਇਹ ਸਪਸ਼ਟ ਹੁੰਦਾ ਹੈ ਕਿ ਦੁਰਗਾ ਅਰਥਾਤ ਚੰਡੀ ਹੀ ਰਣ ਖੇਤਰ ਵਿਚ ਲੜਦੀ ਰਹੀ। ਇਕ

ਵਾਰ ਮਹਿਖਾਸੁਰ ਦੈਂਤ ਨਾਲ ਅਤੇ ਦੂਜੀ ਵਾਰ ਰਾਜਾ ਸੁੰਭ ਅਤੇ ਉਸ ਦੇ ਫੌਜੀ ਜਰਨੈਲਾਂ, ਲੋਚਨ ਧੂਮ, ਚੰਡ, ਮੁੰਡ, ਸ੍ਰਵਣਤਬੀਜ, ਨਿਸੁੰਭ ਅਤੇ ਸੁੰਭ ਦੈਂਤ ਨਾਲ ਲੜੀ। 'ਭਗਉਤੀ' ਦਾ ਯੁੱਧ ਵਿਚ ਲੜਨਾ ਸ਼ਬਦਾਂਤਕ ਰੂਪ ਵਿੱਚ ਕਿਤੇ ਨਹੀਂ ਆਇਆ। ਹਾਂ, ਭਗਉਤੀ ਸ਼ਬਦ ਦਾ ਵਰਨਣ ਇਸ ਵਾਰ ਦੇ ਆਰੰਭ ਵਿਚ ਜਾਂ 53ਵੀਂ ਪਉੜੀ ਵਿੱਚ ਆਇਆ ਹੈ ਜਿਸ ਦੇ ਅਰਥ ਨਿਰਸੰਦੇਹ ਅਕਾਲ ਪੁਰਖ ਅਥਵਾ ਆਦਿ ਸ਼ਕਤੀ ਅਤੇ ਕਿਰਪਾਨ ਹੀ ਹਨ। ਭਗਉਤੀ ਤੋਂ ਛੁੱਟ ਬਾਕੀ ਦੇ ਸਾਰੇ ਨਾਮ ਦੁਰਗਾ ਦੇ ਵਿਸ਼ੇਸ਼ਣ ਜਾਂ ਆਦਰ-ਲਖਾਇਕ ਹਨ। ਹਾਂ, 'ਵਾਰ ਸੀ ਭਗਿਤੀ ਜੀ ਕੀ' ਦੇ ਅਰਥ ਦੁਰਗਾ ਦੇ ਹਨ।

ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤਿ ਸੁਧਾਕਰ' ਪੰਨਾ 67 ਉਤੇ ਇਸ ਵਾਰ ਦਾ ਸਿਰਲੇਖ 'ਭਗਉਤੀ ਕੀ ਵਾਰ' ਦਿੱਤਾ ਹੈ ਪਰ 'ਮਹਾਨ ਕੋਸ਼' ਵਿਚ 'ਭਗੌਤੀ ਕੀ ਵਾਰ' ਅਤੇ 'ਚੰਡੀ ਦੀ ਵਾਰ' ਦੋਵੇਂ ਨਾਮ ਦਿੱਤੇ ਹਨ। ਮੂਲ ਪਾਠ ਵਿੱਚ ਸਭ ਤੋਂ ਵੱਧ 'ਦੁਰਗਾ' ਦੂਜੇ ਦਰਜੇ ਤੇ 'ਭਗਉਤੀ' ਅਤੇ ਸਭ ਤੋਂ ਘਟ ਚੰਡੀ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ। ਜਿਥੋਂ ਤਕ ਇਸ ਦਾ ਨਾਉਂ 'ਵਾਰ ਦੁਰਗਾ ਕੀ' ਦਾ ਸਬੰਧ ਹੈ, ਇਹ ਸਿਰਲੇਖ ਆਮ ਨਹੀਂ ਵਰਤਿਆ ਗਿਆ ਅਤੇ ਪੁਰਾਤਨ ਲਿਖਾਰੀਆਂ ਦੀ ਬਹੁ-ਸੰਮਤੀ ਨੇ ਇਸ ਦਾ ਨਾਉਂ "ਵਾਰ ਸ੍ਰੀ ਭਗਉਤੀ ਜੀ ਕੀ" ਹੀ ਲਿਖਿਆ ਹੈ। ਕੁਝ ਕੁ ਹਥ ਲਿਖਤੀ ਉਤਾਰਿਆਂ ਵਿਚ 'ਚੰਡੀ ਦੀ ਵਾਰ' ਸਿਰਲੇਖ ਵਜੋਂ ਦਰਜ ਹੋਇਆ ਮਿਲਦਾ ਹੈ। ਵਿਸ਼ੇਸ਼ ਕਰਕੇ ਛਾਪੇ ਵਾਲੀਆਂ ਸ੍ਰੀ ਦਸਮ ਗ੍ਰੰਥ ਦੀਆਂ ਬੀੜਾਂ, ਦਸ ਗਰੰਥੀ ਤੇ ਸੁੰਦਰ ਗੁਟਕਿਆਂ ਵਿਚ ਇਸ ਵਾਰ ਦਾ ਨਾਉਂ 'ਚੰਡੀ ਦੀ ਵਾਰ' ਹੀ ਅੰਕਿਤ ਹੈ। 'ਵਾਰ ਦੁਰਗਾ ਕੀ' ਨਾਉਂ ਪ੍ਰਚਲਤ ਹੋਣ ਦਾ ਕਾਰਨ ਇਹ ਜਾਪਦਾ ਹੈ ਕਿ ਇਕ ਤਾਂ ਇਸ ਵਾਰ ਵਿਚ ਦੁਰਗਾ ਸ਼ਬਦ ਦਾ ਬਹੁਤਾ ਪ੍ਰਯੋਗ ਹੈ ਅਤੇ ਦੂਜਾ ਮਾਰਕੰਡੇ ਪੁਰਾਣ, ਜਿਸ ਵਿਚੋਂ ਇਹ ਯੁੱਧ-ਕਥਾ ਲਈ ਗਈ ਹੈ, ਦੇ ਚੌਣਵੇਂ ਅਧਿਆਇ ਦਾ ਨਾਉਂ ਹੀ 'ਦੁਰਗਾ ਸਪਤਸਤੀ' ਪ੍ਰਸਿਧ ਹੈ।

ਇਸ ਵਾਰ ਦਾ ਨਾਉਂ 'ਚੰਡੀ ਦੀ ਵਾਰ' ਪ੍ਰਸਿਧ ਹੋਣ ਦੇ ਇਹ ਕਾਰਣ ਹਨ-

(ੳ) ਦਸਮ ਗਰੰਥ ਵਿਚ ਇਸ ਵਾਰ ਤੋਂ ਪਹਿਲਾਂ 'ਚੰਡੀ ਚਰਿੱਤ੍ਰ ਉਕਤਿ ਬਿਲਾਸ' ਅਤੇ ਦੂਜਾ 'ਚੰਡੀ ਚਰਿਤ੍ਰ' ਦਰਜ ਹਨ ਜਿਨ੍ਹਾਂ ਤੋਂ ਲਿਖਾਰੀਆਂ ਨੇ ਪ੍ਰੇਰਨਾ ਲੈ ਕੇ ਇਸ ਵਾਰ ਦਾ

ਨਾਉਂ 'ਚੰਡੀ ਦੀ ਵਾਰ' ਲਿਖਿਆ ਹੋਵੇਗਾ, ਕਿਉਂਕਿ ਇਸੇ ਯੁੱਧ ਨੂੰ ਵਿਸਥਾਰ ਸਹਿਤ ਪਹਿਲੇ ਚੰਡੀ ਚਰਿਤ੍ਰ ਵਿਚ ਵਰਨਣ ਕੀਤਾ ਗਿਆ ਹੈ।

(ਅ) ਬੀਰ-ਰੱਸ ਦੀ ਪੂਰਤੀ ਲਈ ਨਿਹੰਗ ਸਿੰਘ (ਤਰਨਾ ਦਲ ਤੇ ਬੁਢਾ ਦਲ) ਇਸ ਵਾਰ ਦਾ ਪਾਠ ਪਰੰਪਰਾ ਤੋਂ ਕਰਦੇ ਆ ਰਹੇ ਹਨ। ਅਤੇ ਉਹ ਇਸ ਨੂੰ 'ਚੰਡੀ ਦੀ ਵਾਰ' ਦਾ ਹੀ ਨਾਮ ਦਿੰਦੇ ਹਨ।

(ੲ) ਨਾਮਧਾਰੀ ਸੰਪਰਦਾ ਦੇ ਸ਼ਰੋਮਣੀ ਬਾਬਾ ਰਾਮ ਸਿੰਘ ਜੀ ਦੀਆਂ ਚਿੱਠੀਆਂ, ਜਿਹੜੀਆਂ ਕਿ ਡਾਕਟਰ ਗੰਡਾ ਸਿੰਘ ਇਤਿਹਾਸਕਾਰ ਨੇ 'ਕੂਕਿਆਂ ਦੀ ਵਿਥਿਆ' ਪੁਸਤਕ ਵਿਚ ਦਿੱਤੀਆਂ ਹਨ ਉਨ੍ਹਾਂ ਵਿੱਚ ਵੀ 'ਚੰਡੀ ਦੀ ਵਾਰ' ਦਾ ਨਿਤ ਪਾਠ ਕਰਨ ਦਾ ਆਦੇਸ਼ ਦਿੱਤਾ ਹੋਇਆ ਮਿਲਦਾ ਹੈ।

(ਸ) ਛਾਪੇ ਵਾਲੀਆਂ ਦਸ ਗਰੰਥੀ ਪੋਥੀਆਂ ਅਤੇ ਗੁਟਕਿਆਂ ਵਿਚ 'ਚੰਡੀ ਦੀ ਵਾਰ' ਵਾਲੇ ਸਿਰਲੇਖ ਨੇ ਇਸ ਨਾਉਂ ਨੂੰ ਬਹੁਤ ਪ੍ਰਚਲਤ ਕੀਤਾ ਹੈ।

(ਹ) ਪੰਜਾਬ ਯੂਨੀਵਰਸਿਟੀ ਨੇ ਗਿਆਨੀ ਦੀ ਪ੍ਰੀਖਿਆ ਲਈ ਨਿਸਚਿਤ ਕੀਤੀ ਇਸ ਵਾਰ ਦਾ ਨਾਉਂ ਵੀ ਪ੍ਰਚਲਤ ਰਵਾਇਤਾਂ ਅਨੁਸਾਰ 'ਚੰਡੀ ਦੀ ਵਾਰ' ਹੀ ਰਖਿਆ ਹੈ।

ਜਿਥੋਂ ਤਕ ਵਾਰ ਸ੍ਰੀ ਭਗਉਤੀ ਜੀ ਕੀ' ਨਾਉਂ ਦੀ ਪ੍ਰਮਾਣਿਕਤਾ ਦਾ ਸਬੰਧ ਹੈ, ਕਿਸੇ ਬਾਹਰਲੇ ਸਬੂਤ ਦੀ ਲੋੜ ਨਹੀਂ ਕਿਉਂਕਿ ਪੁਰਾਣੇ ਤੋਂ ਪੁਰਾਣੇ ਦਸਮ ਗਰੰਥ ਦੇ ਹਥ-ਲਿਖਤੀ ਉਤਾਰਿਆਂ ਵਿੱਚ ਇਹੋ ਹੀ ਸਿਰਲੇਖ ਅੰਕਿਤ ਮਿਲਦਾ ਹੈ।

ਸ੍ਰੀ ਦਸਮ ਗਰੰਥ ਵਿਚ ਤਿੰਨ 'ਚੰਡੀ ਕਾਵਿ' ਦਰਜ ਹਨ-

(1) ਅਥ ਚੰਡੀ ਚਰਿਤਰ ਉਕਤਿ ਬਿਲਾਸ,

(2) ਅਥ ਚੰਡੀ ਚਰਿਤਰ ਲਿਖਯਤੇ ਅਤੇ

(3) ਚੰਡੀ ਦੀ ਵਾਰ (ਵਾਰ ਸ੍ਰੀ ਭਗਉਤੀ ਜੀ ਕੀ ਪਾ: ੧੦)।

ਪਹਿਲਾਂ 'ਚੰਡੀ ਚਰਿਤਰ ਉਕਤਿ ਬਿਲਾਸ' ਦੁਰਗਾ ਸਪਤਸਤੀ ਦਾ ਕਾਵਿ ਅਨੁਵਾਦ ਹੈ ਜੋ ਕਿ 'ਮਾਰਕੰਡੇ ਪੁਰਾਣ' ਦੇ 81 ਤੋਂ 94ਵੇਂ ਅਧਿਆਇ ਦਾ ਇਕ ਹਿਸਾ ਦਸਿਆ ਜਾਂਦਾ ਹੈ ਜਿਸ ਵਿਚ ਦੁਰਗਾ ਦੀ ਕਥਾ ਦਾ ਵਰਨਣ ਹੈ। ਇਹ ਕਥਾ 700 ਸਲੋਕਾਂ ਤੇ ਆਧਾਰਤ ਹੈ ਜਿਸ ਨੂੰ ਦੁਰਗਾ ਪਾਠ, ਦੁਰਗਾ ਸਪਤਸਤੀ, ਸਪਤਸਈ ਜਾਂ ਸਤਸਈਆ ਆਦਿ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ।

ਦੂਜਾ ਚੰਡੀ ਚਰਿੱਤ੍ਰ, ਦੇਵੀ ਭਾਗਵਤ ਸਕੰਧ 21, ਅਧਯਾਇ

35 ਦਾ ਉਲੱਥਾ ਹੈ। ਸੋ, ਦੋਵੇਂ ਚੰਡੀ ਚਰਿਤਰ ਅਤੇ 'ਚੰਡੀ ਦੀ ਵਾਰ' ਗੁਰੂ ਸਾਹਿਬ ਦੀ ਨਿਜੀ ਰਚਨਾ ਕਹੀ ਜਾਂਦੀ ਹੈ। ਖੋਜੀਆਂ ਦੇ ਕਥਨ ਅਨੁਸਾਰ ਇਹ ਇਕ ਸੁਤੰਤਰ ਅਨੁਵਾਦ ਹੈ। ਕਿਉਂਕਿ ਇਸ ਦੀ ਪੁਸ਼ਟੀ ਇਸ ਰਚਨਾ ਵਿਚੋਂ ਹੀ ਦਿੱਤੀ ਹੋਈ ਹੇਠ ਲਿਖੀ ਟੂਕ ਤੋਂ ਹੋ ਜਾਂਦੀ ਹੈ-

(ੳ) ਇਤਿ ਸ੍ਰੀ ਮਾਰਕੰਡੇ ਪੁਰਾਣੇ ਸ੍ਰੀ ਚੰਡੀ ਚਰਿਤ੍ਰ ਉਕਤਿ ਬਿਲਾਸ ਮਧ ਕੈਟਭ ਬਧਹਿ ਧਿਆਇ ॥੧॥

(ਅ) ਕਉਤਕ ਹੇਤ ਕਰੀ ਕਵਿ ਨੇ ਸਤਿਸਯਾ ਕੀ ਕਥਾ ਇਹ ਪੂਰੀ ਭਈ ਹੈ।

ਬਚਿਤਰ ਨਾਟਕ ਵਿਚ ਦਸਮੇਸ਼ ਪਿਤਾ ਜੀ ਨੇ ਆਤਮ ਕਥਾ ਦਾ ਵਰਨਣ ਕੀਤਾ ਹੈ। ਉਸ ਦੇ ਆਦਿ ਤੇ ਅੰਤ ਵਿਚ ਇਹ ਸੰਕੇਤ ਵੀ ਦਿੱਤਾ ਹੈ ਕਿ-

ਪਹਿਲੇ ਚੰਡੀ ਚਰਿਤ੍ਰ ਬਨਾਯੋ ॥
ਨਖ ਸਿਖ ਤੇ ਕ੍ਰਮ ਭਾਖਿ ਸੁਨਾਯੋ ॥

ਭਾਵ, ਇਹ ਰਚਨਾ ਅਵਤਾਰ ਕਥਾ ਤੇ ਪਹਿਲਾਂ ਕੀਤੀ ਹੈ। ਇਸ ਤੋਂ ਖੋਜੀਆਂ ਦਾ ਉਪਰੋਕਤ ਕਥਨ ਖੰਡਨ ਹੋਇਆ ਜਾਪਦਾ ਹੈ। ਗੁਰੂ ਸਾਹਿਬ ਨੇ ਇਸ ਸਾਰੀ ਰਚਨਾ ਦਾ ਮਨੋਰਥ ਲੋਕਾਂ ਵਿੱਚ ਧਰਮ ਯੁੱਧ ਲਈ ਚਾਉ ਪੈਦਾ ਕਰਨਾ ਆਪ ਹੀ ਸਪਸ਼ਟ ਕਰ ਦਿੱਤਾ ਹੈ, ਜਿਵੇਂ ਕਿ:-

ਦਸਮ ਕਥਾ ਭਾਗਵਤ ਕੀ ਭਾਖਾ ਕਰੀ ਬਨਾਇ ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਯੁਧ ਕੈ ਚਾਇ ॥

ਕਈ ਕੱਟੜਪੰਥੀਏ 'ਚਰਿਤ੍ਰ' ਪਦ ਦਾ ਅਰਥ ਹੀ ਗ਼ਲਤ ਸਮਝਦੇ ਹਨ। ਉਨ੍ਹਾਂ ਦੇ ਭਾਣੇ ਜਿਵੇਂ 'ਤ੍ਰਿਆ ਚਰਿਤ੍ਰ' ਹਨ ਤਿਵੇਂ ਹੀ 'ਚੰਡੀ ਚਰਿਤ੍ਰ' ਹੋਣਗੇ। ਪਰ ਇਥੇ 'ਚਰਿਤ੍ਰ' ਪਦ ਦਾ ਭਾਵ 'ਛਲ ਅਥਵਾ ਫਰੇਬ ਕਰਨਾ' ਨਹੀਂ ਹਨ। ਇਸ ਪਦ ਦਾ ਅਰਥ ਵਿਰਤਾਂਤ ਹੈ (ਮਹਾਨ ਕੋਸ਼)। ਸੋ, 'ਚੰਡੀ ਚਰਿਤ੍ਰ' ਤੋਂ ਭਾਵ ਚੰਡੀ (ਦੁਰਗਾ) ਦੇ ਅਦਭੁਤ ਕਾਰਨਾਮਿਆਂ ਦਾ ਵਰਨਣ ਹੈ, ਹੋਰ ਕਿਸੇ ਮਲੀਨ ਭਾਵਨਾ ਯੁਕਤ ਅਰਥ ਨਹੀਂ ਹੈ।

ਸ੍ਰੀ ਦਸਮ ਗ੍ਰੰਥ ਤੇ ਟੀਕਾ-ਟਿੱਪਣੀ ਕਰਦੇ ਹੋਏ ਕਰਤਾ 'ਦਸਮ ਗ੍ਰੰਥ ਨਿਰਨੈ' ਆਪਣੀ ਪੁਸਤਕ ਦੇ ਪੰਨਾ 95 ਉਤੇ ਲਿਖਦੇ ਹਨ ਕਿ ਕਿਹਾ ਚੰਗਾ ਹੁੰਦਾ ਜੇ ਇਸ 'ਭਗਉਤੀ ਦੀ ਵਾਰ' ਅਤੇ 'ਚੰਡੀ ਚਰਿਤ੍ਰ' ਦਾ ਕਰਤਾ ਇਕੋ ਹੀ ਦੇਵੀ ਉਪਾਸ਼ਕ ਕਵੀ ਸਮਝ ਲਿਆ ਜਾਂਦਾ ਤਾਂ ਕਿ ਇਤਨਾ ਭੁਲੇਖਾ ਨਾ ਪੈਂਦਾ। ਜੋ ਕਿ ਇਸੇ

'ਭਗਉਤੀ ਦੀ ਵਾਰ' ਤੋਂ ਪਹਿਲੀ ਰਚਨਾ 'ਚੰਡੀ ਚਰਿਤ੍ਰ' ਦੇ ਧਿਆਵਾਂ ਦੀ ਹਰ ਅੰਤਕਾ ਵਿਚ ਅਫਜੂ, ਸ਼ਬਦ, ਜੋ ਕਿ ਇਸ ਗੱਲ ਦਾ ਲਖਾਇਕ ਹੈ ਕਿ ਅਜੇ ਪ੍ਰਕਰਣ ਚਲ ਰਿਹਾ ਹੈ, ਪ੍ਰਤੱਖ ਹੀ ਨਿਸਚੇ ਕਰਾਉਂਦਾ ਹੈ ਕਿ 'ਭਗਉਤੀ ਕੀ ਵਾਰ ਅਤੇ 'ਚੰਡੀ ਚਰਿਤ੍ਰ' ਦਾ ਕਰਤਾ ਇਕੋ ਹੀ ਹੈ ਇਨ੍ਹਾਂ ਦੋਹਾਂ ਰਚਨਾਵਾਂ ਵਿਚ ਕੇਵਲ ਭਾਸ਼ਾ ਦਾ ਅੰਤਰ ਹੈ। 'ਚੰਡੀ ਚਰਿਤ੍ਰ' ਬ੍ਰਿਜ ਭਾਸ਼ਾ ਵਿਚ ਹੈ ਅਤੇ 'ਭਗਉਤੀ ਦੀ ਵਾਰ' ਪੰਜਾਬੀ ਵਿੱਚ।

ਇਸ ਬਾਰੇ ਕੌਣ ਕਹਿੰਦਾ ਹੈ ਕਿ ਇਨ੍ਹਾਂ ਦੋਹਾਂ ਦਾ ਕਰਤਾ ਵਖੋ ਵਖਰਾ ਹੈ। ਆਪੇ ਹੀ ਸਵਾਲ ਕਰਨਾ ਤੇ ਆਪੇ ਹੀ ਜਵਾਬ ਦੇਣਾ, ਵਿਅਰਥ ਵਿਖੇਪਤਾ ਪੈਦਾ ਕਰਨ ਤੋਂ ਬਿਨਾ ਹੋਰ ਕੀ ਹੈ? ਥਾਂ ਥਾਂ ਤੇ 'ਦੇਵੀ ਉਪਾਸ਼ਕ ਕਵੀ' 'ਸਾਕਤ ਮਤੀਏ' ਲੇਖਕ ਪਦ ਦਾ ਨਿਜੀ ਵਿਚਾਰ ਕਿਸੇ ਇਤਿਹਾਸਕ ਪ੍ਰਮਾਣ ਦੇ ਆਧਾਰਤ ਹੈ ਤਾਂ ਇਹ ਉਸ ਦਾ ਫਰਜ਼ ਬਣਦਾ ਸੀ ਕਿ ਉਹ ਅਜਿਹੇ ਸਾਕਤ ਮਤੀਏ ਜਾਂ ਦੇਵੀ ਉਪਾਸ਼ਕ, ਜੋ ਕਿ ਉਨ੍ਹਾਂ ਆਪਣੀ ਪੁਸਤਕ ਵਿਚ ਵਾਰ ਵਾਰ ਦੁਹਰਾਇਆ ਹੈ, ਦਾ ਨਾਉ ਥਹੁ ਟਿਕਾਣਾ, ਜਨਮ ਮਿਤੀ ਆਦਿ ਜਰੂਰ ਦਿੰਦਾ ਜਾਂ ਕਿਸੇ ਪੁਰਾਤਨ ਗ੍ਰੰਥ ਦਾ ਹਵਾਲਾ ਦਿੰਦਾ। ਪਰ ਇਸ ਗਲ ਦੀ ਅਣਹੋਂਦ ਕਾਰਨ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਸ ਵਿਤੰਡਾਵਾਦੀ ਵਿਦਵਾਨ ਦੀ ਫੋਕੀ ਵਿਦਵਤਾ ਦਾ ਕੋਈ ਸਿਰ ਪੈਰ ਨਹੀਂ। ਕੀ ਕੋਈ ਸਾਕਤ ਜਾਂ ਦੇਵੀ ਪੂਜਕ ਕਵੀ ਹੇਠ ਲਿਖਿਆ ਸਵੱਯਾ, ਜੋ ਕਿ ਚੰਡੀ ਚਰਿਤਰ ਉਕਤਿ ਬਿਲਾਸ ਦੇ ਆਦਿ ਵਿਚ ਮੰਗਲ ਰੂਪ ਚ' ਹੈ, ਉਚਾਰ ਸਕਦਾ ਹੈ?-

ਆਦਿ ਅਪਾਰ ਅਲੇਖ ਅਨੰਤ,
ਅਕਾਲ ਅਭੇਖ ਅਲੱਖ ਅਨਾਸਾ ॥
ਕੈ ਸਿਵ ਸਕਤਿ ਦਏ ਸ੍ਰੁਤਿ ਚਾਰ,
ਰਜੋ ਤਮ ਸੱਤ ਤਿਹੂੰ ਪੁਰ ਬਾਸਾ ॥
ਦਿਉਸ ਨਿਸਾ ਸਸਿ ਸੂਰ ਕੈ ਦੀਪ,
ਸੁ ਸ੍ਰਿਸਟਿ ਰਚੀ ਪੰਜ ਤੱਤ ਪ੍ਰਕਾਸਾ ॥
ਬੈਰ ਬਢਾਇ ਲਰਾਇ ਸੁਰਾਸੁਰ,
ਆਪਹਿ ਦੇਖਤ ਬੈਠ ਤਮਾਸਾ ॥੧॥

ਫਿਰ ਜਦੋਂ ਪਹਿਲੇ ਚੰਡੀ ਚਰਿਤ੍ਰ ਦੇ ਅੰਤਲੇ ਕਵਿੱਤ ਵਿਚ ਹੀ ਗ੍ਰੰਥ ਕਰਤਾ ਨੇ ਇਹ ਗੱਲ ਖੋਲ੍ਹ ਦਿੱਤੀ ਕਿ-

'ਕਉਤਕ ਹੇਤ ਕਰੀ ਕਵਿ ਨੇ, ਸਤਿਸਯਾ ਕੀ ਕਥਾ।
ਇਹ ਪੂਰੀ ਭਈ ਹੈ'

ਫਿਰ ਇਸ ਵਿਚ ਸ਼ੰਕੇ ਵਾਲੀ ਕਿਹੜੀ ਗੱਲ ਰਹਿ ਜਾਂਦੀ ਹੈ ਕਿ ਇਹ ਗੁਰੂ ਸਾਹਿਬ ਦੀ ਮੌਲਿਕ ਰਚਨਾ ਨਹੀਂ। ਗੁਰੂ ਸਾਹਿਬ ਨੇ ਦੁਰਗਾ ਸਪਤਸਈ ਦਾ ਅਨੁਵਾਦ ਹੀ ਕੀਤਾ ਹੈ ਜਿਹੜਾ ਕਿ ਬੀਰ ਰਸ ਨਾਲ ਭਰਪੂਰ ਹੈ ਤੇ ਜੋ ਫਲ-ਪ੍ਰਾਪਤੀ ਦਾ ਆਸ਼ਾ ਹੈ ਉਹ ਗੁਰੂ ਜੀ ਦਾ ਨਿਜੀ ਆਸ਼ਾ ਨਹੀਂ ਹੈ ਸਗੋਂ ਮੂਲ ਪਾਠ ਦਾ ਕਾਵਿ ਰੂਪ ਵਿਚ ਉਲੱਥਾ ਹੈ।

ਮੰਗਲਾ ਚਰਣ ਬਾਰੇ-

ਭਾ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ, ਵਿਦਵਾਨਾਂ ਨੇ ਮੰਗਲਾਚਰਣ ਦੇ ਤਿੰਨ ਭੇਦ ਮੰਨੇ ਜਾਂਦੇ ਹਨ, ਜਿਵੇਂ ਕਿ-

ੳ) ਵਸਤੁ ਨਿਰਦੇਸ਼ਾਤਮਕ- ਅਰਥਾਤ ਗ੍ਰੰਥ ਵਿਚ ਜਿਸ ਦਾ ਜ਼ਿਕਰ ਕਰਨਾ ਹੈ ਉਸ ਦੇ ਹੀ ਗੁਣ ਮਹਿਮਾ, ਲੱਛਣ ਬੋਧ ਕਰਾਉਣ ਵਾਲਾ ਮੰਗਲ, ਜੈਸੇ ੧ਓ ਸਤਿਨਾਮੁ, ਕਰਤਾ ਪੁਰਖੁ... ਆਦਿ।

ਅ) ਆਸ਼ੀਰਵਾਦਾਤਮਕ- ਜਿਸ ਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ ਜੈਸੇ- ਵਾਹਿਗੁਰੂ ਜੀ ਕੀ ਫ਼ਤਿਹ ਅਤੇ ਜੈ ਤੇਗੰ ਸ੍ਰੀ ਜੈ ਤੇਗੰ।

ੲ) ਨਮਸਕਾਰਾਤਮਕ- ਜਿਸ ਵਿਚ ਪ੍ਰਣਾਮ ਕੀਤਾ ਜਾਵੇ ਜੈਸੇ, ਪ੍ਰਣਵੋ ਆਦਿ ਏਕੰਕਾਰਾ ਅਤੇ "ਨਮਸਕਾਰ ਗੁਰਦੇਵ ਕਉ...”।

ਕਿਸੇ ਰਚਨਾ ਦੇ ਆਰੰਭ ਵਿਚ ਆਪਣੇ ਇਸ਼ਟ ਦੇਵ ਦਾ ਮੰਗਲਾਚਰਣ, ਭਾਵੇਂ ਉਹ ਵਾਰਤਕ ਹੋਵੇ ਜਾਂ ਕਾਵਿ ਰੂਪ 'ਚ ਦੇਣਾ ਇਕ ਪੁਰਾਤਨ ਪਰੰਪਰਾ ਹੈ। ਆਧੁਨਿਕ ਕਾਲ ਦੇ ਸਾਰੇ ਲਿਖਾਰੀ ਤਾਂ ਨਹੀਂ ਪਰ ਪਰੰਪਰਾਵਾਦੀ ਕਵੀ ਤੇ ਲੇਖਕ ਪੁਰਾਤਨ ਪੂਰਨਿਆਂ ਤੇ ਚਲਣਾ ਆਪਣਾ ਗੌਰਵ ਸਮਝਦੇ ਹਨ। ਇਥੇ ਮੰਗਲਾ ਦੇ ਵੱਖ ਵੱਖ ਰੂਪਾਂ ਦਾ ਵਿਸਥਾਰ ਕਰਨ ਦਾ ਕੋਈ ਲਾਭ ਜਾਂ ਲੋੜ ਨਹੀਂ ਜਾਪਦੀ ਕਿਉਂਕਿ ਅਸੀਂ ਬਿਰਛ ਜਾਂ ਉਸ ਦੇ ਪੱਤੇ ਨਹੀਂ ਗਿਣਨੇ ਸਗੋਂ ਫਲ ਪ੍ਰਾਪਤ ਕਰਕੇ ਉਸ ਦਾ ਰਸ ਮਾਣਨਾ ਹੈ।

'ਵਾਰ ਸ੍ਰੀ ਭਗਉਤੀ ਜੀ ਕੀ' ਵਿਚ 'ਭਗਉਤੀ' ਪਦ ਦਾ ਅਰਥ 'ਦੁਰਗਾ, ਦੇਵੀ, ਭਗਉਤੀ ਦੇਵੀ' ਵੀ ਹੈ ਪਰ ਇਸ ਤੋਂ ਪਹਿਲਾਂ 'ਸ੍ਰੀ ਭਗਉਤੀ ਜੀ ਸਹਾਇ' ਵਿਚ 'ਸ੍ਰੀ ਭਗਉਤੀ' ਪਦ 'ਅਕਾਲ ਸ਼ਕਤੀ ਜਾਂ ਆਦਿ ਸ਼ਕਤੀ' ਦੇ ਅਰਥਾਂ ਦਾ ਲਖਾਇਕ ਹੈ ਜਿਵੇਂ ਕਿ ਪਾਠਕ ਪਿਛੇ 'ਭਗਉਤੀ ਪਦ ਅਰਥ ਨਿਰਣਯ'

ਪ੍ਰਕਰਣ ਵਿਚ ਪੜ੍ਹ ਆਏ ਹਨ। ਇਸ ਵਾਰ ਦੀ ਮੌਲਿਕਤਾ ਜਾਂ ਅਨੁਵਾਦ ਬਾਰੇ ਚਰਚਾ ਕਰਨੀ ਵਿਅਰਥ ਹੈ ਕਿਉਂਕਿ ਸ੍ਰੀ ਦਸਮ ਗ੍ਰੰਥ ਵਿਚ ਦਰਜ 'ਚੰਡੀ ਚਰਿਤ੍ਰ' ਬਾਰੇ ਦਿੱਤੀ ਟੂਕ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਉਕਤ ਵਾਰ ਮਾਰਕੰਡੇ ਪੁਰਾਣ ਵਿਚੋਂ ਦੁਰਗਾ ਦੀ ਜੁੱਧ ਕਥਾ ਦਾ ਅਨੁਵਾਦ ਹੈ। ਕਾਵਿ ਸ਼ੈਲੀ ਅਤੇ ਸ਼ਬਦਾਵਲੀ ਦੇ ਮੇਲ ਉਪਰੰਤ ਕਿਸੇ ਗਵਾਹੀ ਦੀ ਲੋੜ ਨਹੀਂ ਰਹਿ ਜਾਂਦੀ ਕਿ ਇਹ ਅਨੁਵਾਦ ਗੁਰੂ ਜੀ ਦਾ ਕੀਤਾ ਹੋਇਆ ਹੈ। ਇਕ ਸੱਚੇ ਸੁੱਚੇ ਅਨੁਵਾਦਕ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਕਰਤਾ ਦੇ ਮੂਲ ਵਿਚਾਰਾਂ ਨੂੰ ਮੋੜ ਤੋੜ ਕੇ ਪਾਠਕਾਂ ਦੇ ਪੇਸ਼ ਨਹੀਂ ਕਰਦਾ। ਹਾਂ, ਉਹ ਅਨੁਵਾਦ ਹਿਤ ਆਪਣੀ ਸ਼ਬਦਾਵਲੀ, ਰੂਪਾਵਲੀ ਦੀ ਚੁਣੌਤੀ ਕਰ ਸਕਦਾ ਹੈ ਜਿਵੇਂ ਕਿ ਪ੍ਰਕਰਣ ਦੇ ਮੁਖ ਨਾਇਕਾ ਦੇ ਗੁਣਾਂ ਨੂੰ ਸਾਹਮਣੇ ਰੱਖ ਕੇ ਗੁਰੂ ਜੀ ਨੇ ਇਸ ਦਾ ਢੁਕਵਾਂ ਮੰਗਲ-ਚਰਣ ਲਿਖਿਆ ਹੈ। ਮੰਗਲ ਵਿਚ ਕਵੀ ਦੇ ਇਸ਼ਟ ਦੇਵ ਦਾ ਸਰੂਪ ਆਪ-ਮੁਹਾਰੇ ਪ੍ਰਗਟ ਹੋ ਜਾਂਦਾ ਹੈ, ਛੁਪਾਇਆਂ ਛੁਪ ਨਹੀਂ ਸਕਦਾ। ਜੇ ਕੋਈ ਸਾਹਿਤਕਾਰ ਜਾਂ ਅਨੁਵਾਦਕ ਕਿਸੇ ਨਾਇਕਾ ਦੀ ਵਾਰਤਾ ਜਾਂ ਕਿਸੇ ਦੂਜੇ ਮੱਤ ਦੇ ਤੱਥਾਂ ਬਾਰੇ ਵਿਚਾਰ ਪਾਠਕਾਂ ਦੇ ਪੇਸ਼ ਕਰਦਾ ਹੈ ਤਾਂ ਉਹ ਇਸ ਗੱਲ ਤੇ ਮੁਹਰ-ਛਾਪ ਨਹੀਂ ਲਾਉਂਦਾ ਕਿ ਉਹ ਲਿਖਾਰੀ ਉਸ ਧਰਮ ਵਿਚ ਵਿਸ਼ਵਾਸ਼ ਰਖਣ ਵਾਲਾ ਜਾਂ ਉਸ ਦਾ ਸ਼ਰਧਾਲੂ ਹੈ। ਸਾਹਿਤਕਾਰ ਦੀ ਰਚਨਾ ਦਾ ਮਨੋਰਥ ਉਸ ਰਚਨਾ ਦੇ ਵਿਸ਼ਾ-ਵਸਤੂ ਨੂੰ ਵਿਰੋਲਣ ਤੋਂ ਪਤਾ ਲਗਦਾ ਹੈ। ਜੇਕਰ ਗਿ. ਭਾਗ ਸਿੰਘ ਵਾਲੀ ਪਰਖ-ਕਸਵੱਟੀ ਮਿਥ ਲਈ ਜਾਵੇ ਤਾਂ ਕੀ ਕੋਈ ਮੁਸਲਮਾਨ ਅਤੇ ਹਿੰਦੂ ਲਿਖਾਰੀ ਜਿਨ੍ਹਾਂ ਨੇ ਕਿ ਤਵਾਰੀਖ ਲਿਖੀ ਅਤੇ ਗੁਰਬਾਣੀ ਦੇ ਸਟੀਕ ਵੀ ਕੀਤੇ ਹਨ, ਦਾ ਇਸ਼ਟ ਦੇਵ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਮੰਨ ਲਵਾਂਗੇ? ਕਦੇ ਨਹੀਂ। ਇਸ ਵਿਸ਼ੇ ਬਾਰੇ ਪਾਠਕ ਜਨ ਮਿਸਟਰ ਮੈਕਾਲਿਫ, ਖੁਆਜਾ ਦਿਲ ਮੁਹੰਮਦ, ਡਾ. ਗੋਕਲ ਚੰਦ ਨਾਰੰਗ, ਬੈਨਰ ਜੀ ਆਦਿ ਕਈ ਪ੍ਰਸਿਧ ਇਤਿਹਾਸਕਾਰਾਂ ਦੇ ਨਾਵਾਂ ਤੋਂ ਭਲੀ ਪ੍ਰਕਾਰ ਜਾਣੂੰ ਹਨ। ਹੋਰ ਤਾਂ ਹੋਰ ਵਰਤਮਾਨ ਕਾਲ ਦੇ ਕਵੀ ਬੇਦੀ ਹਰਪਾਲ ਸਿੰਘ ਜੀ ਅੰਮ੍ਰਿਤਧਾਰੀ ਸਿੰਘ ਹਨ। ਗੁਰਬਾਣੀ ਦੇ ਚੰਗੇ ਕਥਾਕਾਰ, ਇਤਿਹਾਸਕਾਰ ਸੂਝ-ਬੂਝ ਰਖਣ ਵਾਲੇ ਹੋਣ ਦੇ ਨਾਲ ਨਾਲ ਉਨ੍ਹਾਂ ਨੇ ਤੁਲਸੀ ਰਾਮਾਇਣ ਦਾ ਪੰਜਾਬੀ ਅਨੁਵਾਦ ਕੀਤਾ ਜੋ ਕਿ ਭਾਸ਼ਾ

ਵਿਭਾਗ ਵਲੋਂ ਪ੍ਰਕਾਸ਼ਤ ਹੈ, ਤਾਂ ਕੀ ਉਨ੍ਹਾਂ ਨੂੰ ਇਸੇ ਅਧਾਰ ਤੇ ਸ੍ਰੀ ਰਾਮਚੰਦਰ ਜੀ ਦਾ ਉਪਾਸ਼ਕ ਕਹਿਣਾ ਬੁਧੀ ਹੀਣਤਾ ਵਾਲਾ ਕੰਮ ਨਹੀਂ ਹੋਵੇਗਾ? ਮੁਸਲਮਾਨੀ ਕਤੇਬਾਂ ਦੇ ਅਨੁਵਾਦਕ ਸਿੱਖ ਅਤੇ ਹਿੰਦੂ ਵੀਰਾਂ ਨੂੰ ਕੋਈ ਵੀ ਕੋਈ ਹਜ਼ਰਤ ਮੁਹੰਮਦ ਸਾਹਿਬ ਦਾ ਪੈਰੋਕਾਰ ਨਹੀਂ ਮੰਨ ਸਕਦਾ।

'ਭਗਉਤੀ' ਪਦ ਦੇ ਅਰਥਾਂ ਤੋਂ ਅਣਜਾਣ ਹੋਣ ਕਰਕੇ ਕੇਵਲ ਇਸ ਤੋਂ ਨਫ਼ਰਤ ਹੋਣ ਕਾਰਣ ਵਾਰ ਵਾਰ ਇਸ ਮੰਗਲਾਚਰਣ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਥਾਂ ਸਾਕਤ ਕਵੀ ਦੀ ਰਚਨਾ ਦੱਸਣਾ ਇਕ ਪ੍ਰਕਾਰ ਦਾ ਕੁਫ਼ਰ ਤੋਲਣਾ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਇਸ਼ਟ ਉਹ ਹੈ ਜੋ ਕਿ ਸਾਰੀਆਂ ਸ਼ਕਤੀਆਂ ਦਾ ਸੋਮਾ ਸਭ ਪੀਰਾਂ ਪੈਗ਼ੰਬਰਾਂ ਦੇਵੀ ਦੇਵਤਿਆਂ ਅਵਤਾਰਾਂ ਨੂੰ ਸ਼ਕਤੀ ਪ੍ਰਦਾਨ ਕਰਨ ਵਾਲਾ ਹੈ, ਜਿਸ ਦਾ ਨਾਉਂ ਸ੍ਰੀ ਭਗਉਤੀ (ਅਕਾਲ ਪੁਰਖ ਜਾਂ ਆਦਿ ਸ਼ਕਤੀ) ਕਰਕੇ ਵਰਨਣ ਕੀਤਾ ਹੈ। ਉਨ੍ਹਾਂ ਨੇ ਬਲਹੀਨ ਹੋ ਚੁਕੇ ਭਾਰਤੀਆਂ ਵਿਚ ਨਵਾਂ ਸਾਹਸ ਪੈਦਾ ਕਰਨ ਹਿਤ ਮਾਰਕੰਡੇ ਪੁਰਾਣ ਚੋਂ ਦੁਰਗਾ (ਭਗਉਤੀ) ਦੇ ਪ੍ਰਸੰਗ ਨੂੰ ਚੁਣ ਕੇ ਉਸ ਦਾ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ, ਪੰਜਾਬੀ ਸਾਹਿਤ ਨੂੰ ਇਕ ਅਦੁੱਤੀ ਦੇਣ ਦਿਤੀ ਹੈ।



# ਖੰਡਾ ਪ੍ਰਿਥਮੈ ਸਾਜ ਕੈ

'ਵਾਰ ਸ੍ਰੀ ਭਗਉਤੀ ਜੀ ਕੀ' ਦੀ ਦੂਜੀ ਪਉੜੀ "ਖੰਡਾ ਪ੍ਰਿਥਮੈ ਸਾਜ ਕੈ..." ਨਾਲ ਆਰੰਭ ਹੁੰਦੀ ਹੈ ਅਤੇ ਇਸ ਵਿਚ ਆਏ ਪਦ 'ਖੰਡਾ' ਪਦ ਦਾ ਉਚਾਰਨ ਬਿੰਦੇ ਰਹਿਤ ਪ੍ਰਚਲਤ ਹੈ ਪਰ ਗਿਆਨੀ ਜੀ ਨੇ ਆਪਣੀ ਪੁਸਤਕ 'ਦਸਮ ਗ੍ਰੰਥ ਨਿਰਣੈ' ਵਿਚ ਇਸ ਪਦ ਦਾ ਉਚਾਰਣ ਬਿੰਦੇ ਸਹਿਤ 'ਖੰਡਾਂ' ਕੀਤਾ ਹੈ ਅਤੇ ਇਸ ਬਾਰੇ ਇਉ ਲਿਖਿਆ ਹੈ-

"ਇਕ ਹੋਰ ਭੁਲੇਖਾ ਇਹ ਕਿ 'ਖੰਡਾ ਪ੍ਰਿਥਮੈ ਸਾਜ ਕੈ...' ਵਿਚਲੇ 'ਖੰਡਾ' ਸ਼ਬਦ ਦਾ ਅਰਥ ਆਮ ਤੌਰ ਤੇ 'ਦੁਧਾਰੀ ਤਲਵਾਰ' ਕੀਤਾ ਜਾਂਦਾ ਹੈ। ਪਰ ਇਥੇ ਤਲਵਾਰ ਨਹੀਂ ਕਿਉਂਕਿ ਤਲਵਾਰ ਤਾਂ ਲੋਹੇ ਦਾ ਇਕ ਸ਼ਸਤਰ ਹੈ ਜਿਸ ਨੂੰ ਲੁਹਾਰ ਬਣਾਉਂਦਾ ਹੈ। ਇਸ ਲਈ ਜੇ ਖੰਡਾ ਦਾ ਅਰਥ ਦੁਧਾਰੀ ਤਲਵਾਰ ਮੰਨਿਆ ਜਾਵੇ ਤਾਂ ਤਲਵਾਰ ਤੋਂ ਪਹਿਲਾਂ 'ਲੁਹਾਰ ਸਾਜਿਆ' ਮੰਨਣਾ ਪਵੇਗਾ। ਦਰ ਅਸਲ ਇਸ ਸ਼ਬਦ ਦਾ ਉਚਾਰਨ ਬਿੰਦੇ ਸਹਿਤ 'ਖੰਡਾਂ' ਕਰਨ ਨਾਲ ਅਰਥ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ, ਭਾਵ ਇਹ ਹੈ ਕਿ ਹੇ ਭਗਵਤੀ ਦੇਵੀ, ਸੰਸਾਰ ਰਚਣ ਸਮੇਂ ਸਭ ਤੋਂ ਪਹਿਲਾਂ ਪ੍ਰਿਥਵੀ ਦੇ ਖੰਡਾਂ ਅਤੇ ਸੰਸਾਰ ਦੇ ਊਧਮ ਨੂੰ ਤੂੰ ਹੀ ਸਾਜਿਆ। ਲੱਛਣਾਂ ਬ੍ਰਿਤੀ ਜਾਂ ਕਿਸੇ ਹੋਰ ਅੰਤਰੀਵ ਅਰਥ ਦਾ ਆਸਰਾ ਲੈ ਕੇ 'ਖੰਡਾ' ਦਾ ਅਰਥ 'ਕਾਲ ਰੂਪੀ ਖੰਡਾ' ਕਦਾਚਿਤ ਨਹੀਂ ਹੋ ਸਕਦਾ।"

ਆਪ ਨੇ 'ਖੰਡਾਂ' ਦੇ ਬਿੰਦੇ ਦੀ ਵਰਤੋਂ ਦੇ ਹੱਕ ਵਿੱਚ ਆਪਣੇ ਵਲੋਂ ਗੁਰਬਾਣੀ ਵਿਚੋਂ ਨਿਮਨ ਲਿਖਤ ਪ੍ਰਮਾਣ ਦਿੱਤੇ ਹਨ:-

ੳ) ਪੁਰੀਆਂ ਖੰਡਾਂ ਸਿਰਿ ਕਰੈ, ਇਕ ਪੈਰਿ ਧਿਆਇ॥ [ਪੰ. ੧੨੪੧

ਅ) ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਹ ॥ [ਪੰਨਾ ੪੬੧

ਪਰ ਇਹ ਸਾਰੇ ਪ੍ਰਮਾਣ ਬਿੰਦੇ ਸਹਿਤ ਬਹੁਵਚਨੀ ਨਾਵ ਰੂਪ ਵਿਚ ਹਨ। ਜਿਸ ਕਰਕੇ ਗਿਆਨੀ ਜੀ ਦੇ ਪੱਖ ਦੀ ਪੂਰਤੀ ਨਹੀਂ ਹੁੰਦੀ। ਦਸਮ ਗ੍ਰੰਥ ਦੀ ਬਾਣੀ ਚੋਂ ਖੰਡਾ ਦੀ ਥਾਂ 'ਖੰਡਾਂ' (ਬਿੰਦੇ ਸਹਿਤ) ਉਚਾਰਨ ਦੀ ਪੁਸ਼ਟੀ ਵਿਚ ਕੋਈ ਪ੍ਰਮਾਣ ਨਹੀਂ ਦਿੱਤਾ। ਗੁਰਬਾਣੀ ਵਿਚਲੇ ਉਪਰੋਕਤ ਪ੍ਰਮਾਣ ਵੀ ਇਥੇ ਅਢੁਕਵੇਂ ਹੀ

ਹਨ। ਉਨ੍ਹਾਂ ਨੂੰ ਚਾਹੀਦਾ ਸੀ ਕਿ ਉਹ ਆਪਣੇ ਵੀਚਾਰ ਦੀ ਪੱਖ-ਪੂਰਤੀ ਲਈ 'ਖੰਡਾਂ' ਸ਼ਬਦ ਦਾ ਅਜਿਹਾ ਪ੍ਰਮਾਣ ਦਿੰਦੇ ਜਿਹੜਾ ਹੁੰਦਾ ਤਾਂ ਬਿੰਦੇ ਰਹਿਤ ਪਰ ਉਚਾਰਨ ਉਸ ਦਾ ਬਿੰਦੇ ਸਹਿਤ ਹੁੰਦਾ। ਸੋ, ਇਸ ਤਰ੍ਹਾਂ ਮਨ-ਘੜਤ ਪ੍ਰਮਾਣਾਂ ਨਾਲ ਪਾਠਕਾਂ ਦੀ ਤਸੱਲੀ ਨਹੀਂ ਹੋ ਸਕਦੀ।

ਇਸ ਵਾਰ ਵਿਚ 'ਖੰਡਾ' (ਬਿੰਦੇ ਰਹਿਤ) ਪਦ ਹੇਠ ਲਿਖੀਆਂ ਪਉੜੀਆਂ ਵਿਚ ਮਿਲਦਾ ਹੈ:-

1) ਲੈ ਕੇ ਚਲਿਆ ਸੂਰਮੇ ਵਡੇ ਹਜਾਰੀ ॥
ਮਿਆਨੋ ਖੰਡਾ ਧੂਹਿਆ ਮਹਿਖਾਸੁਰ ਭਾਰੀ॥[18ਵੀਂ ਪਉੜੀ

2) ਕੜਕ ਉਠੀ ਰਣਚੰਡੀ ਫਉਜਾਂ ਦੇਖ ਕੈ ॥
ਧੂਹੀ ਮਿਆਨੋ ਖੰਡਾ ਹੋਈ ਸਾਹਮਣੇ ॥ [7ਵੀਂ ਪਉੜੀ

ਸੋ, ਜਿਥੇ ਇਨ੍ਹਾਂ ਦੋਹਾਂ ਦੇ ਉਚਾਰਣ ਵਿਚ ਫਰਕ ਹੈ ਉਥੇ ਇਨ੍ਹਾਂ ਦੇ ਅਰਥਾਂ ਵਿਚ ਭੀ ਜ਼ਿੰਮੀਂ ਅਸਮਾਨ ਜਿੰਨਾ ਅੰਤਰ ਹੈ। ਕਿਥੇ ਸ਼ਕਤੀ ਰੂਪ ਖੰਡਾ ਤੇ ਕਿਥੇ ਖੰਡਾਂ ਦਾ ਭਾਵ ਧਰਤੀ ਦੇ ਹਿੱਸੇ।

ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਖੰਡਾ' ਪਦ ਦੇ ਅਰਥ ਇਉਂ ਕੀਤੇ ਹਨ-

ਖੰਡਾ-ਦੋ ਧਾਰਾ ਖੜਗ। ਦੋਹਾਂ ਪਾਸਿਆਂ ਤੋਂ ਖੰਡਨ ਕਰਨ ਵਾਲਾ ਸ਼ਸਤ੍ਰ- 'ਤ੍ਰੈ ਸੇ ਹੱਥ ਉਤੰਗੀ ਖੰਡਾ ਧੂਹਿਆ।' (ਕਲਕੀ) ਦੇਖੋ ਸ਼ਸ਼ਤ੍ਰ। 2. ਮਾਇਆ-ਜੋ ਖੰਡ ਦ੍ਵੰਦ ਪਦਾਰਥ ਰਚਣ ਵਾਲੀ ਹੈ "ਖੰਡਾ ਪ੍ਰਿਥਮੈ ਸਾਜ ਕੈ ਜਿਨਿ ਸਭ ਸੈਂਸਾਰ ਉਪਾਇਆ" (ਚੰਡੀ ਚਰਿਤ੍ਰ)।

ਸਪਸ਼ਟ ਹੈ ਕਿ ਸਿਰਲੇਖ ਹੇਠਲੀ ਪੰਕਤੀ ਵਿਚ ਦਿੱਤਾ ਪਦ 'ਖੰਡਾ' ਕਿਸੇ ਲੋਹੇ ਦੇ ਦੁਧਾਰੇ ਸ਼ਸਤ੍ਰ ਦਾ ਪ੍ਰਤੀਕ ਨਹੀਂ ਹੈ ਕਿਉਂਕਿ ਸਭ ਤੋਂ ਪਹਿਲਾਂ ਸ਼ਸਤਰ ਨਹੀਂ ਸਾਜੇ ਗਏ ਜਿਸ ਤੋਂ ਕਿ ਸ੍ਰਿਸ਼ਟੀ ਦਾ ਪਸਾਰਾ ਹੋਇਆ। 'ਖੰਡਾ' ਕੀ ਹੈ? ਇਸ ਦਾ ਰਹੱਸ ਤੇ ਗੂੜ੍ਹ ਭਾਵ ਸਮਝਣ ਦੀ ਲੋੜ ਹੈ।

ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਜਗਤ ਰਚਨਾ ਬਾਰੇ ਜੋ ਵਿਚਾਰ ਪ੍ਰਗਟਾਏ ਹਨ, ਉਹ ਇਸ ਦੂਜੀ ਪਉੜੀ ਨਾਲ ਐਨ ਮੇਲ ਖਾਂਦੇ ਹਨ। ਹਜ਼ੂਰ ਫੁਰਮਾਉਂਦੇ ਹਨ-

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ, ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ ॥
[ਪੰਨਾ ੧੦੩੬

ਇਸ ਤਰ੍ਹਾਂ ਮਾਲਕ ਦੀ ਮਾਇਆ ਰੂਪੀ ਸ਼ਕਤੀ ਤੋਂ ਹੀ ਸੰਸਾਰ ਦਾ ਪਸਾਰਾ ਹੋਣਾ ਪ੍ਰਗਟ ਹੁੰਦਾ ਹੈ। ਫਿਰ:-

ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ ॥ [ਪੰਨਾ ੭੮੭

ਸੋ, ਸਪਸ਼ਟ ਹੋਇਆ ਕਿ ਖੰਡਾ ਦਾ ਅਰਥ- 'ਮਾਇਆ' ਠੀਕ ਹੈ, ਉਹ ਗੁਰਬਾਣੀ ਭਾਵਨਾ ਨਾਲ ਐਨ ਮੇਲ ਖਾਂਦਾ ਹੈ। ਮਾਇਆ ਜਾਂ ਅਕਾਲੀ-ਸਤਾ ਵਿਚ ਕੋਈ ਭਿੰਨਤਾ ਨਹੀਂ, ਸ਼ਬਦਾਂ ਦਾ ਹੀ ਫਰਕ ਹੈ।

ਫਿਰ ਜੇ ਗਿਆਨੀ ਜੀ ਮੁਤਾਬਿਕ 'ਖੰਡਾ' ਸ਼ਬਦ ਦਾ ਉਚਾਰਨ 'ਖੰਡਾਂ' ਮੰਨ ਕੇ ਅਰਥ ਕਰੀਏ ਤਾਂ ਇਕ ਹੋਰ ਭਰਮ ਭ੍ਰਾਂਤੀ ਪੈਦਾ ਹੁੰਦੀ ਹੈ। "ਖੰਡਾ ਪ੍ਰਿਥਮੈ ਸਾਜ ਕੈ" ਦੀ ਥਾਂ "ਖੰਡ ਪ੍ਰਿਥਮੈ ਸਾਜ ਕੈ" ਹੋਣਾ ਚਾਹੀਦਾ ਸੀ, ਕਿਉਂਕਿ ਵਿਆਕਰਣ ਅਨੁਸਾਰ 'ਖੰਡ' ਬਹੁ ਵਚਨ ਹੈ ਤੇ 'ਖੰਡਾ' ਇਕਵਚਨ। ਭਾਵੇਂ ਐਸਾ ਕਰਨ ਨਾਲ ਕਾਵਿ ਦੀ ਚਾਲ ਵਿਚ ਵੀ ਕੋਈ ਵਿਘਨ ਨਹੀਂ ਪੈਂਦਾ ਪਰ ਗੁਰੂ ਸਾਹਿਬ ਦੀ ਭਾਵਨਾ ਇਥੇ 'ਖੰਡਾ' ਤੋਂ ਨਹੀਂ ਭਾਵੇਂ 'ਖੰਡਾਂ' ਸ਼ਬਦ ਬਹੁਵਚਨ ਲਈ ਵਰਤਿਆ ਜਾਂਦਾ ਹੈ ਪਰ ਪ੍ਰਕਰਣ ਅਨੁਸਾਰ ਇਥੇ ਵਰਤਿਆ ਨਹੀਂ ਗਿਆ।

ਸੋ, ਗਿਆਨੀ ਜੀ ਦੀ ਬਿੰਦੇ ਸਹਿਤ ਉਚਾਰਣ ਵਾਲੀ ਕਥਨੀ ਤੇ ਕਲਪਣਾ ਨਿਰਾਧਾਰ ਅਤੇ ਅਨੁਚਿਤ ਹੈ। ਇਸ ਤਰ੍ਹਾਂ 'ਖੰਡਾ' ਉਚਾਰਨਾ ਹੀ ਉਚਿਤ ਹੈ।

ਇਥੇ ਇਹ ਵੀ ਸਪਸ਼ਟ ਕਰਨ ਦੀ ਲੋੜ ਹੈ ਕਿ ਹਜ਼ੂਰ ਨੇ ਮਾਇਆ ਜਾਂ ਅਕਾਲੀ ਸੱਤਾ ਲਈ ਖੰਡਾ ਸ਼ਬਦ ਕਿਉਂ ਚੁਣਿਆ।

ਜਿਵੇਂ ਕਿ ਪਹਿਲਾਂ ਸ਼ਸਤਰ ਨਾਮ-ਮਾਲਾ ਪ੍ਰਕਰਣ ਵਿਚ ਦਸਿਆ ਜਾ ਚੁਕਿਆ ਹੈ ਕਿ ਹਜ਼ੂਰ ਬੀਰ ਰਸੀ ਸ਼ਬਦ ਵਰਤ ਕੇ ਪਰਸੰਨ ਹੁੰਦੇ ਸਨ ਤਾਂ ਕਿ ਵਾਹਿਗੁਰੂ ਜੀ ਦਾ ਬੀਰ ਰਸੀ ਨਾਮ ਲੈਣ ਦੇ ਨਾਲ ਲੋਕਾਂ ਵਿਚ ਬੀਰਤਾ ਦਾ ਪਰਸਾਰ ਹੋਵੇ। ਇਹੀ ਕਾਰਣ ਹੈ ਕਿ ਉਨ੍ਹਾਂ ਨੇ ਅਕਾਲ ਪੁਰਖ ਨੂੰ ਖੜਗ, ਤੀਰ, ਤਲਵਾਰ ਆਦਿ ਸ਼ਬਦਾਂ ਨਾਲ ਸੰਬੋਧਿਤ ਕੀਤਾ। ਨਾਲ ਹੀ ਇਕ ਸਿਖ ਵਾਸਤੇ ਸ਼ਸਤਰ ਧਾਰਨ ਕਰਨਾ ਜਰੂਰੀ ਕਰਾਰ ਦਿੱਤਾ ਤੇ ਸ਼ਸਤਰਾਂ ਦਾ ਸਤਿਕਾਰ ਕਰਨ ਦਾ ਆਦੇਸ਼ ਦਿੱਤਾ। ਇਥੋਂ ਤਕ ਕਿ ਸ਼ਸਤਰਾਂ ਨੂੰ ਆਪਣਾ ਹੀ ਰੂਪ ਕਿਹਾ ਜਿਵੇਂ ਕਿ ਮਾਤਾ ਸਾਹਿਬ ਕੌਰ ਜੀ ਨੇ ਜਦੋਂ ਅਰਜ਼ ਕੀਤੀ ਕਿ 'ਦਿਲੀ ਜਾ ਕੇ ਮੈਂ ਭੋਜਨ ਕਿਵੇਂ ਛਕਾਂਗੀ ਕਿਉਂਕਿ ਤੁਹਾਡੇ ਦਰਸ਼ਨਾਂ ਤੋਂ ਬਿਨਾ ਮੈਂ ਮੂੰਹ ਨਹੀਂ ਜੂਠਾ ਕਰਦੀ' ਤਾਂ ਹਜੂਰ ਨੇ ਆਪਣੇ ਸ਼ਸਤਰ ਦੇ ਕੇ

ਕਿਹਾ ਸੀ ਕਿ 'ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਮੇਰੇ ਦਰਸ਼ਨ ਹਨ।' ਸੋ, ਸਿੱਖ ਪੰਥ ਗੁਰੂ ਸ਼ਸਤਰਾਂ ਨੂੰ ਕੇਵਲ ਆਮ ਹਥਿਆਰ ਨਹੀਂ ਮੰਨਦਾ, ਸਗੋਂ ਗੁਰੂ ਤੇ ਅਕਾਲ ਪੁਰਖ ਦਾ ਰੂਪਕ ਚਿੰਨ ਮੰਨ ਕੇ ਇਨ੍ਹਾਂ ਦਾ ਸਤਿਕਾਰ ਕਰਦਾ ਹੈ।

ਸੋ, ਹਜ਼ੂਰ ਨੇ ਇਸ ਤਰ੍ਹਾਂ ਖੰਡੇ ਨੂੰ ਅਕਾਲੀ ਸੱਤਾ ਵਾਲੀ ਮਾਨਤਾ ਦਿੱਤੀ ਹੈ। ਇਹੋ ਕਾਰਣ ਹੈ ਕਿ ਜਦੋਂ ਖ਼ਾਲਸਾ ਪੰਥ ਸਾਜਿਆ ਤਾਂ ਸਭ ਤੋਂ ਪਹਿਲਾਂ ਹਥ ਵਿਚ ਸਰਬ ਲੋਹ ਦਾ ਖੰਡਾ ਫੜ ਕੇ ਅੰਮ੍ਰਿਤ ਤਿਆਰ ਕੀਤਾ। ਅਜ ਵੀ ਸਰਬ ਲੋਹ ਦਾ ਖੰਡਾ ਖ਼ਾਲਸਾ ਜੀ ਦੇ ਨਿਸਾਨ ਸਾਹਿਬ ਦੇ ਉਪਰ ਸੁਭਾਇਮਾਨ ਹੈ। ਇਹ ਅਕਾਲੀ ਸੱਤਾ ਦਾ ਹੀ ਪ੍ਰਤੀਕ ਹੈ ਤੇ ਬਿਖਵਾਤੀ ਜੀਵਨ ਨੂੰ ਖੰਡ ਖੰਡ ਕਰਕੇ ਨਵੇਂ ਜੀਵਨ ਨੂੰ ਸਿਰਜਣ ਵਾਲਾ ਹੈ।

ਗੁਰਪੁਰਬਾਂ ਸਬੰਧੀ ਸੰਦੇਸ਼ਾਂ ਅਤੇ ਕਈ ਧਾਰਮਿਕ ਪੁਸਤਕਾਂ ਦੇ ਟਾਈਟਲ ਪੰਨੇ ਤੇ 'ਖੰਡਾ' ਬਲਾਕ ਰੂਪ ਵਿਚ ਦੇਖਣ ਵਿਚ ਆਉਂਦਾ ਹੈ। ਸਾਧਾਰਣ ਪਾਠਕ ਭਾਵੇਂ ਇਸ ਨੂੰ ਛਪਾਈ ਦੀ ਖੂਬਸੂਰਤੀ ਲਈ ਸਮਝਣ ਪਰ ਇਉਂ ਸਮਝਣਾ ਭੁਲੇਖਾ ਹੈ। ਇਸ ਚਿੰਨ ਦਾ ਅੰਤਰੀਵ ਭਾਵ ਪਰਮ ਸ਼ਕਤੀ ਚੋਂ ਸਹਾਇਤਾ ਲੈਣੀ ਹੁੰਦੀ ਹੈ। ਇਹ ਖੰਡਾ 'ਅਨਾਲ ਕਾ' ਭਰਮ ਕੱਟਣ ਵਾਲਾ ਅਤੇ ਰਣ ਖੇਤਰ ਵਿਚ ਸੰਤ ਸਿਪਾਹੀਆਂ ਦੁਆਰਾ ਡਟਣ ਵਾਲਾ ਹੈ।

ਭਾ. ਸਾਹਿਬ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਲਿਖਦੇ ਹਨ-ਖ਼ਾਲਸਾ ਜੀ ਦੀ ਰਹਿਤ ਖ਼ੜਗ ਦੇ ਆਸਰੇ ਹੈ। ਇਸੇ ਨਾਮ-ਖੰਡੇ ਨੇ ਜੋਤਿ ਤੇਜਸਵੀ ਖੰਡਾ ਬਣ ਜਾਣਾ ਹੈ। ਏਸੇ ਜੋਤਿ ਤੇਜਸਵੀ ਖੰਡੇ ਦੇ ਖੜਕਾਉਣ ਲਈ ਸ੍ਰੀ ਖੜਗੇਸ਼ ਗੁਰੂ ਦਸਮੇਸ਼ ਜੀ ਨੇ ਖ਼ਾਲਸਾ ਕੌਮ ਨੂੰ ਸਾਜਿਆ ਹੈ। ਏਸ ਖੜਗੇਸ਼ ਖੰਡੇ ਦਾ ਨਾਮ 'ਭਗਉਤੀ' ਹੈ ਜਿਸ ਦੀ ਟੇਕ ਵਿਚ, ਜਿਸ ਦੀ ਗੋਦ ਵਿਚ ਖ਼ਾਲਸੇ ਨੇ ਰਹਿਣਾ ਹੈ, ਸ੍ਰੀ ਭਗਉਤੀ ਰੂਪ ਖੜਗ ਖੰਡੇ ਨੂੰ ਖ਼ਾਲਸਾ ਜੀ ਨੇ ਸਦਾ ਗੋਦ ਵਿਚ ਰਖਣਾ ਹੈ, ਸੀਸ ਤੇ ਰਖਣਾ ਹੈ, ਸੀਸ ਤੇ ਸਤਿਕਾਰਨਾ ਹੈ, ਸੀਸ ਤੇ ਨਮਸਕਾਰਨਾ ਹੈ, ਸੁਆਸ ਸੁਆਸ ਚਿਤਾਰਨਾ ਹੈ, ਹਰ ਅੜੇ ਸਮੇਂ ਦੁਖ ਸੁਖ ਸਮੇਂ ਸਾਸ ਗਿਰਾਸ ਭਗਉਤੀ ਨੂੰ ਆਪਣੇ ਆਦਰਸ਼ ਵਿਲਖਣੀ ਬਣਾ ਕੇ ਸਲਾਹੁਣਾ, ਅਰਦਾਸ ਵਿਚ ਅਰਦਾਸਾਉਣਾ ਹੈ। ਸਭ ਤੋਂ ਪ੍ਰਿਥਮ ਇਸ ਭਗਉਤੀ ਨੂੰ ਮੁਖ ਰਖ ਕੇ ਸਾਰੇ ਕਾਰਜ ਰਾਸ ਕਰਨ ਦੀ ਅਰਦਾਸ ਸੰਭਾਲਣੀ ਸੰਵਾਰਨੀ ਹੈ।' (ਸੂਰਾ-ਦਸਬੰਰ 1971)

ਪੰਡਤ ਤਾਰਾ ਸਿੰਘ ਜੀ ਨਰੋਤਮ ਨੇ 'ਗੁਰਮਤਿ ਨਿਰਣਯ ਸਾਗਰ' ਗ੍ਰੰਥ ਵਿਚ 'ਖੰਡਾ' ਪਦ ਦਾ ਵਿਸ਼ਲੇਸ਼ਣ ਕਰਦਿਆਂ ਪੰਨਾ 393 ਉਪਰ ਇਉਂ ਲਿਖਿਆ ਹੈ-

"ਨਕੁਲ ਨੇ ਭੀਖਮ ਜੀ ਪਾਸੋਂ ਖੰਡੇ ਦੀ ਉਤਪਤੀ ਪੁਛੀ। ਭੀਖਮ ਜੀ ਨੇ ਨਿਖਲ ਸੰਸਾਰ ਦੀ ਉਤਪਤੀ ਕਹ ਕਰ ਬੇਦ ਸੇ ਸਰਬ ਕੀ ਧਰਮ ਮਰਯਾਦਾ ਕਹੀ। ਪੁਨਾ ਤਿਸ ਮਰਯਾਦਾ ਕਾ ਰਾਖਸ਼ ਭੰਗ ਕਰਨੇ ਲਗੇ। ਤਿਨ ਕੇ ਬਧ ਹੇਤ ਬ੍ਰਹਮਾ ਨੇ ਜਗ ਕੀਆ। ਤਾਂ ਸੇ ਖੰਡਾ ਉਪਜਿਆ ਸੋ ਮਹਾਂਦੇਵ ਕੋ ਦੀਆ। ਲੇ ਕਰ ਮਹਾਦੇਵ ਨੇ ਬਿਕਰਾਲ ਰੂਪ ਧਾਰ ਕੇ ਅਸੁਰ ਮਾਰੇ। ਪੁਨਾ ਬਿਸਨੁ ਕੋ ਦੀਆ। ਤਾਂ ਸੇ ਮਰੀਚੀ ਆਦਿਕ ਦੁਆਰਾ ਮਨੂ ਕੋ ਮਿਲਾ। ਮਨੂ ਸੇ ਲੋਕ ਮੇਂ ਆਯਾ ਜਿਸ ਸੇ ਨਿਖਲ ਧਰਮ ਦੀ ਮਰਯਾਦਾ ਟਿਕੀ ਹੈ। ਖੜਗ ਸੇ ਮਰਯਾਦਾ ਦਾ ਟਿਕਣਾ ਜਗਤ ਮੇਂ ਪ੍ਰਸਿੱਧ ਹੈ। ਕਾਹੇ ਤੇ੍ ਜੇਤੇ ਧਰਮ ਮਰਯਾਦਾ ਮੇ ਚਲੇ ਹੈ ਤਿਨ ਮੈਂ ਈਸ਼ਵਰ ਕੇ ਭੈ ਸੇ ਔਰ ਕੁਲ ਕੇ ਭਯ ਸੇ ਤੋ ਕੋਈ ਵਿਰਲੇ ਜਨ ਚਲੇ ਹੈਂ। ਦੰਡ ਕੇ ਭਯ ਸੇ ਸਭੀ ਚਲੇ ਹੈਂ। ਯਾ ਤੇ ਧਰਮ ਮਰਯਾਦਾ ਰਖਯਕ ਦੰਡੋਂ ਕੇ ਸ਼ੋ੍ਮਣੀ ਖੰਡੇ ਆਦਿਕ ਸ਼ਸਤ੍ਰੋਂ ਕਾ ਪੂਜਨ ਅਵੱਸ਼ ਕਰਤੱਵ ਹੈ।"

ਸੋ, ਨਿਰਣਯ ਸਹਿਤ ਸਪਸ਼ਟ ਹੋਇਆ ਕਿ ਏਥੇ 'ਖੰਡਾ' ਪਦ 'ਖੰਡਾਂ' ਦਾ ਸੂਚਕ ਨਹੀਂ ਸਗੋਂ ਅਕਾਲੀ ਨਾਮ ਸੱਤਾ ਦਾ ਲਖਾਇਕ ਹੈ, ਕਿਸੇ ਭਰਮ-ਭੁਲੇਖੇ ਵਿਚ ਪੈਣ ਦੀ ਗੁੰਜਾਇਸ਼ ਨਹੀਂ।

ਇਸ ਤੋਂ ਅੱਗੇ ਵਾਰ ਦੁਰਗਾ ਅਥਵਾ ਚੰਡੀ ਦੀ ਵਾਰ ਦੇ ਗੁਰੂ ਰਚਿਤ ਮੰਗਲਾਚਰਣ ਦੀ ਦੂਜੀ ਪਉੜੀ ਦੇ ਅਰਥ ਪੜ੍ਹ ਕੇ ਕੋਈ ਵੀ ਸੂਝਵਾਨ ਇਹ ਨਹੀਂ ਆਖੇਗਾ ਕਿ ਇਸ ਵਿਚ ਵਰਤੇ ਪਦ 'ਤੈਂ ਹੀ' ਜਾਂ 'ਤੈਥੋਂ' ਅਕਾਲ ਪੁਰਖ ਦੇ ਪੜਨਾਂਵ ਰੂਪ ਨਹੀਂ ਹਨ ਕਿਉਂਕਿ ਇਸ ਦੇ ਅਰਥ ਬਿਲਕੁਲ ਸਪਸ਼ਟ ਹਨ। ਪਰ ਨਵੇਂ ਢੰਗ ਦੀ ਅਰਥ-ਬਿਧੀ ਦੇ ਕਾਢਕੂ ਗਿਆਨੀ ਜੀ ਲਿਖਦੇ ਹਨ ਕਿ-

"ਸਾਕਤਾਂ ਨੇ ਪਰਮਾਤਮਾ ਦੀ ਸਾਰੀ ਸ਼ਕਤੀ ਦੇਵੀ ਭਗਵਤੀ ਵਿਚ ਹੀ ਮੰਨੀ ਹੈ। ਇਸੇ ਨੂੰ ਯੋਗਮਾਯਾ, ਜਗਤ ਮਾਤਾ ਆਦਿਕ ਮੰਨਦਿਆਂ ਹੋਇਆ ਕਿਹਾ ਹੈ ਕਿ ਤੂੰ ਹੀ ਬ੍ਰਹਮਾ ਬਿਸਨ ਅਤੇ ਰੁਦ੍ਰ (ਸ਼ਿਵ) ਨੂੰ ਪੈਦਾ ਕੀਤਾ, ਦੈਂਤ ਦੇਵਤੇ ਜੱਛ ਆਦਿਕ ਤੂੰ ਹੀ ਪੈਦਾ ਕੀਤੇ ਹਨ। ਯਥਾ੍ ਤੂ ਹੀ ਜੋਗ ਮਾਯਾ ਤੂ ਹੀ ਬਾਕਬਾਨੀ। ਤੂ ਹੀ ਆਪ ਰੂਪਾ ਤੂ ਹੀ ਸ੍ਰੀ ਭਵਾਨੀ। ਤੂ ਹੀ ਬਿਸਨ ਤੂ ਬ੍ਰਹਮਾ ਤੂ

ਰੁਦ੍ਰ ਸਾਜੈ। ਤੂ ਹੀ ਬਿਸ੍ਨੁ ਸਦਾ ਜੈ ਬਿਰਾਜੈ। ਤੂ ਹੀ ਦੇਵ ਤੂ ਦੈਤ ਤੂ ਜੱਛ ਉਪਾਏ। ਤੂ ਹੀ ਤੁਰਕ ਮਾਤਾ ਹਿੰਦੂ ਜਗਤ ਮੈ ਬਨਾਏ। ਤੂਹੀ ਬਕ ਤੇ ਬੇਦ ਚਾਰੋ ਉਚਾਰੇ। ਤੂ ਹੀ ਸੁੰਭ ਨੈਸੁੰਭ ਦਾਨੋ ਸੰਘਾਰੇ। ਤੂ ਹੀ ਰਾਮ ਹ੍ਵੈ ਕੇ ਹਠੀ ਦੈਂਤ ਘਾਯੋ। ਤੂ ਹੀ ਕ੍ਰਿਸ਼ਨ ਹਵੈ ਕੰਸ ਕੇਸੀ ਖਪਾਯੋ। ਤੂ ਹੀ ਆਦਿ ਉਪਾਵੈ ਤੂ ਹੀ ਅੰਤ ਮਾਰੈ।੭। ਆਦਿਕ।

ਕ੍ਰਿਸ਼ਨਾਵਤਾਰੇ ਛੰਤ ਵਿਚ 'ਅਥ ਦੇਵੀ ਜੂ ਕੀ ਉਸਤਤਿ ਕਥਨੰ' ਸਿਰਲੇਖ ਹੇਠਾਂ ਲਿਖਿਆ ਹੈ-

ਤੂ ਹੀ ਅਸਤ੍ਰਣੀ ਸ਼ਸਤ੍ਰਣੀ ਆਪ ਰੂਪਾ ॥

ਉਪਰ ਦਿਤੇ ਪ੍ਰਮਾਣਾਂ ਤੋਂ ਸਪਸ਼ਟ ਹੋਇਆ ਕਿ ਦੇਵੀ ਭਗੌਤੀ (ਭਗਵਤੀ ਜਾਂ ਭਗਉਤੀ) ਤੋਂ ਹੀ ਰਾਮ ਅਤੇ ਕ੍ਰਿਸ਼ਨ ਨੇ ਰਾਵਣ ਤਥਾ ਕੰਸ ਨੂੰ ਮਾਰਨ ਲਈ ਬਲ ਪ੍ਰਾਪਤ ਕੀਤਾ ਸੀ...।

ਗਿਆਨੀ ਜੀ ਪਤਾ ਨਹੀਂ ਅਣਜਾਣ ਹਨ ਜਾਂ ਜਾਣ ਬੁਝ ਕੇ ਗ਼ਲਤ ਅਰਥ ਕਰਦੇ ਹਨ। 'ਹਵੈ ਕੇ' ਦੇ ਅਰਥ 'ਹੋ ਕੇ' ਬਣਦੇ ਹਨ ਨਾ ਕਿ "...ਮਾਰਨ ਲਈ ਬਲ ਪ੍ਰਾਪਤ ਕੀਤਾ"।

ਜਿਥੋਂ ਤੱਕ ਉਪਰੋਕਤ ਪੰਗਤੀਆਂ ਦਾ ਦੇਵੀ ਪ੍ਰਤੀ ਹੋਣ ਦਾ ਸਬੰਧ ਹੈ ਜੇ ਕਿਸੇ ਹਸਤੀ ਵਿਚ ਉਪਰੋਕਤ ਗੁਣ ਹਨ ਤਾਂ ਉਹ ਵਾਹਿਗੁਰੂ ਹੀ ਹੈ ਹੋਰ ਕੋਈ ਨਹੀਂ। ਦੇਵੀ ਭਗਤ ਦੇਵੀ ਨੂੰ ਭਾਵੇਂ ਕਿਤਨਾ ਮਹਾਨ ਮੰਨਣ ਇਹ ਨਹੀਂ ਮੰਨਦੇ ਕਿ ਦੇਵੀ ਨੇ ਹੀ ਰਾਮ, ਕ੍ਰਿਸ਼ਨ ਦਾ ਰੂਪ ਧਾਰਿਆ ਸੀ। ਕੀ ਗਿਆਨੀ ਜੀ ਕੋਈ ਵੀ ਅਜਿਹੀ ਮਿਸਾਲ ਦੇਵੀ-ਪੂਜਕਾਂ ਦੇ ਸਾਹਿਤ ਵਿਚੋਂ ਦੇ ਸਕਦੇ ਹਨ? ਉਪਰੋਕਤ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਕਈ ਨਾਵਾਂ ਨਾਲ ਯਾਦ ਕੀਤਾ ਹੈ ਉਸ ਵਿਚ ਇਕ ਨਾਂ 'ਭਗਉਤੀ' ਵੀ ਹੈ।

ਗਿਆਨੀ ਜੀ ਨੇ ਆਪਣੇ ਵਲੋਂ ਬਚਕਾਨੀ ਚਲਾਕੀ ਵਰਤੀ ਹੈ ਤੇ ਦੂਜੀ ਪਉੜੀ ਦੀ ਪੰਜਵੀਂ ਪੰਗਤੀ ਪਾਠਕਾਂ ਸਾਹਮਣੇ ਨਹੀਂ ਰਖੀ।

ਤੈਂ ਹੀ ਦੁਰਗਾ ਸਾਜਿ ਕੇ ਦੈਂਤਾਂ ਦਾ ਨਾਸ ਕਰਾਇਆ ॥

ਕਿਉਂਕਿ ਗਿਆਨੀ ਜੀ ਦੇਵੀ ਨੇ ਹੀ ਦੇਵੀ ਨੂੰ ਪੈਦਾ ਕੀਤਾ ਜਾਂ ਉਸ ਪਰਮ ਸ਼ਕਤੀ ਨੇ ਜਿਸ ਨੇ ਨਰ ਸਿੰਘ ਅਤੇ ਰਾਮ ਅਤੇ ਕ੍ਰਿਸ਼ਨ ਨੂੰ ਪੈਦਾ ਕੀਤਾ? ਇਸ ਪ੍ਰਸੰਗ ਵਿਚ "ਮਨ ਜਾਨਤ ਸਭ ਬਾਤ, ਜਾਨਤ ਹੀ ਅਉਗੁਨ ਕਰੈ" ਵਾਲੀ ਪੰਗਤੀ ਗਿਆਨੀ ਜੀ ਤੇ ਠੀਕ ਢੁਕਦੀ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਕੇਵਲ ਇਹ

ਪੰਗਤੀ ਲਿਖ ਦੇਣ ਨਾਲ ਹੀ ਉਨ੍ਹਾਂ ਦਾ ਰੇਤ ਮਹਿਲ ਢਹਿ ਜਾਵੇਗਾ। ਅਜਿਹੀ ਰੁਚੀ ਰਖਣ ਵਾਲਿਆਂ ਪ੍ਰਤੀ ਹੀ ਗੁਰਬਾਣੀ ਵਿਚੋਂ ਪਵਿਤਰ ਵਾਕ ਹਨ:-

ਥਾਕੇ ਨੈਨ ਸ੍ਰਵਨ ਸੁਨਿ ਥਾਕੇ, ਥਾਕੀ ਸੁੰਦਰਿ ਕਾਇਆ ॥
ਜਰਾ ਹਾਕਦੀ ਸਭ ਮਤਿ ਥਾਕੀ,
ਏਕ ਨਾ ਥਾਕਸਿ ਮਾਇਆ ॥੧॥
ਬਾਵਰੇ* ਤੈ ਗਿਆਨ ਬੀਚਾਰੁ ਨ ਪਾਇਆ ॥
ਬਿਰਥਾ ਜਨਮੁ ਗਵਾਇਆ ॥ [ਪੰਨਾ 793

ਗਿਆਨੀ ਜੀ ਨੇ ਜੋ ਪੰਕਤੀਆਂ ਲਿਖੀਆਂ ਹਨ ਉਨ੍ਹਾਂ ਨੂੰ ਪੂਰੇ ਪ੍ਰਕਰਣ ਵਿੱਚ ਪੜ੍ਹ ਕੇ ਇਕ ਸਾਧਾਰਣ ਪਾਠਕ ਵੀ ਅਨੁਭਵ ਕਰ ਸਕਦਾ ਹੈ ਕਿ ਇਹਨਾਂ ਦੇ ਅਰਥ ਸਪਸ਼ਟ ਹਨ ਕਿ ਜਿਸ ਅਕਾਲੀ ਨਾਮ ਸੱਤਾ ਮੰਗਲਾਚਰਣ ਵਿਚ ਦਸਮੇਸ਼ ਗੁਰੂ ਜੀ ਨੇ ਸਿਮਰ ਕੇ ਫਿਰ ਪਹਿਲੀਆਂ ਗੁਰ ਜੋਤਾਂ ਨੂੰ ਧਿਆਇਆ, ਉਸੇ ਦੇ ਸਨਮੁਖ ਉਸੇ ਦੀ ਵਡਿਆਈ ਵਿਚ ਫੁਰਮਾ ਰਹੇ ਹਨ ਕਿ ਤੈਂ ਹੀ ਇਹ ਸਭ ਦੇਵੀ ਦੇਵਤੇ ਰਾਮ, ਕ੍ਰਿਸ਼ਨ, ਦੁਰਗਾ ਆਦਿ ਸਾਜ ਕੇ ਸਭ ਕੁਝ ਕਰਵਾਇਆ। ਸੋ, ਪ੍ਰਚਲਤ ਸਪਸ਼ਟ ਅਰਥ ਜੋ ਗੁਰਮੁਖ ਆਤਮਾਵਾਂ ਨੇ ਕੀਤੇ ਅਤੇ ਸਿਖ ਜਗਤ ਨੇ ਅਪਣਾਏ ਹਨ ਉਨ੍ਹਾਂ ਵਿਰੁੱਧ ਐਵੇਂ ਆਪਣੀ ਫੋਕੀ ਵਿਲੱਖਣਤਾ ਪ੍ਰਗਟਾਉਣ ਹਿਤ ਪੱਤਰੇ ਕਾਲੇ ਕਰਨ ਦਾ ਕੀ ਲਾਭ ਸਿਵਾਇ ਇਸ ਦੇ ਕਿ ਸਿੱਖ ਜਗਤ ਹੋਰ ਭੰਬਲ-ਭੂਸੇ ਵਿਚ ਪਿਆ ਰਹੇ। ਕਿੰਨਾ ਚੰਗਾ ਹੋਵੇ ਕਿ ਜੇ ਮਨ ਨੂੰ ਆਪਾ ਸਵਾਰਨ ਦੀ ਸਮਝ ਆ ਜਾਏ।

ਅਕਾਲ ਪੁਰਖ ਜੀ ਹੀ ਸਾਰੀ ਸ੍ਰਿਸ਼ਟੀ ਦੇ ਰਚਿਤਾ ਹਨ, ਦੁਰਗਾ ਜਾਂ ਭਗਵਤੀ ਦੇਵੀ ਨਹੀਂ। ਇਕ ਦੁਰਗਾ ਵਿਚਾਰੀ ਕੀ ਕ੍ਰੋੜਾਂ ਦੁਰਗਾ ਦੇਵੀਆਂ ਅਕਾਲ ਪੁਰਖ ਦੀ ਦਰਗਾਹ ਵਿਚ ਪਾਣੀਹਾਰ, ਝਾੜੂ ਬਰਦਾਰ ਸੇਵਾਦਾਰ ਹਨ ਗੁਰਵਾਕ ਹੈ:-

ਦੁਰਗਾ ਕੋਟਿ ਜਾ ਕੈ ਮਰਦਨੁ ਕਰੈ ॥ [ਪੰਨਾ ੧੧੬੨

ਉਪਰੋਕਤ ਵਿਚਾਰ ਤੋਂ ਪਾਠਕਜਨ ਆਪ ਅਨੁਮਾਨ ਲਾਉਣ ਕਿ ਗੁਰੂ ਸਾਹਿਬ ਨੇ "ਤੈਂ ਹੀ ਦੁਰਗਾ ਸਾਜਿ ਕੈ" ਕਿਸ ਨੂੰ ਸੰਬੋਧਨ ਕੀਤਾ ਹੈ ਜੇ ਆਖੀਏ ਕਿ ਦੇਵੀ ਨੇ ਆਪਣੇ ਆਪ (ਦੇਵੀ)

---

ਨੋਟ- ਗਿ. ਭਾਗ ਸਿੰਘ ਜੀ ਉਪਰੋਕਤ ਸ਼ਬਦਾਂ ਵਿਚ ਆਈ ਪੰਕਤੀ "ਤੂੰ ਹੀ ਰਾਮ ਹਵੈ ਕੇ ਹਠੀ ਦੈਂਤ ਘਾਯੋ" ਲਿਖਦੇ ਹਨ। ਇਉਂ ਜਾਪਦਾ ਹੈ ਕਿ ਲੇਖਕ ਨੇ ਬਿਨਾ ਦੇਖੇ ਹੀ ਇਹ ਅਸ਼ੁੱਧ ਪੰਕਤੀ ਲਿਖੀ ਹੈ। ਸਹੀ ਪੰਕਤੀ "ਤੂੰ ਨਰ ਸਿੰਘ ਹਵੈ ਕੇ ਹਠੀ ਦੈਂਤ ਘਾਯੋ" ਹੈ।

ਨੂੰ ਸਾਜਿਆ ਤਾਂ ਕੀ ਇਹ ਮੂਰਖਤਾ ਨਹੀਂ?

ਹੋਰ ਦੇਖੋ, ਸ੍ਰੀ ਦਸਮ ਗ੍ਰੰਥ ਵਿਚ ਅੰਕਿਤ 'ਅਕਾਲ ਉਸਤਤਿ' ਨੂੰ ਗਿਆਨੀ ਭਾਗ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ ਅਤੇ ਇਸੇ ਬਾਣੀ ਵਿਚ ਇਹ ਸ਼ਬਦ ਵੀ ਦਰਜ ਹਨ-

ਕਹੂ ਦੇਵ ਬਾਨੀ, ਕਾਹੂ ਸਾਰਦਾ ਭਵਾਨੀ,
ਕਹੂ ਮੰਗਲਾ ਮ੍ਰਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ।

ਸੋ, ਉਹਨਾਂ ਨੂੰ ਇਥੇ ਵਰਤੇ ਸ਼ਬਦ ਸਾਰਦਾ, ਭਵਾਨੀ, ਮੰਗਲਾ ਮ੍ਰਿੜਾਨੀ ਆਦਿ ਤੋਂ ਕਿਉਂ ਨਹੀਂ ਨਫ਼ਰਤ ਆਉਂਦੀ? ਜੇ ਉਹ ਉਪਰੋਕਤ ਪਦ ਵਰਤੇ ਇਥੇ ਠੀਕ ਮੰਨਦੇ ਹੋਣ ਤਾਂ ਕੀ 'ਭਗਉਤੀ' ਵੀ ਇਸੇ ਭਾਵ ਦਾ ਸ਼ਬਦ ਨਹੀਂ ਜੋ ਅਕਾਲੀ ਸੱਤਾ ਨੂੰ ਰੂਪਮਾਨ ਕਰਦਾ ਹੈ? ਅਕਾਲ ਪੁਰਖ ਤਾਂ ਸਭ ਜੀਵ-ਜੋਤਾਂ ਨੂੰ ਪ੍ਰਕਾਸ਼ ਕਰਨ ਵਾਲੇ ਹਨ ਉਨ੍ਹਾਂ ਨੂੰ ਅਸੀਂ ਨਰ ਜਾਂ ਇਸਤਰੀ ਦੇ ਰੂਪ ਵਿਚ ਨਹੀਂ ਵੇਖਣਾ ਸਗੋਂ ਸਭ ਥਾਵਾਂ ਤੇ ਸਭ ਰੂਪਾਂ ਵਿੱਚ ਸਤਿਕਾਰਨ ਅਤੇ ਨਮਸਕਾਰਨ ਵਾਲੀ ਬਿਰਤੀ ਬਣਾਉਣੀ ਹੈ।

ਤੇਜ ਕੋ ਪ੍ਰਚੰਡ ਹੋ ਅਖੰਡਣ ਕੋ ਖੰਡ ਹੋ,
ਮਹੀਪਨ ਕੋ ਮੰਡ ਹੋ ਕਿ ਇਸਤ੍ਰੀ ਨ ਨਰ ਹੈ।

--- --- ---

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ ।
ਫੇਰ ਨ ਜੂਨੀ ਆਇਆ ਜਿਨ ਇਹ ਗਾਇਆ ।

'ਵਾਰ ਸ੍ਰੀ ਭਗਉਤੀ ਜੀ ਕੀ' ਦੇ ਵਿਰੋਧੀਆਂ ਨੂੰ ਜਦੋਂ ਸਾਰੀ ਵਿਚਾਰ ਉਪਰੰਤ ਹੋਰ ਕੋਈ ਉਟੰਕਣ ਨਹੀਂ ਲਭਦਾ ਤਾਂ ਮੁੜ-ਘਿੜ ਕੇ ਉਪਰੋਕਤ ਪੰਕਤੀ ਪਾਠਕਾਂ ਅਗੇ ਰਖ ਕੇ ਉਨ੍ਹਾਂ ਨੂੰ ਕੁਰਾਹੇ ਪਾਉਣ ਦੀ ਕੋਝੀ ਕਰਤੂਤ ਕਰਦੇ ਹਨ। ਇਸ ਬਾਰੇ 'ਦਸਮ ਗ੍ਰੰਥ ਨਿਰਣੈ' ਦੇ ਲੇਖਕ ਨੇ ਪੰਨਾ 95 ਉਤੇ ਇਉਂ ਲਿਖਿਆ ਹੈ-

ਹੋਰ ਨਹੀਂ ਤਾਂ ਇਸੇ ਭਗਉਤੀ ਦੀ ਵਾਰ ਦੀ 55ਵੀਂ ਭਾਵ ਅੰਤਲੀ ਪਉੜੀ ਦੀਆਂ ਹੇਠ ਲਿਖੀਆਂ ਤੁਕਾਂ ਨੂੰ ਵਿਚਾਰ ਲਿਆ ਜਾਂਦਾ ਕਿ-

ਦੁਰਗਾ ਪਾਠ ਬਣਾਇਆ ਸਭੇ ਪਉੜੀਆਂ।
ਫੇਰ ਨ ਜੂਨੀ ਆਇਆ ਜਿਨ ਇਹ ਗਾਇਆ।

ਤਾਂ ਤੇ ਇਸ ਵਾਰ ਦੀਆਂ 55 ਦੀਆਂ 55 ਪਉੜੀਆਂ ਉਸੇ ਕਵੀ ਦੀਆਂ ਰਚੀਆਂ ਹੋਈਆਂ ਹਨ ਜਿਸ ਨੇ ਕਿ ਪਹਿਲੀ ਪਉੜੀ ਵਿਚ ਗੁਰੂ ਸਾਹਿਬਾਨ ਦੇ ਧਿਆਉਣ, ਸਿਮਰਣ ਦਾ ਚਕਮਾ ਦੇ ਕੇ ਦਸ਼ਮੇਸ਼ ਜੀ ਵਲੋਂ ਪਹਿਲਾਂ ਭਗਉਤੀ ਨੂੰ ਅੰਨਯ ਰੂਪ ਵਿਚ ਸਿਮਰਨਾ ਦਰਸਾਇਆ ਹੈ। ਕੀ ਕੋਈ ਬੂਝ ਵਾਲਾ ਸਿਦਕਵਾਨ

ਗੁਰਸਿਖ ਇਹ ਮੰਨਣ ਨੂੰ ਤਿਆਰ ਹੈ ਕਿ 'ਦੁਰਗਾ ਪਾਠ ਬਣਾਉਣ (ਰਚਣ) ਵਾਲਾ ਕਵੀ ਗੁਰੂ ਗੋਬਿੰਦ ਸਿੰਘ ਹੈ?'

"ਕਬੀਰ ਮਨ ਜਾਨੈ ਸਭ ਬਾਤ, ਜਾਨਤ ਹੀ ਅਉਗਨੁ ਕਰੈ ॥ ਕਾਹੇ ਕੀ ਕੁਸਲਾਤ ਹਾਥ ਦੀਪ, ਕੂਏ ਪਰੈ" ਅਨੁਸਾਰ ਕੀ ਗਿਆਨੀ ਜੀ ਜਾਣ ਬੁਝ ਕੇ ਆਪਣੀ ਵੱਖਰੀ ਰਟ ਨਹੀਂ ਲਾਈ ਜਾ ਰਹੇ? ਜਦੋਂ ਇਹ ਚੜ੍ਹੇ ਹੋਏ ਸੂਰਜ ਵਤ ਪਰਕਾਸ਼ ਅਤੇ ਪ੍ਰਸਿਧ ਹੈ, ਸਭ ਵਿਦਵਾਨ ਮੰਨਦੇ ਹਨ ਅਤੇ ਉਹ ਆਪ ਵੀ ਕਹਿੰਦੇ ਹਨ ਕਿ 'ਚੰਡੀ ਦੀ ਵਾਰ' ਵਿਚ ਦੁਰਗਾ ਦਾ ਬਹਾਦੁਰਾਨਾ ਪਰਸੰਗ ਮਾਰਕੰਡੇ ਪੁਰਾਣ ਚੋਂ ਲਿਆ ਗਿਆ ਹੈ, ਜਿਵੇਂ ਕਿ ਪਿਛੇ ਨਿਰਣਯ ਹੋ ਚੁਕਿਆ ਹੈ ਅਤੇ ਦੋ ਪਹਿਲੀਆਂ ਪਉੜੀਆਂ ਮੰਗਲ ਰੂਪ ਵਿਚ ਗੁਰੂ ਕ੍ਰਿਤ ਹਨ ਤੇ ਬਾਕੀ 53 ਪਉੜੀਆਂ ਅਨੁਵਾਦ ਰੂਪ ਵਿਚ ਜਿਉਂ ਕੀਆਂ ਤਿਉਂ ਗੁਰੂ ਸਾਹਿਬ ਨੇ ਲਿਖ ਦਿੱਤੀਆਂ ਹਨ ਤੇ ਆਪ ਜੀ ਨੇ ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਵਿਚ ਵੀ ਇਹੋ ਗੱਲ ਮੰਨੀ ਹੈ।

ਇਸ ਵਿਸ਼ੇ ਤੇ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਮਤਿ ਸੁਧਾਕਰ' ਗ੍ਰੰਥ ਵਿੱਚ ਇਕ ਫੁਟਨੋਟ ਇਉਂ ਦਿੱਤਾ ਹੈ:-

"ਕਈ ਅਗਯਾਨੀ ਇਤਿ ਸ੍ਰੀ ਮਾਰਕੰਡੇਯ ਪੁਰਾਣੇ' ਸਤ ਸੌ ਕੀ ਕਥਾ ਯਹਿ ਪੂਰੀ ਭਈ ਹੈ'- 'ਦੁਰਗਾ ਪਾਠ ਬਣਾਯਾ' ਆਦਿ ਪਾਠ ਪੜ੍ਹ ਕੇ ਭੀ ਦੇਵੀ ਦੀ ਕਥਾ ਨੂੰ ਗੁਰੂ ਸਾਹਿਬ ਵਲੋਂ ਸਮਝਦੇ ਹਨ। ਓਹ ਏਹ ਨਹੀਂ ਜਾਣਦੇ ਕਿ ਵੀਰ ਰਸ ਦੇ ਪ੍ਰੇਮੀ, ਯੁੱਧ ਵਿਦਯਾ ਦੇ ਪਰਚਾਰਕ ਕਲਗੀਧਰ ਸਵਾਮੀ ਨੇ ਇਸ ਕਥਾ ਨੂੰ ਕੇਵਲ ਸਿਖਾਂ ਵਿਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ, ਔਰ ਸਾਨੂੰ ਉਪਦੇਸ਼ ਦਿੱਤਾ ਹੈ ਕਿ, ਹੇ ਭਾਰਤ ਨਿਵਾਸੀਓ* ਜਦ ਕਿ ਤੁਹਾਡੇ ਦੇਸ਼ ਦੀਆਂ ਮਹਾਂ ਵੀਰ ਇਸਤ੍ਰੀਆਂ ਨੇ ਐਸੇ ਪਰਾਕਰਮ ਵਿਖਾਏ ਹਨ, ਤਦ ਕੀ ਕਾਰਣ ਹੈ ਕਿ ਤੁਸੀਂ ਪੁਰਸ਼ ਹੋਣ ਪਰ ਭੀ ਬਲ ਅਤੇ ਪੁਰਸ਼ਾਰਥ ਹਾਰ ਕੇ ਦੀਨ ਦਸ਼ਾ ਧਾਰ ਰਹੇ ਹੋ?

ਚੰਡੀ ਚਰਿਤਰ ਅਤੇ ਵਾਰ ਵਿਚ 'ਜਾਹਿ ਨਮਿਤ ਪੜੈ ਮੁਨ ਹੈ ਨਰ, ਸੋ ਨਿਹਚੈ ਕਰ ਤਾਂਹਿ ਦਈ ਹੈ'- 'ਫੇਰ ਨ ਜੂਨੀ ਆਯਾ ਜਿਨ ਇਹ ਗਾਇਆ' ਪਾਠ ਦੇਖ ਕੇ ਅਗਯਾਨੀ ਆਖਿਆ ਕਰਦੇ ਹਨ ਕਿ ਗੁਰੂ ਸਾਹਿਬ ਨੇ 'ਦੁਰਗਾ ਪਾਠ' ਦਾ ਅਜਿਹਾ ਮਹਾਤਮ ਦੱਸਿਆ ਹੈ, ਪਰ ਉਹ ਇਹ ਨਹੀਂ ਜਾਣਦੇ ਕਿ ਏਹ ਮੂਲ ਦਾ ਉਲੱਥਾ ਹੈ, ਗੁਰੂ ਸਾਹਿਬ ਵਲੋਂ ਨਹੀਂ ਹੈ। ਪਾਠਕਾਂ ਨੂੰ ਨਿਰਸੰਦੇਹ

ਕਰਨ ਲਈ ਅਸੀਂ ਮੂਲ ਪਾਠ ਨਾਲ ਮੁਕਾਬਲਾ ਕਰਕੇ ਦੱਸਦੇ ਹਾਂ:-

ਮੂਲ- ਦੇਵੀ ਆਖਦੀ ਹੈ ਕਿ ਜੋ ਮੇਰੀ ਇਸ ਕਥਾ ਤੇ ਉਸਤਤਿ ਨੂੰ ਨਿਤ ਪੜ੍ਹਦਾ ਹੈ ਉਸ ਦੇ ਸਭ ਦੁਖ ਪਾਪ ਅਤੇ ਦਰਿਦ੍ਰ ਨਾਸ ਹੁੰਦੇ ਹਨ। ਦੁਸ਼ਮਨ, ਚੋਰ, ਰਾਜਾ, ਸ਼ਸਤਰ, ਅਗਨੀ ਆਦਿਕਾਂ ਦਾ ਭਯ ਜਾਂਦਾ ਰਹਿੰਦਾ ਹੈ, ਯੁੱਧ ਵਿੱਚ ਪਰਾਕਰਮ ਵਧਦਾ ਹੈ, ਨਿਡਰ ਹੁੰਦਾ ਹੈ, ਵੈਰੀ ਨਾਸ਼ ਹੋ ਜਾਂਦੇ ਹਨ ਅਤੇ ਮੁਕਤੀ ਮਿਲਦੀ ਹੈ। ਕੁਲ ਦਾ ਵਾਧਾ ਹੁੰਦਾ ਹੈ, ਗ੍ਰਹਾਂ ਦੀ ਪੀੜਾ ਨਹੀਂ ਹੁੰਦੀ। ਰਾਖਸ਼, ਭੂਤ ਪਿਸਾਚ, ਸ਼ੇਰ, ਜੰਗਲੀ ਹਾਥੀ, ਆਦਿਕਾਂ ਤੋਂ ਜੋ ਘਿਰਿਆ ਹੋਯਾ ਹੋਵੇ ਉਹ ਇਸ ਦੇ ਪੜ੍ਹਨ ਤੋਂ ਤੁਰੰਤ ਛੁਟਕਾਰਾ ਪਾਉਂਦਾ ਹੈ। ਰਾਜਾ ਤੋਂ ਮਾਰੇ ਜਾਣ ਦਾ ਹੁਕਮ ਹੋ ਜਾਵੇ, ਕੈਦ ਹੋਵੇ ਜਾਂ ਸਮੁੰਦਰ ਵਿਚ ਤੂਫਾਨ ਆ ਜਾਵੇ, ਇਤਯਾਦਿਕ ਉਪਦ੍ਰਵਾਂ ਤੋਂ ਬਚਦਾ ਹੈ।' (ਦੇਖੋ ਅਧਯਾਯ 12 ਸਲੋਕ 1 ਤੋਂ 29 ਤਾਂਈਂ)

ਇਸ ਦਾ ਸੰਖੇਪ ਚੰਡੀ ਚਰਿਤਰ ਅਤੇ ਵਾਰ ਵਿਚ ਇਸ ਤਰ੍ਹਾਂ ਹੈ:-

"ਜਾਹਿ ਨਮਿਤ ਪੜ੍ਹੈ ਸੁਨਹੈ ਨਰ ਸੋ ਨਿਹਚੈ ਕਰ ਤਾਂਹਿ ਦਈ ਹੈ"

(ਚੰਡੀ ਚਰਿਤ੍ਰ 1, ਛੰਦ 232)

"ਫੇਰ ਨ ਜੂਨੀ ਆਯਾ ਜਿਨ ਇਹ ਗਾਇਆ..."

(ਵਾਰ ਪਉੜੀ 55)

ਕਦੇ ਏਹ ਹੋ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਇਸ ਬਚਨ ਦੇ ਵਿਰੁੱਧ-

ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤ ਕੀ ਬਰੀਆ ਕਹਾਂ ਛਪਾਨੀ ॥

ਗੁਰੂ ਸਾਹਿਬ ਦੇਵੀ ਦੇ ਮਹਾਤਮ ਵਿਚ ਏਹ ਲਿਖਦੇ ਹਨ ਕਿ-

"ਫੇਰ ਨ ਜੂਨੀ ਆਯਾ ਜਿਨ ਇਹ ਗਾਇਆ"

ਜੋ ਦੇਵੀ ਮੁਕਤੀ ਦੇਣੋਂ ਆਪ ਅਸਮਰਥ ਹੈ ਉਸ ਦੀ ਕਥਾ ਕਿਸ ਤਰ੍ਹਾਂ ਮੁਕਤੀ ਦੇ ਸਕਦੀ ਹੈ? (ਗੁਰਮਤ ਸੁਧਾਕਰ ਪੰਨਾ 67-68)

ਅਸਲੀਅਤ ਇਹ ਹੈ ਕਿ ਗੁਰੂ ਸਾਹਿਬ ਨੇ ਇਸ ਵਾਰ ਦਾ ਪੰਜਾਬੀ ਉਲੱਥਾ ਦੇਵੀ-ਉਸਤਤਿ ਖ਼ਾਤਰ ਨਹੀਂ ਕੀਤਾ ਸਗੋਂ ਧਰਮ ਯੁੱਧ ਨੂੰ ਮੁਖ ਰੱਖ ਕੇ ਸਿਖਾਂ ਵਿਚ ਬੀਰ ਰਸ ਉਭਾਰਨ ਲਈ ਕੀਤਾ ਹੈ। ਸੋ, ਮੂਲ ਕਵੀ ਦੀਆਂ ਭਾਵਨਾਵਾਂ ਨੂੰ ਇਕ ਈਮਾਨਦਾਰ ਉਲਥਾਕਾਰ ਵਾਂਗ ਸਾਡੇ ਸਾਹਮਣੇ ਰਖਿਆ ਹੈ। ਜੇ ਦੇਵੀ-ਉਸਤਤਿ ਵਾਲੀ ਗੱਲ ਠੀਕ ਹੁੰਦੀ ਤਾਂ ਗੁਰੂ ਸਾਹਿਬ ਦੇਵੀ

ਦੇ ਵਿਰੋਧੀ ਦੈਂਤਾਂ ਦੀ ਕਦੇ ਵੀ ਉਸਤਤੀ ਨਾ ਕਰਦੇ ਜਿਵੇਂ ਕਿ ਹੇਠ ਲਿਖੀਆਂ ਤੁੱਕਾਂ ਤੋਂ ਪ੍ਰਗਟ ਹੁੰਦਾ ਹੈ:-

ਕਦੇ ਨਾ ਨੱਠੇ ਜੁੱਧ ਤੇ ਜੋਧੇ ਜੁਝਾਰੇ ॥
ਰਾਖਸ਼ ਰਣੋ ਨਾ ਭਜਣ ਰੋਹੇ ਰੋਹੇਲੇ ॥
ਸ਼ੇਰਾਂ ਵਾਂਗੂੰ ਗੱਜਣ ਸਭੇ ਸੂਰਮੇ ॥
ਤਣਿ ਤਣਿ ਕੈਬਰ ਛੱਡਣ ਦੁਰਗਾ ਸਾਹਮਣੇ ॥

ਇਨ੍ਹਾਂ ਪ੍ਰਮਾਣਾਂ ਤੋਂ ਸਪਸ਼ਟ ਹੁੰਦਾ ਹੈ ਕਿ ਇਸ ਵਾਰ ਵਿਚ ਕੇਵਲ ਦੁਰਗਾ ਦੀ ਹੀ ਨਹੀਂ ਸਗੋਂ ਦੈਂਤਾਂ ਦੀ ਬਹਾਦੁਰੀ ਦਾ ਵੀ ਵਰਨਣ ਹੈ। ਦੇਵੀ ਨੂੰ ਬਹਾਦੁਰੀ ਦਾ ਬਿੰਬ ਚੁਣਿਆ ਗਿਆ ਹੈ।

ਸੋ, ਵੇਖਣ ਵਾਲੀ ਗੱਲ ਇਹ ਹੈ ਕਿ ਗੁਰੂ ਸਾਹਿਬ ਵਲੋਂ ਉਸ ਸਮੇਂ ਇਸ ਵਾਰ ਨੂੰ ਅਨੁਵਾਦ ਹਿਤ ਚੁਣਨ ਦਾ ਮੰਤਵ ਕੀ ਸੀ? ਅਤੇ ਇਸ ਮੰਤਵ ਵਿਚ ਕਿੰਨੀ ਕੁ ਸਫਲਤਾ ਪ੍ਰਾਪਤ ਹੋਈ। ਇਸ ਚੀਜ਼ ਨੂੰ ਘੋਖੇ ਬਿਨਾ ਹੋਰ ਵਿਤੰਡਾਵਾਦੀ ਚਰਚਾ ਅਸਲੀਅਤ ਤੋਂ ਲਾਂਭੇ ਲੈ ਜਾਵੇਗੀ। ਵਾਹਦ ਇਕ ਅਕਾਲ ਪੁਰਖ ਸਰਬ ਸ਼ਕਤੀ ਮਾਨ ਦੇ ਪੁਜਾਰੀ ਗੁਰੂ ਸਾਹਿਬ ਨੇ ਕਿਸੇ ਦੇਵੀ ਦੇਵਤੇ ਦੀ ਪ੍ਰਸੰਸਾ ਨਹੀਂ ਕੀਤੀ ਅਤੇ ਉਪਦੇਸ਼ ਰਾਹੀਂ ਪ੍ਰਾਣੀ ਮਾਤਰ ਨੂੰ ਇਹੋ ਕਿਹਾ-"ਪ੍ਰਾਨੀ* ਪਰਮ ਪੁਰਖ ਪਗ ਲਾਗੋ..."

ਸੋ, ਸੁੱਘੜਤਾ ਇਸ ਵਿਚ ਹੈ ਕਿ ਅਜਿਹੀਆਂ ਰਚਨਾਵਾਂ ਨੂੰ ਵਾਚਣ ਸਮੇਂ ਬੜੀ ਡੂੰਘੀ ਸਰਬ-ਪੱਖੀ ਘੋਖ ਪੜਚੋਲ ਕਰਦੇ ਹੋਏ ਅਸਲੀ ਭਾਵ ਨੂੰ ਮੁਖ ਰਖਣਾ ਚਾਹੀਦਾ ਹੈ ਨਹੀਂ ਤਾਂ ਇਹ ਇਕ ਵਾਦ-ਵਿਵਾਦੀ ਜਿਹਾ ਵਿਸ਼ਾ ਬਣਕੇ ਰਹਿ ਜਾਂਦਾ ਹੈ ਜੋ ਕਿ ਕੌਮੀ ਵੱਕਾਰ ਲਈ ਬਹੁਤ ਹਾਨੀਕਾਰਕ ਸਿੱਧ ਹੁੰਦਾ ਹੈ। ਸੀਨੇ ਬਸੀਨੇ ਚਲੀ ਆ ਰਹੀ ਕਿਸੇ ਵਾਦ-ਰਹਿਤ ਰਵਾਇਤ ਵਿਚ ਤਰੇੜ ਪਾਉਣੀ, ਬੇੜੀ ਵਿਚ ਵੱਟੇ ਪਾਉਣ ਤੁਲ ਹੈ।



# ਭਗਉਤੀ ਬਾਰੇ
# ਪ੍ਰਸਿਧ ਹਸਤੀਆਂ ਦੇ ਵੀਚਾਰ

ਭਾਵੇਂ 'ਭਗਉਤੀ' ਪਦ ਦੇ ਅਰਥ-ਨਿਰਣੈ, 'ਸ੍ਰੀ ਭਗਉਤੀ ਜੀ ਸਹਾਇ' ਵਾਲੇ ਮੰਗਲਾ ਚਰਨ, 'ਵਾਰ ਸ੍ਰੀ ਭਗਉਤੀ ਜੀ ਕੀ ਪਾ: ੧੦, ਪ੍ਰਿਥਮ ਭਗਉਤੀ ਸਿਮਰਿਕੈ. . .' ਭਗਉਤੀ ਪਦ ਪਰਯੋਗ ਬਾਰੇ ਭਰਮ ਨਿਵਿਰਤੀ', ਅਤੇ ਖੰਡਾ ਪ੍ਰਿਥਮੈ ਸਾਜ ਕੈ, ਪ੍ਰਕਰਣਾਂ ਵਿਚ ਗੁਰਮਤਿ ਵਿਚਾਰਧਾਰਾ ਨੂੰ ਸਪਸ਼ਟ ਰੂਪ ਵਿਚ ਨਿਰੂਪਣ ਕਰ ਦਿੱਤਾ ਹੈ; ਪਰੰਤੂ ਖ਼ਾਲਸਾ ਪੰਥ ਦੀਆਂ ਉਹ ਮਹਾਨ ਹਸਤੀਆਂ ਜਿਨ੍ਹਾਂ ਨੇ ਕਈ ਪ੍ਰਕਾਰ ਦੀਆਂ ਘਾਲਾਂ ਘਾਲੀਆਂ ਅਤੇ ਚੰਗੇ ਨਾਮ-ਅਭਿਆਸੀ ਵੀ ਹੋਏ ਹਨ, ਫਿਰ ਉਹ ਪ੍ਰਸਿਧ ਵਿਦਵਾਨ ਜਿਨ੍ਹਾਂ ਦਾ ਨਾਮ ਵਿਦਿਆ ਦੇ ਖੋਜ-ਖੇਤਰ ਵਿਚ ਸੂਰਜ ਵਾਂਗ ਰੌਸ਼ਨ ਹੈ, ਨੇ ਇਸ ਵਿਸ਼ੇ ਤੇ ਜੋ ਵਿਚਾਰ ਪ੍ਰਤਿਪਾਦਨ ਕੀਤੇ ਹਨ, ਪਾਠਕਾਂ ਦੀ ਗਿਆਤ ਲਈ ਭੇਟ ਕਰਨੇ ਜਰੂਰੀ ਸਮਝੇ ਹਨ ਤਾਂ ਜੋ ਪਾਠਕ ਸੁਚੇਤ ਰਹਿ ਸਕਣ। ਉਨ੍ਹਾਂ ਦਾ ਵੇਰਵਾ ਇਉਂ ਹੈ:

1. ਪੰਡਿਤ ਕਰਤਾਰ ਸਿੰਘ ਜੀ 'ਦਾਖਾ'

ਇਸ ਪਉੜੀ ਵਿਚਲੇ 'ਭਗੌਤੀ' ਸ਼ਬਦ ਤੇ ਵਿਚਾਰ ਕਰਨ ਲਈ ਸਭ ਤੋਂ ਪਹਿਲਾਂ ਏਸ ਪਉੜੀ ਦੀ ਪ੍ਰਮਾਣਤਾ ਯਾ ਅਪ੍ਰਮਾਣਤਾ ਉਤੇ ਵਿਚਾਰ ਕਰਨਾ ਜਰੂਰੀ ਹੈ ਕਿਉਂਕਿ ਪਾਠਕਾਂ ਲਈ ਇਹ ਗਲ ਵਿਕੱਲਪ ਰੂਪ ਹੈ ਕੀ ਭਗਉਤੀ ਪਦ ਵਾਲੀ ਪਉੜੀ ਗੁਰਬਾਣੀ ਹੈ ਕਿ ਨਹੀਂ?

1) ਜੇ ਕਹੋ 'ਗੁਰਬਾਣੀ ਹੈ' ਤਾਂ ਦਸੋ ਗੁਰਬਾਣੀ ਪੱਦ ਦਾ ਕੀ ਅਰਥ ਹੈ? ਜੇ ਕਹੋ 'ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਉਚਰੀ ਹੋਈ' ਗੁਰਬਾਣੀ ਹੈ ਤਾਂ ਦਸੋ ਕਿ ਸ਼ਬਦ ਸ਼ਕਤਿ ਦਵਾਰਾ ਉਚਰੀ ਹੋਈ ਗੁਰਬਾਣੀ ਹੈ ਯਾ ਅਰਥ ਸ਼ਕਤੀ ਦਵਾਰਾ? ਅਥਵਾ ਉਭਯਸ਼ਕਤੀ ਦਵਾਰਾ?

ੳ) ਜੇ ਕਹੋ 'ਉਭਯਸ਼ਕਤੀ ਦਵਾਰਾ' ਤਾਂ ਜਦ ਤਕ ਕੋਈ ਸ਼ਬਦ ਸ਼ਕਤੀ ਤੇ ਅਰਥ ਸ਼ਕਤੀ ਤੋਂ ਗਿਆਤ ਨਹੀਂ ਉਤਨਾ ਚਿਰ ਉਭਯਸ਼ਕਤੀ ਦੀ ਸਰੋਤ ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ?

ਅ) ਜੇ ਕਹੋ- ਉਨ੍ਹਾਂ ਦੀ ਅਰਥ ਸ਼ਕਤਿ ਦਵਾਰਾ ਪ੍ਰਗਟ ਬਾਣੀ ਗੁਰਬਾਣੀ ਮੰਨਦੇ ਹਾਂ ਤਾਂ ਦਸੋ ਜਦ ਲੌਕਿਕ ਪ੍ਰਯੋਗ ਇਕ ਦੂਜੇ ਦੀ ਅਰਥ ਸ਼ਕਤੀ ਤੋਂ ਅਗਿਆਤ ਹੋਣ ਤੇ ਦੂਜਿਆਂ ਦੀ ਸਮਝ ਵਿਚ ਨਹੀਂ ਆਉਂਦੇ ਤਾਂ ਗੁਰਬਾਣੀ ਰੂਪ ਆਰਸ਼ ਪ੍ਰਯੋਗ ਨੂੰ ਸ਼ਬਦਾਦਿ ਬਯਾਪਾਰ ਬਿਨਾ ਆਪ ਕਿਸ ਤਰ੍ਹਾਂ ਸਮਝ ਸਕਦੇ ਹੋ?

ੲ) ਜੇ ਕਹੋ- 'ਸ਼ਬਦ ਦਵਾਰਾ ਉਚਾਰਣ ਕੀਤੀ ਬਾਣੀ-ਗੁਰਬਾਣੀ ਹੈ' ਤਾਂ ਅਰਥ ਸਹਿਤ ਸ਼ਬਦ, ਰੂਪ ਗੁਰਬਾਣੀ ਹੈ? ਯਾ ਬਿਨਾ ਅਰਥ? ਜੇ ਕਹੋ- ਬਿਨਾਂ ਅਰਥ ਦੇ 'ਕੇਵਲ ਸ਼ਬਦ ਰੂਪ' ਗੁਰਬਾਣੀ ਹੈ ਤਾਂ ਉਸ ਬਾਣੀ ਦਾ ਕੋਈ ਅਰਥ ਨਾ ਹੋਣ ਕਰਕੇ ਨਿਰਾਰਥਕ ਅਤੇ ਨਿਰਪ੍ਰਯੋਜਨ ਸਿਧ ਹੋਵੇਗੀ। ਜੇ ਕਹੋ- ਅਰਥ ਸਹਿਤ ਸ਼ਬਦ ਪੁੰਜ 'ਗੁਰਬਾਣੀ ਹੈ' ਤਾਂ ਜਗਿਆਸੂ ਨੂੰ ਗੁਰਬਾਣੀ ਦੇ ਅਰਥ' ਦਾ ਗਿਆਨ ਪਹਿਲੇ ਹੁੰਦਾ ਹੈ ਯਾ 'ਸ਼ਬਦ' ਦਾ? ਜੇ ਕਹੋ- 'ਅਰਥ ਦਾ ਗਿਆਨ ਪਹਿਲੇ ਹੁੰਦਾ ਹੈ' ਤਾਂ ਸ਼ਬਦ ਦੇ ਪ੍ਰਗਟ ਹੋਣ ਦੀ ਕੀ ਲੋੜ ਰਹੀ? ਜੇ ਕਹੋ 'ਸ਼ਬਦ ਦਾ ਗਿਆਨ ਪਹਿਲਾਂ ਹੁੰਦਾ ਹੈ, ਤਾਂ ਸਿਧ ਹੋਇਆ ਕਿ ਸ਼ਬਦ ਦੇ ਮਗਰ ਅਰਥ ਨੂੰ ਲਗਾਉਣਾ ਹੈ ਨਾ ਕਿ ਅਰਥ ਮਗਰ ਸ਼ਬਦ ਨੂੰ। ਇਸ ਵਿਚ ਭੀ ਹੋਰ ਵਿਚਾਰ ਹੈ ਕਿ ਹਰੇਕ ਸ਼ਬਦ ਦਾ ਹਰੇਕ ਅਰਥ ਹੀ ਕਲਪਿਆ ਜਾਊ ਕਿ ਖਾਸ ਸ਼ਬਦ ਦਾ ਖ਼ਾਸ ਅਰਥ?

(ੳ) ਜੇ ਕਹੋ, ਹਰੇਕ ਸ਼ਬਦ ਦਾ ਹਰੇਕ ਅਰਥ ਹੈ, ਤਾਂ ਪਾਣੀ ਕਹੇ ਤੇ ਅਗਨੀ ਸਮਝਣਾ ਚਾਹੀਦਾ ਹੈ, ਅਗਨੀ ਕਹੇ ਤਾਂ ਮਿਟੀ ਸਮਝ ਲੈਣੀ ਚਾਹੀਦੀ ਹੈ।

(ਅ) ਜੇ ਕਹੋ ਕਿ ਖ਼ਾਸ ਸ਼ਬਦ ਤੇ ਖ਼ਾਸ ਹੀ ਅਰਥ ਲਿਆ ਜਾਵੇਗਾ' ਤਾਂ ਖ਼ਾਸ ਪਦ ਤੋਂ ਖ਼ਾਸ ਅਰਥ ਕਰ ਲੈਣ ਦਾ ਹੀਲਾ ਉਸ ਸ਼ਬਦ ਦੀ ਸ਼ਕਤੀ ਹੈ ਯਾ ਵਕਤਾ ਦਾ ਸੰਕੇਤ ਅਥਵਾ ਸਰੋਤਾ ਦਾ ਸੰਕੇਤ?

(ੲ) ਜੇ ਕਹੋ ਸਰੋਤੇ ਦਾ ਸੰਕੇਤ ਤਾਂ ਬਿਲਕੁਲ ਗਲਤ ਕਿਉਂਕਿ ਵੈਦਯ ਨੇ ਕਿਹਾ ਸੈਂਧਵ ਲੈ ਆਓ ਤਾਂ ਸਰੋਤਾ, ਲੂਣ, ਨਾ ਸਮਝ ਕੇ ਆਪਣੇ ਹੀ ਸੰਕੇਤ ਅਨੁਸਾਰ ਘੋੜਾ ਲੈ ਆਵੇਗਾ।

(ਅ) ਜੇ ਕਹੋ 'ਸ਼ਬਦ ਦੀ ਸ਼ਕਤੀ ਹੀ ਅਰਥ ਦਾ ਹੀਲਾ ਹੈ ਤਾਂ ਸੰਸਕ੍ਰਿਤ ਤੋਂ ਅਨਪੜ੍ਹ ਪੁਰਸ਼ ਨੂੰ 'ਓਦਨਾ' ਕਹਿਣ ਤੇ ਚਾਉਲ' ਸਮਝ ਲੈਣੇ ਚਾਹੀਦੇ ਹਨ ਪਰੰਤੂ ਨਹੀਂ ਸਮਝਦੇ।

(ੲ) ਜੇ ਕਹੋ 'ਵਕਤਾ ਦੇ ਸੰਕੇਤ ਤੋਂ ਸ਼ਬਦ ਦਾ ਅਰਥ ਜਾਣੀਦਾ ਹੈ' ਤਾਂ ਠੀਕ ਹੈ ਪਰੰਤੂ ਵਿਕੱਲਪ ਹੁੰਦਾ ਹੈ ਕਿ ਵਕਤ ਦਾ ਓਹ ਸੰਕੇਤ 'ਕੇਵਲ ਅਰਥ ਰੂਪ ਹੈ' ਯਾ ਸ਼ਬਦ ਦਵਾਰਾ?

(ੳ) ਜੇ ਕਹੋ ਉਹ ਕੇਵਲ ਅਰਥ ਰੂਪ ਤੋਂ ਹੈ', ਤਾਂ ਉਹੀ ਅਰਥ ਨਾ ਸਮਝਣ ਵਾਲੀ ਆਪਤੀ ਫੇਰ ਖੜੀ ਹੋਵੇਗੀ।

(ਅ) ਜੇ ਕਹੋ 'ਉਹ ਸੰਕੇਤ ਸ਼ਬਦ ਦਵਾਰਾ ਹੈ' ਤਾਂ ਦਸੋ ਕਿ ਏਸ ਹੈਕੜ ਵਿਚਲਾ 'ਭਗੌਤੀ' ਪਦ ਸ਼ਬਦ ਸ਼ਕਤ ਵਾਲਾ ਹੈ ਯਾ ਨਹੀਂ? ਅਤੇ ਉਸ ਵਿਚ ਕੋਈ ਅਰਥ ਪ੍ਰਗਟ ਕਰਨ ਲਈ ਸੰਕੇਤ ਹੈ ਯਾ ਨਹੀਂ? ਜੇ ਕਹੋ 'ਉਹ ਸ਼ਕਤੀ ਵਾਲਾ ਹੈ ਅਤੇ ਉਸ ਵਿਚ ਵਕਤਾ ਵਲੋਂ ਕਿਸੇ ਅਰਥ ਪ੍ਰਗਟ ਕਰਨ ਦਾ ਸੰਕੇਤ ਭੀ ਨੀਯਤ ਹੈ' ਤਾਂ ਦਸੋ ਉਹ ਸੰਕੇਤ ਅਤੇ ਉਸ ਦਵਾਰਾ ਆਏ ਹੋਏ ਅਰਥ ਦੇ ਮਗਰ ਲਗ ਕੇ 'ਭਗੌਤੀ' ਸ਼ਬਦ ਪ੍ਰਵਿਰਤ ਹੋਵੇਗਾ? ਯਾ ਪਹਿਲੇ 'ਭਗੌਤੀ' ਸ਼ਬਦ ਦਾ ਉਚਾਰਣ ਹੋ ਕੇ ਸੰਕੇਤ ਦਵਾਰਾ ਉਹ ਦਾ ਅਰਥ ਕੀਤਾ ਜਾਵੇਗਾ? ਜੇ ਕਹੋ 'ਪਹਿਲੇ ਅਰਥ ਹੋਵੇਗਾ ਤਾਂ ਆਪਣੀ ਮਰਜ਼ੀ ਦਾ ਯਾ ਵਕਤਾ ਦੀ ਮਰਜ਼ੀ ਦਾ?' ਜੇ ਕਹੋ 'ਵਕਤਾ ਦੀ ਮਰਜ਼ੀ ਤਾਂ ਜਦ ਵਕਤਾ ਦੇ ਸ਼ਬਦ ਨੂੰ ਹੀ ਛਡਿਆ ਗਿਆ ਤਾਂ ਅਰਥ ਦਾ ਕੀ ਪਤਾ ਲਗੇਗਾ?' ਜੇ ਕਹੋ 'ਆਪਣੀ ਮਰਜ਼ੀ ਦਾ ਅਰਥ ਹੋਵੇਗਾ' ਤਾਂ ਇਸ ਦਾ ਹੀ ਨਾਮ ਤਾਂ ਮਨਮਤ ਹੈ।

ਜੇਕਰ ਦੂਜਾ ਪੱਖ ਲਉ ਅਰਥਾਤ 'ਸ਼ਬਦ ਨੂੰ ਮੁਖ ਰਖ ਕੇ (ਜੋ ਕਿ ਗੁਰਬਾਣੀ ਹੈ) ਵਕਤਾ ਦੇ ਸੰਕੇਤ ਦੁਆਰਾ ਅਰਥ ਕਰਾਂਗੇ' ਤਾਂ ਕਿਰਪਾ ਕਰਕੇ ਦਸੋ ਕਿ ਏਸ ਜਗਾ ਸ਼ਬਦ ਭਗੌਤੀ ਹੈ ਕਿ ਸਤਿਨਾਮ? ਜੇ ਕਹੋ 'ਭਗੌਤੀ ਹੈ' ਤਾਂ ਉਸ ਦੇ ਥਾਂ ਸਤਿਨਾਮ ਪੜ੍ਹਨਾ ਕੁਫਰ ਨਹੀਂ ਹੈ? ਜੇ ਕਹੋ ਭਗੌਤੀ ਪਦ ਦਾ ਅਰਥ ਦੇਵੀ ਆਦਿ ਹਨ ਉਹਨਾਂ ਨੂੰ ਸਿਮਰਨਾ ਗੁਰਮਤਿ ਤੋਂ ਵਿਰੁੱਧ ਹੈ ਇਸ ਲਈ ਉਕਤ ਪਦ ਬਦਲਣਾ ਚਾਹੀਦਾ ਹੈ' ਤਾਂ ਦਸੋ ਕਿ ਆਪ ਭਗੌਤੀ ਦਾ ਅਰਥ ਜੇ 'ਦੇਵੀ' ਕਰਦੇ ਹੋ ਤਾਂ ਉਹ ਕੋਸ਼ ਦਵਾਰਾ ਕਰਦੇ ਹੋ ਯਾ ਗੁਰੂ ਸਾਹਿਬ ਦੇ ਨਿਜ ਸੰਕੇਤ ਦਵਾਰਾ?

(ੳ) ਜੇ ਕਹੋ 'ਕੋਸ਼ ਦਵਾਰਾ' ਤਾਂ ਗੁਰਬਾਣੀ ਵਿਚ ਆਏ ਹੋਏ ਪੂਜਾ ਯੋਗਯ ਹਰਿ ਹਰਿ, ਰਘੁਨਾਥ ਅਤੇ ਕ੍ਰਿਸ਼ਨ ਮੁਰਾਰ ਆਦਿਕ ਸ਼ਬਦਾਂ ਦੇ ਕੋਸ਼ ਅਰਥ ਵਿਸ਼ਨੂੰ ਮਹਾਦੇਵ, ਰਾਮ ਚੰਦਰ ਜੀ ਅਤੇ ਕਾਨ੍ਹ ਆਦਿਕ ਹਨ। ਕੀ ਕਲ ਨੂੰ ਆਪ ਦੀ ਮੰਦ ਬੁਧੀ ਉਕਤ ਨਾਮਾਂ ਨੂੰ ਅਕਾਲ ਪੁਰਖ ਸੰਬੋਧਕ' ਨ ਸਮਝ ਕੇ ਬਦਲ ਦੇਣ ਦਾ ਅਪਰਾਧ ਨ ਚਿਤਵੇਗੀ?

(ਅ) ਜੇ ਕਹੋ ''ਗੁਰੂ ਸਾਹਿਬ ਦੇ ਹੀ ਸੰਕੇਤ ਦਵਾਰਾ ਹੀ ਭਗੌਤੀ ਦਾ ਅਰਥ ਅਸੀਂ ਦੇਵੀ ਕੀਤਾ ਹੈ ਤਾਂ ਜੇਕਰ ਅਭਿਧ ਬ੍ਰਿਤੀ ਦਵਾਰਾ ਕੀਤਾ ਤਾਂ ਹਰੀ ਆਦਿ ਸ਼ਬਦਾਂ ਦਾ ਅਰਥ ਭੀ ਏਸੇ ਬ੍ਰਿਤੀ ਦਵਾਰਾ 'ਅਕਾਲ ਪੁਰਖ' ਨਹੀਂ ਹੈ। ਇਸ ਲਈ ਕਿਸੇ ਦਿਨ ਉਨ੍ਹਾਂ ਸ਼ਬਦਾਂ ਨੂੰ ਆਪ ਛਡੋਗੇ। ਜੇ ਕਹੋ 'ਰਾਮ ਕ੍ਰਿਸ਼ਨ' ਆਦਿ ਪਦ ਪਹਿਲਾਂ ਹੀ ਅਕਾਲ ਪੁਰਖ ਦੇ ਨਾਉਂ ਪ੍ਰਸਿਧ ਹੋ ਚੁਕੇ ਸੀ, ਇਸ ਲਈ ਉਹ ਨਾਉਂ ਗੁਰੂ ਸਾਹਿਬ ਨੇ ਅਕਾਲ ਪੁਰਖ ਲਈ ਵਰਤ ਲਏ ਅਤੇ ਭਗੌਤੀ ਸ਼ਬਦ ਕਿਤੇ ਭੀ ਗੁਰਬਾਣੀ ਵਿਚ ਅਕਾਲ ਪੁਰਖ ਲਈ ਨਹੀਂ ਆਇਆ ਇਸ ਲਈ ਗੁਰਬਾਣੀ ਦੀ ਪਰਿਭਾਸ਼ਾ (ਸੰਕੇਤ) ਅਨੁਸਾਰ 'ਭਗੌਤੀ' ਪਦ ਦਾ ਅਰਥ 'ਅਕਾਲ ਪੁਰਖ ਨਹੀਂ ਹੈ' ਇਹ ਕਥਨ ਭੀ ਠੀਕ ਨਹੀਂ ਕਿਉਂਕਿ ਗੁਰੂ ਸਾਹਿਬ ਤੋਂ ਪਹਿਲਾਂ ਹਰੀ, ਰਾਮ, ਕ੍ਰਿਸ਼ਨ ਅਤੇ ਰਘੁਨਾਥ ਆਦਿਕ ਪਦ ਕਦੇ ਭੀ ਅਕਾਲ ਪੁਰਖ ਦੇ ਨਾਉਂ ਨਹੀਂ ਹੋਏ। ਆਪੋ ਆਪਣੀ ਸੰਪ੍ਰਦਾਯਾ ਵਾਲਿਆਂ ਦੇ ਸੰਕੇਤਕ ਨਾਮ ਜੈਸੇ ਸ਼ੈਵੀ ਸ਼ਿਵ ਜੀ ਨੂੰ 'ਹਰਿ' ਕਹਿੰਦੇ ਸਨ, ਵੈਸ਼ਨ ਵਿਸ਼ਨੂੰ ਨੂੰ 'ਹਰੀ' ਕਹਿੰਦੇ ਸੀ। ਗੁਰੂ ਸਾਹਿਬ ਨੇ ਉਨ੍ਹਾਂ ਸਭ ਸ਼ਬਦਾਂ ਦਾ ਸਿਮਰਨ ਦੇ ਪ੍ਰਸੰਗ ਵਿਚ ਅਕਾਲ ਪੁਰਖ ਦੇ ਲਾਕਸ਼ਣਕ ਨਾਉਂ ਕਰਕੇ ਪ੍ਰਯੋਗ ਕੀਤਾ। ਜਿਨ੍ਹਾਂ ਦਾ ਅਕਾਲ ਪੁਰਖ ਲੱਛ ਅਰਥ ਹੈ, ਵਾਚਯ ਅਰਥ ਨਹੀਂ, ਜਿਥੇ ਖੰਡਨ ਦਾ ਪ੍ਰਸੰਗ ਹੋਵੇ ਓਥੇ ਇਨ੍ਹਾਂ ਸ਼ਬਦਾਂ ਦਾ ਅਰਥ ਰਾਮ ਚੰਦਰ ਜੀ ਆਦਿ ਹੈ ਜੋ ਕਿ ਵਾਚਯ ਅਰਥ ਹੈ।

ਏਸੇ ਤਰ੍ਹਾਂ ਭਗੌਤੀ ਸ਼ਬਦ ਅਕਾਲ ਪੁਰਖ ਦਾ ਵਾਚਕ ਨਹੀਂ ਕਿੰਤੂ ਲਾਕਸ਼ਣਕ ਹੈ। ਪਰੰਤੂ ਜਦ ਸਿਮਰਨ ਦਾ ਪ੍ਰਸੰਗ ਨ ਹੋਵੇ ਤਾਂ ਇਸ ਦੇ ਅਰਥ ਤਲਵਾਰ ਅਤੇ ਦੇਵੀ ਆਦਿਕ ਹੋਣਗੇ। ਇਸ ਲਈ ਸਿਧ ਹੋਇਆ ਕਿ ਉਨ੍ਹਾਂ ਸ਼ਬਦਾਂ ਦਾ ਅਰਥ ਸਿਮਰਨ

ਪ੍ਰਸੰਗ ਵਿਚ ਅਕਾਲ ਪੁਰਖ ਹੀ ਹੈ ਜੋ ਕਿ ਗੁਰੂ ਸਾਹਿਬ ਤੋਂ ਪਹਿਲਾਂ ਹੋਰ ਮਤਾਂ ਦੇ ਇਸ਼ਟਾਂ ਲਈ ਰੂਢ ਸਨ, ਯਾ ਉਹ ਸ਼ਬਦ ਜੋ ਗੁਰੂ ਸਾਹਿਬ ਨੇ ਸੰਕੇਤਕ ਰਚੇ ਹਨ। ਪਰੰਤੂ ਇਨ੍ਹਾਂ ਦੋਹਾਂ ਤਰ੍ਹਾਂ ਦੇ ਸ਼ਬਦਾਂ ਦੇ ਅਰਥ ਵਾਚਕ ਸ਼ਕਤੀ ਦੁਆਰਾ ਨਹੀਂ ਕੀਤੇ ਜਾਣਗੇ ਕਿੰਤੂ ਲੱਛਣਾਂ ਬ੍ਰਿਤੀ ਨਾਲ ਹੋਣਗੇ। ਏਹੋ ਗੁਰਬਾਣੀ ਦੀ ਪਰਿਭਾਸ਼ਾ ਯਾ ਨਿਜ ਸੰਕੇਤ ਹੈ। ਇਸ ਤੋਂ ਬਿਨਾਂ ਆਪ ਹੋਰ ਕੋਈ ਐਸਾ ਗੁਰ ਸੰਕੇਤ ਨਹੀਂ ਦਸ ਸਕਦੇ ਜਿਸ ਨਾਲ ਮੰਨਿਆ ਜਾਵੇ ਕਿ ਰਾਮ ਅਤੇ ਹਰੀ ਆਦਿ ਸ਼ਬਦਾਂ ਦਾ ਅਰਥ ਤਾਂ ਅਕਾਲ ਪੁਰਖ ਹੈ ਅਤੇ ਭਗੌਤੀ ਦਾ ਨਹੀਂ, ਸੋ 'ਭਗੌਤੀ' ਪਦ ਦਾ ਅਰਥ ਮੰਗਲ ਯਾ ਅਰਦਾਸੇ ਦਾ ਪ੍ਰਸੰਗ ਹੋਣ ਕਰਕੇ ਗੁਰੂ ਸੰਕੇਤ ਦਵਾਰਾ ਤਲਵਾਰ ਯਾ ਦੇਵੀ ਸਿਧ ਨਹੀਂ ਹੁੰਦਾ। ਇਸ ਉਤੇ ਜ਼ਰਾ ਭੀ ਉਟੰਕਣ ਕਰਨਾ ਸਿਖੀ ਨਿਸਚੇ ਤੋਂ ਪਤਿਤ ਹੋਣਾ ਹੈ।

('ਭਗਉਤੀ ਮੰਡਨ' ਪੰਨਾ 24-28)

## 2. ਭਾਈ ਕਾਨ੍ਹ ਸਿੰਘ ਜੀ ਨਾਭਾ

ਗੁਰਬਾਣੀ ਵਿਚ ਅਤੇ ਸਿਖ ਧਰਮ ਸਬੰਧੀ ਗ੍ਰੰਥਾਂ ਅੰਦਰ ਭਗਉਤੀ ਸ਼ਬਦ- ਕਰਤਾਰ ਦਾ ਭਗਤ, ਭਗਵਤ ਦੀ ਭਗਵਤੀ ਸ੍ਰੀ ਸਾਹਿਬ (ਖੜਗ) ਸੰਘਾਰ ਕਰਤਾ ਮਹਾਕਾਲ, ਪ੍ਰਸੰਗ ਅਨੁਸਾਰ ਅਰਥ ਰਖਦਾ ਹੈ। ਦੇਖੋ ਉਦਾਹਰਣ-

ੳ) ਸੋ ਭਗਉਤੀ ਜੋ ਭਗਵੰਤੈ ਜਾਣੈ ॥...
ਐਸਾ ਭਗਉਤੀ ਉਤਮੁ ਹੋਇ ॥...
ਅੰਤਰਿ ਕਪਟ ਭਗਉਤੀ ਕਹਾਏ ॥...
ਭਗਉਤੀ ਭਗਵੰਤ ਭਗਤਿ ਕਾ ਰੰਗੁ ॥...
ਤਿਸ ਭਗਉਤੀ ਕੀ ਮਤਿ ਊਤਮ ਹੋਵੈ ॥...
ਨਾਨਕ, ਐਸਾ ਭਗਉਤੀ ਭਗਵੰਤ ਕਉ ਪਾਵੈ ॥...

ਉਪਰ ਲਿਖੀਆਂ ਪੰਕਤੀਆਂ ਵਿਚ ਭਗੌਤੀ ਸ਼ਬਦ ਭਗਵਤ ਭਗਤ ਹੈ, ਜਿਸ ਵਿਚ ਕੋਈ ਸੰਸਾ ਨਹੀਂ ਹੋ ਸਕਦਾ ਅਤੇ ਪੁਲਿੰਗ ਹੈ।

ਅ) ਭਗਉਤੀ ਮੁਦ੍ਰਾ ਮਨ ਮੋਹਿਆ ਮਾਇਆ ॥

ਇਥੇ ਅਰਥ ਹੈ ਭਗਵਤ ਦੀ, ਭਗਵਾਨ ਦੀ ਮੁਦ੍ਰਾ (ਚਿੰਨ-ਭੇਖ-ਸ਼ਕਲ) ਬਣਾ ਰਖੀ ਹੈ ਪਰ ਮਨ ਮਾਇਆ ਦਾ ਮੋਹਿਆ ਹੋਇਆ ਹੈ।

ੲ) ਚੰਡੀ ਦੀ ਵਾਰ ਦੇ ਮੁਢ ਸਿਰਲੇਖ ਹੈ- 'ਵਾਰ ਸ੍ਰੀ ਭਗਉਤੀ ਜੀ ਕੀ' ਇਸ ਥਾਂ ਭਗਵਤੀ (ਦੁਰਗਾ) ਬੋਧਕ ਹੈ।

ਸ) ਲਈ ਭਗਉਤੀ ਦੁਰਗਾ ਸ਼ਾਹ ਵਰ ਜਾਗਨ ਭਾਰੀ।

ਲਾਈ ਰਾਜੇ ਸੁੰਭ ਨੇ ਰਤੁ ਪੀਐ ਪਿਆਰੀ ।

ਇਥੇ ਤਲਵਾਰ ਅਰਥ ਵਿਚ ਭਗੌਤੀ ਸ਼ਬਦ ਹੈ, ਭਾਈ ਗੁਰਦਾਸ ਜੀ 25ਵੀਂ ਵਾਰ ਦੀ ਛੇਵੀਂ ਪਉੜੀ ਵਿਚ ਭੀ ਐਸਾ ਲਿਖਦੇ ਹਨ- 'ਨਾਉਂ ਭਗੌਤੀ ਲੋਹ ਘੜਾਯਾ' ਦਸਮ ਗ੍ਰੰਥ ਦੀਆਂ ਕਈ ਬੀੜਾਂ ਹਨ ਜਿਨ੍ਹਾਂ ਵਿਚੋਂ ਇਕ ਖ਼ਾਸ ਬੀੜ ਅਖਾਉਂਦੀ ਹੈ, ਉਸ ਵਿਚ ਇਕ ਖੜਗ (ਭਗਉਤੀ) ਸਤੋਤ੍ਰ ਹੈ। ਅਸੀਂ ਉਸ ਨੂੰ ਇਥੇ ਲਿਖਕੇ ਪਾਠਕਾਂ ਨੂੰ ਨਿਸਚਾ ਕਰਾਉਂਦੇ ਹਾਂ ਕਿ ਬਿਨਾ ਸੰਸੇ ਭਗਉਤੀ ਪਦ ਤਲਵਾਰ ਬੋਧਕ ਹੈ-

ਨਮੋ ਸ੍ਰੀ ਭਗੌਤੀ ਬਢੇਲੀ ਸਰੋਹੀ ॥
ਕਰੇ ਏਕ ਤੇ ਦ੍ਵੈ ਸੁਭਟ ਹਾਥ ਸੋਹੀ ॥...

ਹ) ਪ੍ਰਿਥਮ ਭਗੌਤੀ ਸਿਮਰਿ ਕੈ ॥

ਅਰਥਾਤ ਸਰਵ ਸੰਹਾਰ ਕਰਤਾ ਮਹਾ ਕਾਲ ਸਿਮਰਣ ਕਰਕੇ। ਇਸ ਥਾਂ ਭਗੌਤੀ ਸ਼ਬਦ ਦਾ ਅਰਥ ਪਾਰਬ੍ਰਹਮ ਹੈ। ਜੇ ਕੋਈ ਇਹ ਪ੍ਰਸ਼ਨ ਕਰੇ ਕਿ ਜਦ 'ਵਾਰ ਭਗਉਤੀ' ਸਿਰਲੇਖ ਵਿਚ 'ਭਗੌਤੀ ਸਿਮਰਿ ਕੈ' ਇਸ ਥਾਂ ਦੇਵੀ ਅਰਥ ਕਯੋਂ ਨਹੀਂ? ਇਸ ਦਾ ਉਤਰ ਹੈ ਕਿ ਸ਼ਬਦ ਅਤੇ ਪਦਾਂ ਦੇ ਅਰਥ ਪ੍ਰਕਰਣ ਅਨੁਸਾਰ ਹੋਇਆ ਕਰਦੇ ਹਨ। ਜਿਵੇਂ ਅਕਾਲ ਉਸਤਤਿ ਦੇ 224 ਛੰਦ ਵਿਚ 'ਪਦਮਾਪਤਿ' ਦਾ ਅਰਥ ਵਿਸ਼ਨੂੰ ਹੈ ਅਤੇ ਛੰਦ 245 ਵਿਚ ਅਕਾਲਪੁਰਖ ਹੈ, ਵਿਚਿਤ੍ਰ ਨਾਟਕ ਦੇ ਛੇਵੇਂ ਅਧਯਾਯ ਦੇ 14 ਅੰਗ ਵਿਚ ਉਤਮ ਪੁਰਖ ਹੈ, ਇਸੇ ਤਰ੍ਹਾਂ 'ਕਾਲ ਗਯੋ ਇਨ ਕਾਮਨ ਸੋ ਜੜ੍ਹ* ਕਾਲ ਕ੍ਰਿਪਾਲ ਹਿਯੇ ਨ ਚਿਤਾਰਯੋ' ਇਸ ਤੁਕ ਵਿਚ ਕਾਲ ਦਾ ਅਰਥ ਸਮਾਂ ਅਤੇ ਅਕਾਲ ਹੈ। ਬਚਿਤ੍ਰ ਨਾਟਕ ਦੇ ਮੁਢ ਭੀ ਅਕਾਲ ਨੂੰ ਖੜਗ ਅਤੇ ਤੇਗ਼ ਸ਼ਬਦ ਨਾਲ ਯਾਦ ਕੀਤਾ ਹੈ:-

ਨਮਸਕਾਰ ਸ੍ਰੀ ਖੜਗ ਕੋ ॥
ਅਤੇ ਜੈ ਤੇਗੰ ਸ੍ਰੀ ਜੈ ਤੇਗੰ ॥

ਭਾਈ ਸੁਖਾ ਸਿੰਘ ਨੇ ਗੁਰੂ ਵਿਲਾਸ ਵਿਚ ਵੀ ਅਕਾਲ ਦਾ ਨਾਉਂ ਖੜਗ ਲਿਖਿਆ ਹੈ, ਦਸਮੇਸ਼ ਜੀ ਖ਼ਾਲਸੇ ਨੂੰ ਫੁਰਮਾਉਂਦੇ ਹਨ:-

ਖੜਗ ਗੋਦ ਮੈ ਤੁਮਕੋ ਪਾਯੋ ॥ (ਅਧਯਾਯ 12)

ਸਿਖ ਧਰਮ ਵਿੱਚ ਪੂਜਨ, ਸਿਮਰਣ ਕੇਵਲ ਜਗਨ ਨਾਥ ਕਰਤਾਰ ਦਾ ਹੈ, ਜੋ ਦੁਰਗਾ ਦਾ ਭੀ ਕਰਤਾ ਹੈ, ਦੇਖੋ ਚੰਡੀ ਦੀ ਵਾਰ ਦੀ ਦੂਜੀ ਪੌੜੀ-

ਤੈਂ ਹੀ ਦੁਰਗਾ ਸਾਜਿ ਕੈ ਦੈਂਤਾਂ ਦਾ ਨਾਸ ਕਰਾਇਆ ॥
(ਪੰਨਾ 733-736)

## ਭਾਈ ਸਾਹਿਬ ਰਣਧੀਰ ਸਿੰਘ ਜੀ

ਭਾਈ ਸ.ਭਾ. ਰਣਧੀਰ ਸਿੰਘ ਜੀ ਦੇ ਨਾਮ ਅਭਿਆਸ ਕਮਾਈ ਤੋਂ ਸਿਖ ਜਗਤ ਦਾ ਬਚਾ ਬਚਾ ਜਾਣੂੰ ਹੈ। ਆਪ ਗੁਰਮਤਿ ਵਿਚ ਕਿਤਨੇ ਦ੍ਰਿੜ੍ਹ ਇਰਾਦੇ ਵਾਲੇ ਪੁਰਸ਼ ਮੰਨੇ ਜਾਂਦੇ ਹਨ। ਉਹ ਵੀ 'ਭਗਉਤੀ' ਪਦ ਨੂੰ ਅਕਾਲ ਪੁਰਖ ਅਥਵਾ ਨਾਮ ਸ਼ਕਤੀ ਦਾ ਪ੍ਰਤੀਕ ਹੀ ਮੰਨਦੇ ਰਹੇ। ਕੀ ਗਿਆਨੀ ਭਾਗ ਸਿੰਘ ਜੀ ਉਨ੍ਹਾਂ ਨਾਲੋਂ ਵੀ ਵਧ ਕਟੜ ਹਨ? ਆਪ ਜੀ ਨੇ 'ਭਗਉਤੀ' ਪਦ ਦੀ ਵਿਆਖਿਆ ਕਰਦੇ ਹੋਏ ਆਪਣੇ ਅਨੁਭਵੀ ਵੀਚਾਰਾਂ ਨੂੰ ਇਉਂ ਪ੍ਰਗਟਾਇਆ ਹੈ:-

ਸ੍ਰੀ ਦਸਮੇਸ਼ ਜੀ ਨੇ ਇਹ ਅਰਦਾਸ ਸਾਨੂੰ ਸਿਖਲਾਈ। ਅਰਦਾਸ ਵਿਚ 'ਪ੍ਰਿਥਮ ਭਗਉਤੀ' ਪਦ ਉਚਾਰ ਉਚਰਾਇ ਕੇ ਕੋਈ ਦੇਵੀ ਪੂਜਾ ਨਹੀਂ ਦ੍ਰਿੜ੍ਹਾਈ। ਐਸਾ ਖ਼ਿਆਲ ਸਿਰਫ ਕੰਬਖਤ ਤੇ ਕਚ-ਘਰੜ ਖਿਆਲੀਆਂ ਦਾ ਹੀ ਹੈ, ਕਿ ਸ੍ਰੀ ਦਸਮੇਸ਼ ਜੀ ਦੀ ਦ੍ਰਿੜਾਈ ਭਗਉਤੀ ਦੇਵੀ ਹੈ। ਖ਼ਾਲਸਈ ਅਰਦਾਸੇ ਵਿਚ ਚੜ੍ਹਦੀ ਕਲਾ ਕੇਵਲ ਖੜਗ ਰੂਪ ਭਗਉਤੀ ਸਰੂਪ ਵਿਚ ਹੀ ਹੈ। ਨਹੀਂ ਤਾਂ ਨਿਰੀ ਢਹਿੰਦੀ ਕਲਾ ਹੈ। ਭਗਉਤੀ ਪਦ ਦੇ ਇਸ ਉਚ ਆਦਰਸ਼ ਸ੍ਰੀ ਦਸਮੇਸ਼ ਅਰਦਾਸ ਉਦੇਸ਼ ਤੋਂ ਊਣੇ ਅਤੇ ਮੁਨਹਰਫ਼ ਬੇਮੁਖ ਲੋਗ ਸਦਾ ਢਹਿੰਦੀ ਅਤੇ ਨਿਘਰਦੀ ਕਲਾ ਵਿਚ ਹੀ ਰਹਿਣਗੇ। ਉਨ੍ਹਾਂ ਨੂੰ ਨਾ ਰਾਜ ਭਾਗ ਪ੍ਰਾਪਤ ਹੋਣਾ ਹੈ ਨਾ ਉਹਨਾਂ ਦਾ ਪਰਮਾਰਥ ਸੰਵਰਨਾ ਹੈ, ਨਾ ਉਹਨਾਂ ਦਾ ਕੋਈ ਕਾਰਜ ਰਾਸ ਹੋਣਾ ਹੈ। ਸ੍ਰੀ ਦਸਮੇਸ਼ ਜੀ ਸਿਖਾਂ ਪ੍ਰਤੀ ਸ੍ਰੀ ਮੁਖਬਾਕ ਅਰਦਾਸਿ ਦਾ ਧਰੁਵਾ ਇਉਂ ਬੰਨ੍ਹ ਕੇ ਦਿਖਾਉਂਦੇ ਹਨ, ਸਿਖਾਉਂਦੇ ਹਨ।

ਸਭ ਤੋਂ ਪਹਿਲਾਂ ਪਰਉਪਕਾਰ ਦੀ ਸੂਰਮਤਾ ਭਿੰਨੀ ਔਜ ਮੌਜ ਵਿਚ ਚੜ੍ਹਦੀ ਕਲਾ ਦੀ ਸਪਿਰਟ ਗਾਇਨੀ ਖੜਗ ਖੰਡੇ ਮਈ ਭਗਉਤੀ ਨੂੰ ਸਨਮੁਖ ਅਰਥ ਚਿਤਾਇੰਦੇ ਹਨ। ਇਸ ਚਿਤਾਵਨੀ ਨੂੰ ਹੀ ਪ੍ਰਿਥਮ ਭਗਉਤੀ ਸਿਮਰਣਾ ਦੱਸਦੇ ਹਨ। ਇਸ ਸਿਮਰਣਾ-ਉਜ ਨੂੰ ਮੁਖ ਮੰਤਵ ਰਖਦੇ ਹੋਏ ਫੁਰਮਾਉਂਦੇ ਹਨ-'ਗੁਰ ਨਾਨਕ ਲਈ ਧਿਆਇ'। ਹੇ ਅਰਦਾਸ ਕਰਨਹਾਰੇ* ਤੂੰ ਧਿਆਇ ਲਈ 'ਲਈ' ਈ ਨੂੰ ਜੋ ਬਿਹਾਰੀ ਹੈ, ਉਹ ਬਿੰਦੇ ਸੰਯੁਕਤ ਹੈ। ਇਹ ਬਿਧ ਗੁਰੂ ਨਾਨਕ ਦੇ ਦਸੇ ਜਾਮਿਆਂ ਨੂੰ ਅਰਦਾਸ ਵਿਚ ਧਿਆਉਣਾ ਹੈ। ਚੜ੍ਹਦੀ ਕਲਾ ਵਿਚ ਧਿਆਉਣਾ ਹੈ। ਨਿਰਭੈ ਹੋ ਕੇ ਧਿਆਉਣਾ ਹੈ। ਖ਼ਾਲਸਈ ਸ਼ਾਂਤ ਬੀਰਤਾ ਭਰੀ

ਸਪਿਰਟ ਵਿਚ ਧਿਆਉਣਾ ਹੈ। ਗੀਦੀਆਂ ਵਾਲੀ ਮੁਰਦਾ ਸ਼ਾਂਤਮਈ ਨੂੰ ਪਰਹਰਨ ਤੇ ਪਰਹਰਾਉਣ ਲਈ ਇਹ ਖ਼ਾਲਸਈ ਅਰਦਾਸ ਹੈ। ਖ਼ਾਲਸਈ ਨਾਹਰੇ ਜੈਕਾਰੇ ਭੀ ਸਾਰੇ ਬੀਰਤਾ ਭਰਪੂਰ ਲੀਣੀ ਸਪਿਰਟ ਫਿਰ ਉਚਾਰੇ ਜਾਂਦੇ ਹਨ, ਰੋਮ ਰੋਮ ਅੰਦਰ ਜਾਗਤ ਜੋਤਿ ਨੂੰ ਘਟਿ ਸਪਿਟ ਨੂੰ ਉਭਾਰਨਾ। ਪੂਰਨ ਜਾਗਤਿ ਜੋਤਿ ਨੂੰ ਘਟਿ ਭੀਤਰ ਜਗਾਉਣਾ। ਇਉਂ ਨਿਰੋਲ ਖ਼ਾਲਸਾ ਸਦਾਵਣਾ ਹੈ। ਬਸ ਨਿਰੋਲ ਖ਼ਾਲਸੇ ਨੂੰ ਸਦਾ ਖ਼ਾਲਸ਼ੇਸ਼ ਦਸਮੇਸ਼ ਜੀ ਨੂੰ ਸਾਂਗੋ ਪਾਂਗ ਪੇਖਣਾ ਨਿਰਖਣਾ ਹੈ।

ਸਤਿਗੁਰੂ ਦਸਮੇਸ਼ ਜੀ ਨੂੰ ਸਾਂਗੋ ਪਾਂਗ ਅੰਗਿ ਸੰਗਿ ਨਿਰਖਣ ਪੇਖਣਹਾਰੇ ਖ਼ਾਲਸਾ ਜੀ ਨੇ ਕਦੇ ਕਿਸੇ ਅਨਿ ਮਤਿ ਕੌਮ ਦਾ ਦੁਬੇਲ ਨਹੀਂ ਹੋਣਾ। ਜਦੋਂ ਵੀ ਇਸ ਦੁਬੇਲਤਾ ਦੀ ਕੁਰੀਝ ਰੀਤ ਕੁਰੀਤ ਕਿਸੇ ਸਿਖ ਸਦਾਵਣ ਹਾਰੇ ਪਰਾਣੀ ਅੰਦਰਿ ਵਰਤ ਗਈ ਤਿਨ੍ਹਾਂ ਪ੍ਰਾਣੀਆਂ ਪ੍ਰਥਾਇ ਹੀ ਸਤਿਗੁਰੂ ਨੇ ਫੁਰਮਾਇਆ ਹੈ ਕਿ 'ਮੈਂ ਨ ਕਰਉਂ ਇਨ ਕੀ ਪ੍ਰਤੀਤ' ਤਿਨ੍ਹਾਂ ਦੁਬੇਲ ਪੰਥੀਆਂ ਦੇ ਰਾਜ ਸਾਜ ਵੀ ਸਭ ਖੁਸ ਜਾਣੇ ਹਨ। ਆਨ ਸ਼ਾਨ ਆਬਰੂਈਆਂ ਵੀ ਸਭ ਮਸਿ ਜਾਣੀਆਂ ਹਨ। ਫੈਜ਼ਯਾਬ ਤਿਨ੍ਹਾਂ ਨੇ ਤਦੋਂ ਹੀ ਹੋਣਾ ਹੈ, ਜਦੋਂ ਮੁੜ ਕੇ ਫੇਰ ਗੁਰੂ ਨਾਨਕ ਦਸਮੇਸ਼ ਜ਼ੀ ਦਾ ਆਸਰਾ ਪਰਣਾ ਤਿਨਾਂ ਨੇ ਲੈਣਾ ਹੈ।

ਦੇਗ ਤੇਗ ਫਤਹ ਨੁਸਰਤ ਬੇਦ ਰੰਗ।
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

(ਸੂਹਾ ਦਸੰਬਰ 1971, ਵਿਚੋਂ)

## 4. ਭਾ. ਸ. ਸ਼ੇਰ ਸਿੰਘ ਜੀ

ਆਓ ਹੁਣ ਅਸੀਂ ਉਤਰ ਦੇਈਏ ਜੁ 'ਭਗੌਤੀ' ਕੌਣ ਹੈ? ਪਰ 'ਭਗੌਤੀ ਤੋਂ ਪਹਿਲੋਂ ਵੇਖੋ ਭਵਾਨੀ' ਕੋਣ ਹੋਈ? ਉਤਰ ਹੈ, ਉਹ ਸੱਤਾ ਜਿਸ ਨੂੰ 'ਭੂ-ਆਣੀ' ਭਾਵ ਜਿਸ ਨੇ ਭੂ (ਪ੍ਰਥਮੀ ਯਾ ਸ੍ਰਿਸ਼ਟੀ) ਨੂੰ ਨਿਰੰਕਾਰਾਂ ਤੋਂ ਬਾਹਰ ਆਂਦਾ। ਤਾਂ ਪਤਾ ਲਗਾ ਜੁ 'ਭਵਾਨੀ' ਕੋਈ ਜਨਾਨੀ, ਇਸਤ੍ਰੀ ਯਾ 'ਦੇਵੀ' ਨਹੀਂ, ਜਿਸ ਨੂੰ ਮੁੜ ਜਨਤਾ ਪੂਜਦੀ ਹੈ, ਸਗੋਂ ਇਹ ਉਹ 'ਨੂਰ' ਨਾਮ ਯਾ 'ਪਰਮ-ਜੋਤ' ਹੈ ਜਿਸ ਦੀ ਉਪਮਾ ਗੁਰੂ ਗ੍ਰੰਥ ਵਿਚ ਥਾਂ ਥਾਂ ਹੈ। ਪਰ ਤੁਸੀਂ ਇਸ ਗਲ ਦਾ ਸਬੂਤ ਮੰਗੋ ਤੇ ਮੰਗਣਾ ਹੈ ਵੀ ਠੀਕ। ਇਸ ਕਰਕੇ ਸ੍ਰੀ ਮੁਖਵਾਕ ਬਾਣੀ ਤੋਂ ਹੀ ਉਤਰ ਦਿੱਤਾ ਜਾਵੇਗਾ ਯਥਾ-

ਪ੍ਰਿਥਮ ਕਾਲ ਸਭ ਜਗ ਕੋ ਤਾਤਾ ।

ਤਾਂ ਤੇ ਭਯੋ 'ਤੇਜ' ਬਿਖਿਆਤਾ ।
ਸੋਈ 'ਭਵਾਨੀ' ਨਾਮ ਕਹਾਈ,
ਜਿਸ ਸਗਰੀ ਯਹਿ ਸ੍ਰਿਸਟਿ ਉਪਾਈ। (ਚੌਬੀਸ ਅਵਤਾਰ)

ਇਸ ਬਾਣੀ ਵਿਚ ਸਪਸ਼ਟ ਹੈ ਜੋ ਓਹੋ ਨਾਮ' ਜਿਸ ਨੂੰ ਕਬੀਰ ਜੀ 'ਅਵਲ ਅਲਹ ਨੂਰ ਉਪਾਇਆ, ਕੁਦਰਤ ਕੇ ਸਭ ਬੰਦੇ'। ਭਾਵ 'ਨੂਰ' ਕਰਕੇ ਆਖਦੇ ਹਨ, ਉਸੇ ਨੂੰ ਹੀ ਦਸਮੇਸ਼ ਪਿਤਾ ਜੀ 'ਤੇਜ' (ਨੂਰ-Light par excellence) ਕਰਕੇ ਆਖਦੇ ਹਨ। ਫਿਰ ਆਪ ਹੀ ਖੋਲ੍ਹਕੇ ਦਸਦੇ ਹਨ ਜੁ ਇਸ ਨੂੰ ਹੀ 'ਭਵਾਨੀ' ਆਖਦੇ ਹਨ, ਕਿਉਂਕਿ ਇਸਨੇ ਹੀ ਭੂ (ਪ੍ਰਥਵੀ) ਨਿਰੰਕਾਰ ਤੋਂ ਬਾਹਰ ਆਣੀ ਹੈ।

ਇਹ ਸੱਤਾ ਵਾਹਿਗੁਰੂ ਨਿਰੰਕਾਰ ਦੇ ਦਰ ਤੇ ਹਰ ਵੇਲੇ ਵਸਦੀ ਹੈ-

ਅਨਹਦ ਰੂਪ ਅਨਾਹਦ ਬਾਨੀ,
ਚਰਨ ਸਰਨ ਜਿਹ ਬਸਤ ਭਵਾਨੀ।(ਅਕਾਲ ਉਸਤਤ ਚੌਪਈ)

ਜੋ 'ਭਵਾਨੀ' ਨੂੰ ਯਾ 'ਭਗੌਤੀ' ਨੂੰ ਇਸਤ੍ਰੀ ਲਿੰਗ ਵਿਚ ਲਿਆਉਂਦੇ ਹਨ, ਓਹ ਓਹੀ ਗ਼ਲਤੀ ਕਰਦੇ ਹਨ, ਜਿਹਾ ਕਿ ਸੁਣੀਦਾ ਹੈ ਅਜ ਕਲ ਦੇ ਪਠਾਣ ਲੋਕ ਕਰਦੇ ਹਨ, ਜਦ ਓਹ ਆਖਦੇ ਹਨ, ਵੇਖੋ ਮਹਾਤਮਾ ਗਾਂਧੀ ਵਿਚ ਇਡਾ ਤ੍ਰਾਣ ਹੈ, ਪਰ ਓਸਦਾ ਨਾਮ ਜ਼ਨਾਨਾ : 'ਗਾਂਧੀ ਹੈ', ਉਸ ਨੂੰ ਤਾਂ ਆਪਣਾ ਨਾਮ 'ਗਾਂਧਾ' ਰਖਣਾ ਚਾਹੀਦਾ ਹੈ। ਭਾਵ ਇਹ ਅੱਖਰ 'ਸ਼ਕਤੀ' 'ਭਗੌਤੀ' 'ਭਵਾਨੀ' 'ਨੂਰ' 'ਤੇਜ' 'ਨਾਮ' ਇਤ ਆਦਿ ਅਲਿੰਗ ਹਨ, ਇਨ੍ਹਾਂ ਨੂੰ ਇਸਤਰੀ ਲਿੰਗ ਨਾਮ ਦੇਣਾ ਓਹੋ ਗਲਤੀ ਹੈ ਜੇਹਾ ਕਿ ਬਿਜਲੀ (Electricity) ਯਾ ਅਗਨੀ (Fire) ਨੂੰ ਇਸਤਰੀ ਲਿੰਗ ਦੇਣਾ। ਯਾਦ ਰਖੋ।

(1) ਹੇਠਾਂ ਜੜ੍ਹ ਹੈ (Neuter Gender)
(2) ਫਿਰ ਇਸਤਰੀ ਲਿੰਗ ਨੂੰ (Feminine Gender)
(3) ਫਿਰ ਪੁਲਿੰਗ ਹੈ (Masculine Gender) ਤੇ ਧੁਰ ਉਪਰ
(4) ਅਲਿੰਗ ਪਰ ਚੇਤਨ ਸੱਤਾ ਹੈ ਜੋ ਅਲੱਖ, ਅਗਮ ਅਕਾਲ 'ਨਾਮ' ਹੈ।

ਬਸ ਇਹੋ ਹੀ 'ਭਵਾਨੀ' ਹੈ।

ਇਸੇ ਨੂੰ 'ਦੁਰਗਾ' ਆਖਦੇ ਹਨ, ਕਿਉਂਕਿ 'ਦੁਰ-ਗਾਹ' ਭਾਵ ਮੁਸ਼ਕਲ ਨਾਲ ਗੰਮਤਾ ਵਿਚ ਆਉਂਦੀ ਹੈ। ਇਸੇ ਨੂੰ 'ਗਾਇਤ੍ਰੀ' ਆਖਦੇ ਹਨ, ਕਿਉਂਕਿ ਇਸ ਸੱਤਾ ਦੇ ਨਾਲ ਆਪ ਮੁਹਾਰੇ ਰੋਮ

ਰੋਮ ਵਿੱਚ ਗੂੰਜਣ ਵਾਲਾ ਸ਼ਬਦ ਵਜਦਾ ਹੈ, ਮਾਨੋ ਇਹ 'ਗਾਈ' ਜਾ ਰਹੀ ਹੈ ਇਸੇ ਨੂੰ 'ਕਾਲਕਾ' ਆਖਦੇ ਹਨ, ਕਿਉਂਕਿ ਅਸੀਂ ਉਪਰ ਵੇਖ ਆਏ ਹਾਂ ਜੁ ਇਹ ਕਾਲ ਤੇ ਦੇਸ਼ ਦੋਵਾਂ ਨੂੰ ਹੜੱਪ ਕਰ ਜਾਂਦੀ ਹੈ। ਇਸੇ ਨੂੰ 'ਸੁਸਵਤੀ' ਆਖਦੇ ਹਨ, ਕਿਉਂਕਿ ਇਹ ਗਿਆਨ ਦੀ ਪੂੰਜੀ ਹੈ। ਇਸੇ ਨੂੰ 'ਚੰਡੀ' ਆਖਦੇ ਹਨ, ਕਿਉਂਕਿ ਜਦ ਇਹ 'ਪ੍ਰਚੰਡ' ਹੋ ਕੇ ਤੀਬਰ ਸ਼ਕਲ ਵਿਚ ਆਉਂਦੀ ਹੈ ਤਾਂ ਅਸੁਰੀ ਗੁਣ ਇਸ ਤੋਂ ਦੁਮ ਦਬਾ ਕੇ ਭਜ ਜ਼ਾਂਦੇ ਹਨ। ਇਸੇ ਨੂੰ 'ਰਿਸ਼ਟਣੀ ਪੁਸ਼ਟਣੀ' ਆਖਦੇ ਹਨ, ਕਿਉਂਕਿ ਬਲਦਾਤੀ ਇਹੋ ਹੈ। ਇਸੇ ਨੂੰ 'ਜਗਮਾਤਾ' ਯਾ 'ਜਗਦੰਬਾ' ਆਖਦੇ ਹਨ ਕਿਉਂਕਿ ਜਗਤ ਦੀ ਮਾਂ ਇਹੋ ਹੀ ਹੈ। ਇਸੇ ਨੂੰ ਫਿਰ 'ਹਰਨੀ ਭਰਨੀ' ਆਖਦੇ ਹਨ, ਕਿਉਂਕਿ ਇਹੋ ਸਾਡੇ ਰੱਗਾਂ ਵਿਚ ਤ੍ਰਾਣ ਭਰਦੀ ਹੈ। ਇਸੇ ਨੂੰ ਹੀ 'ਸ੍ਰੀ' ਆਖਦੇ ਹਨ ਕਿਉਂਕਿ ਅਕਾਲ-ਪੁਰਖ ਦੀ ਤਿਆਰ ਸੱਤਾ ਇਹੋ ਹੈ। ਇਸੇ ਨੂੰ 'ਸ੍ਰੀ ਅਸਕੇਤ' ਆਖਦੇ ਹਨ, ਕਿਉਂਕਿ ਇਸੇ ਦੇ ਹਥ (ਕੇਤ) ਵਿਚ ਤਲਵਾਰ ਰੂਪੀ ਕਾਲ (ਅਸ) ਹੈ। ਇਸੇ ਨੂੰ ਹੀ 'ਸ੍ਰੀ ਅਸਧੁਜ' ਕਰਕੇ ਵੀ ਲਿਖਿਆ ਹੈ ਕਿਉਂਕਿ ਇਸੇ ਦੀ ਧੁਜਾ (ਝੰਡੇ) ਉਪਰ ਕਾਲ ਰੂਪੀ ਖੜਗ ਹੈ (ਅਸ)। ਇਹ ਸਾਰੇ ਨਾਮ ਗੁਣ ਵਾਚਕ ਹਨ, ਅਸਲ ਨਾਮ ਤਾਂ 'ਨਾਮ' ਹੀ ਹੈ।

ਬਸ ਇਸੇ ਨੂੰ ਹੀ 'ਭਗੌਤੀ' ਵੀ ਆਖਦੇ ਹਨ, ਕਿਉਂਕਿ 'ਭਗਵੰਤਾ' ਉਹ ਹੈ ਜਿਸ ਦੇ ਭਾਗ (ਹਿਸੇ) ਸੰਪੂਰਨ ਹੋਣ ਤੇ ਸੰਪੂਰਨ ਕਰਨ ਵਾਲੀ ਸੱਤਾ ਇਹੋ ਨਾਮ-ਸੱਤਾ ਹੈ ਇਸ ਕਰਕੇ 'ਭਗਵੰਤ' (ਅਕਾਲ ਪੁਰਖ) ਤੋਂ ਬਣੀ ਭਗੌਤੀ (ਨਾਮ-ਸੱਤਾ ਅਕਾਲ ਨੂੰ ਪਰੀਪੂਰਨ ਰਖਣ ਵਾਲੀ) ਹੈ। ਇਕ ਗਲ ਹੋਰ ਯਾਦ ਰਖਣ ਵਾਲੀ ਹੈ ਕੀ? ਵੇਖੋ ਯੁੱਧ ਵੇਲੇ ਰਾਜੇ ਮਹਾਰਾਜੇ ਆਪਣੇ ਸਿੰਘਾਸਣਾਂ, ਤਖ਼ਤਾਂ ਉਪਰ ਟਿਕੇ ਰਹਿੰਦੇ ਹਨ, ਪਰ ਉਨ੍ਹਾਂ ਦੇ ਅਮੀਰ, ਵਜ਼ੀਰ, ਜਰਨੈਲ ਲੜਦੇ ਹਨ, ਫਿਰ ਅੰਤ ਨੂੰ ਭਾਵੇਂ ਲੜ ਕੇ ਇਹ ਜਰਨੈਲ ਜਿਤਦੇ ਹਨ, ਪਰ ਨਾਮ ਬਾਦਸ਼ਾਹ ਦਾ ਹੀ ਹੁੰਦਾ ਹੈ। ਇਸੇ ਕਰਕੇ ਦਸਮ ਗ੍ਰੰਥ ਵਿਚ ਮੁੜ

(1) ੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ।

ਭਾਵ ਫ਼ਤਹ ਅੰਤ ਵਿਚ ਨਿਰੰਕਾਰ ਦੀ ਹੀ ਹੈ।

(2) ਸ੍ਰੀ ਭਗੌਤੀ ਜ਼ੀ ਸਹਾਇ। . . . ਪਰ ਸ਼ਕਤੀ, ਦੇਗ-ਤੇਗ਼ ਕਿਸ ਦੀ ਚਲੀ? ਅਕਾਲ-ਸ਼ਕਤੀ ਦੀ ਜਿਹਾ ਕਿ ਜਰਨੈਲਾਂ ਦੀ ਚਲਦੀ ਹੈ। ਸੋ, ਇਹ ਤਾਂ ਕੰਮ ਕਰਨ ਵਾਲੀ (Executive Power) ਹੈ, ਤੇ ਨਿਰੰਕਾਰ ਮੰਬਾ ਇਸ ਸ਼ਕਤੀ ਦਾ ਹੈ।

ਯਾਦ ਰਹੇ ਜੁ ਇਹ ਅਕਾਲ ਸ਼ਕਤੀ ਅਕਾਲ ਤੋਂ ਇਕ ਲਿਹਾਜ਼ ਭਿੰਨ ਨਹੀਂ, ਜਿਹਾ ਕਿ ਅਗਨੀ ਤੋਂ ਗਰਮੀ ਭਿੰਨ ਯਾ ਬਰਫ਼ ਤੋਂ ਸਰਦੀ ਭਿੰਨ ਨਹੀਂ, ਪਰ ਅਕਾਲਪੁਰਖ ਜ਼ੀ ਤਾਂ ਅਡੋਲ, ਇਕ ਰਸ ਆਨੰਦ ਹਨ, ਇਸ ਕਰਕੇ ਕਾਲ ਤੇ ਦੇਸ ਦੇ ਝੇੜੇ ਫੜ੍ਹੇ ਕਰਨ ਲਈ, ਇਸ ਅਕਾਲ ਸ਼ਕਤੀ ਦਾ ਹੋਣਾ ਲੋੜੀਂਦਾ ਹੈ। ਤੇ ਜਦ ਭਗਤ, ਜੋਗ ਦਵਾਰਾ ਅਕਾਲ-ਪੁਰਖ ਜੀ ਨਾਲ ਮਿਲਦੇ ਹਨ ਤਾਂ ਉਨ੍ਹਾਂ ਨੂੰ ਇਹੋ ਸ਼ਕਤੀ ਚੁਕਦੀ, ਉਭਾਰਦੀ ਤੇ ਵਾਹਿਗੁਰੂ ਜੀ ਨਾਲ ਮਿਲਾਉਂਦੀ ਹੈ ਇਸ ਲਈ ਅਕਾਲ ਸ਼ਕਤੀ (ਨਾਮ-ਭਗੌਤੀ) ਦੀ ਉਪਮਾ ਅਪ੍ਰੰਪਰ ਹੈ, ਤੇ ਵਾਸਤਵ ਵਿਚ ਇਹ ਮਾਨੋ ਅਕਾਲ ਪੁਰਖ ਦੀ ਹੈ ਜਿਸ ਦੀ ਹੀ ਉਪਮਾ ਹੈ ਜਿਸ ਦੀ 'ਭਗੌਤੀ' ਸਭ ਤੋਂ ਵੱਡਾ ਭਾਗ ਯਾ ਅੰਗ ਹੈ। ਇਸੇ ਕਰਕੇ 'ਚੰਡੀ ਚਰਿਤ੍ਰ' ਵਿਚ ਭਗੌਤੀ ਭਵਾਨੀ- ਨਾਮ ਦੀ ਮਹਿਮਾ ਬੜੇ ਪ੍ਰਭਾਵਸ਼ਾਲੀ ਅਖਰਾਂ ਵਿਚ ਚਿਤਾਰੀ ਹੋਈ ਹੈ:-

ਨਮੋ ਚਾਪਣੀ ਚਰਮਣੀ ਖੜਗ ਪਾਣੰ।
ਸਦਾ ਪਾਣਿਣੀ ਚੱਕ੍ਰਣੀ ਚਿਤ੍ਰ ਮਾਣੰ।
ਨਮੋ ਸੂਲਿਣੀ ਸੈਹਥੀ ਕ੍ਰਿਪਾਣਿ ਮਾਤਾ।
ਨਮੋ ਗਿਆਨ ਬਿਗਿਆਨ ਕੀ ਗਿਆਨ ਗਿਆਤਾ।੧੨।੧੩੧।
ਨਮੋ ਰਿਸ਼ਟਣੀ ਪੁਸਟਣੀ ਪਰਮ ਜੁਆਲਾ।
ਨਮੋ ਤਾਰਣੀਅੰ ਨਮੋਂ ਬ੍ਰਿੱਧ ਬਾਲਾ।੧੪।੨੩੨।
ਨਮੋ ਰੂੜ ਗੂੜ੍ਹੰ ਨਮੋਂ ਸਰਬ ਬਿਆਪੀ।
ਨਮੋ ਨਿੱਤ ਨਾਰਾਇਣੀ ਦੁਸ਼ਟ ਖਾਪੀ।
ਨਮੋਂ ਰਿੱਧ ਰੂਪੰ ਨਮੋ ਸਿੱਧ ਕਰਣੀ।
ਨਮੋਂ ਪੋਖਣੀ ਸੋਖਣੀ ਸਰਬ ਭਰਣੀ।
ਨਮੋ ਪਰਮ ਪਰਮੇਸ਼ਵਰੀ ਪਰਮ ਕਰਣੀ।
ਨਮੋ ਨਿਤ ਨਾਰਾਯਣੀ ਦੁਸਟ ਹਰਣੀ।
ਨਮੋ ਰੂਪ ਕਾਲੀ ਕਪਾਲੀ ਆਨੰਦੀ।
ਨਮੋ ਚੰਦ੍ਰਣੀ ਭਾਨਵੀਆਂ ਗੁਬਿੰਦੀ।
ਨਮੋ ਛੈਲ ਰੂਪਾ ਨਮੋ ਦੁਸਟ ਦਰਣੀ।
ਨਮੋ ਕਾਰਣੀ ਤਾਰਣੀ ਸ੍ਰਿਸਟ ਭਰਣੀ।
ਅਛੇਦੰ ਅਭੇਦੰ ਅਕਰਮੰ ਸੁਧਰਮੰ।
ਨਮੋ ਬਾਣ ਪਾਣੀ ਧਰੇ ਚਰਮ ਬਰਮੰ।
ਅਜੇਯੰ ਅਭੇਯੰ ਨਿਰੰਕਾਰ ਨਿਤਯੰ।
ਨਿਰੂਪੰ ਤ੍ਰਿਬਾਣੰ ਨਮਿਤਯੰ ਅਕਿਤਯੰ।
ਨਮਸਤਿਯੰ ਨਮਸਤਿਯੰ ਨਮੋ ਸਤਿਯੰ ਭਵਾਨੀ।

ਸਦਾ ਰਖ ਲੈ ਮੋ ਕ੍ਰਿਪਾ ਕੈ ਕ੍ਰਿਪਾਨੀ। (ਚੰਡੀ ਚਰਿਤ੍ਰ)

ਯਾਦ ਰਹੇ ਜੁ ਇਹ ਸਰਬ ਨਾਮ ਉਸੇ ਮੁਢਲੀ ਆਦਿ ਸ਼ਕਤੀ ਭਾਵ 'ਨਾਮ' ਦੇ ਹਨ ਜੋ ਕਾਲ ਤੋਂ ਉਪਰ ਅਕਾਲ ਸ਼ਕਤੀ ਹੈ, ਜਿਸ ਬਿਨਾ ਵਾਹਿਗੁਰੂ ਜ਼ੀ ਵੀ ਅਧੂਰੇ ਹੀ ਹੋਣਗੇ, ਜਿਹਾ ਕਿ ਵੇਦਾਂਤ ਧਰਮ ਵਿਚ 'ਬ੍ਰਹਮ' ਦਾ ਰੂਪ (Ideal God)। ਇਹ ਅਕਾਲ ਸੱਤਾ ਨਿਰੰਕਾਰ ਤੋਂ ਉਪਜਦੀ ਹੈ ਤੇ ਆਪ ਸਦਾ ਨਿਰੰਕਾਰ ਹੀ ਰਹਿੰਦੀ ਹੈ।

ਜਿਹਾ ਕਿ ਸੂਰਜ ਦੀਆਂ ਕਿਰਨਾਂ ਓਹੋ ਰੂਪ ਹਨ, ਜਿਹਾ ਕਿ ਸੂਰਜ। ਇਸੇ ਕਰਕੇ ਦਸਮੇਸ਼ ਪਿਤਾ ਜ਼ੀ ਨੇ 'ਨਿਰੰਕਾਰ ਨਿਤਯੰ ਸ਼ਕਤੀ' ਕਰਕੇ ਵਡਿਆਇਆ ਹੈ। ਹੁਣ ਜਦ ਇਥੇ ਨਿਰੰਕਾਰ ਸ਼ਕਤੀ' ਦੀ ਉਪਮਾ ਹੈ ਤਾਂ ਫਿਰ ਇਹ ਕੀਕਣ ਆਖਿਆ ਜ਼ਾ ਸਕਦਾ ਹੈ ਕਿ ਦਸਮੇਸ਼ ਪਿਤਾ ਜੀ ਨੇ ਕਿਸੇ ਦੇਵੀ ਯਾ ਦੇਵਤੇ ਆਦਿ ਦਾ ਅਵਾਹਣ ਕੀਤਾ ਹੈ? ਉਹ ਭੁਲਦੇ ਹਨ, ਜੁ ਇਸ ਅਤੀ ਡੂੰਘੇ ਭੇਦ ਨੂੰ ਪਾਉਂਦੇ ਹੋਏ ਅੱਖਰਾਂ ਦੀ ਲੜਾਈ ਵਿਚ ਫਸੇ ਹੋਏ ਹਨ। ਵੇਖੋ, 'ਜਲ ਪਾਣੀ' ਤੇ 'ਆਬ' ਇਨ੍ਹਾਂ ਅੱਖਰਾਂ ਦੇ ਮਾਅਨੇ ਇਕੋ ਹੀ ਹਨ, ਪਰ ਕਈ ਭਿੰਨ ਭਿੰਨ ਸਮਝ ਕੇ ਲੜਦੇ ਹਨ। ਜੋ ਅੰਦਰ ਜਾ ਕੇ ਡੂੰਘੀ-ਰਹੱਸ ਨੂੰ ਪਕੜਦੇ ਹਨ, ਉਹ ਤਾਂ ਜਾਣਦੇ ਹਨ ਕਿ ਜੋ ਉਪਮਾ ਦਸਮ ਗ੍ਰੰਥ ਵਿਚ ਹੈ ਉਹ ਤੇਗ ਭਵਾਨੀ-ਭਗੌਤੀ Name (ਨਾਮ) Logos ਦੀ ਹੈ ਲੇਕਿਨ ਗੂੜ੍ਹਤਾ ਨੂੰ ਨਾ ਅੱਪੜਨ ਵਾਲੇ ਇਕ ਇਕ ਨਾਮ ਉਪਰ ਲੜਦੇ ਤੇ ਸਿਰ ਫੋੜਦੇ ਹਨ। ਇਸੇ ਵਾਸਤੇ ਦਸਮੇਸ਼ ਪਿਤਾ ਜੀ ਨੇ 'ਅਕਾਲ ਉਸਤਤਿ' ਵਿਚ ਲਿਖਿਆ ਹੈ:-

ਮੂੜ੍ਹ ਰੂੜ ਪੀੜਤ, ਨਾ ਗੂੜ੍ਹਤਾ ਕੋ ਪਾਵੇ ਭੇਦ,
ਪੂਜਤ ਨਾ ਤਾਹਿ, ਜਾਕੇ ਰਾਖੇ ਰਹੀਯਤ ਹੈ।(ਅਕਾਲ ਉਸਤਤ)

## 5. ਪ੍ਰੋ. ਸਾਹਿਬ ਸਿੰਘ ਜ਼ੀ

ਆਓ, ਪਹਿਲਾਂ ਵੇਖੀਏ ਕਿ 'ਪ੍ਰਥਮ ਭਗੌਤੀ ਸਿਮਰ ਕੈ' ਵਿੱਚ ਲਫਜ਼ 'ਭਗੌਤੀ' ਦਾ ਕੀ ਅਰਥ ਹੈ।

ਸਾਡੇ ਦੇਸ ਵਿਚ ਕਵੀ ਲੋਕ ਜੋਧਿਆਂ ਦੇ ਚੋਣਵੇਂ ਕਾਰਨਾਮੇ ਕਵਿਤਾ ਵਿਚ ਲਿਖਿਆ ਕਰਦੇ ਸਨ, ਜਿਨ੍ਹਾਂ ਨੂੰ 'ਵਾਰਾਂ' ਕਹਿੰਦੇ ਸਨ। ਇਹ 'ਵਾਰਾਂ' ਆਮ ਲੋਕਾਂ ਨੂੰ ਢਾਡੀ ਸੁਣਾਇਆ ਕਰਦੇ ਸਨ, ਤਾਂਕਿ ਸੁਣਨ ਵਾਲਿਆਂ ਦੇ ਅੰਦਰ ਭੀ ਮਰਦਊ-ਪੁਣਾ ਪੈਦਾ ਹੋਵੇ।

ਸਤਿਗੁਰੂ ਨਾਨਕ ਦੇਵ ਜੀ ਤੇ ਹੋਰ ਗੁਰ-ਮਹਲਾਂ ਨੇ ਅਕਾਲ ਪੁਰਖ ਦੀਆਂ 'ਵਾਰਾਂ' ਰਚੀਆਂ, ਕਿ ਸਿਖ ਸੰਗਤਾਂ ਵਿਚ ਇਹ 'ਵਾਰਾਂ' ਸੁਣ ਕੇ ਰਬੀ ਗੁਣ ਪੈਦਾ ਹੋਣ। ਸ੍ਰੀ ਕਲਗੀਧਰ ਜ਼ੀ ਨੇ ਅਕਾਲ ਪੁਰਖ ਦੇ ਨਾਮ ਸ਼ਸਤਰਾਂ ਵਾਲੇ ਰਖ ਦਿਤੇ, ਸੋ, ਉਸ ਨੂੰ 'ਭਗੌਤੀ' ਨਾਮ ਦੇ ਕੇ ਉਸ ਦੀ ਇਕ ਵਾਰ ਰਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਮ ਤੌਰ ਤੇ ਅਕਾਲ ਪੁਰਖ ਦੇ ਕੋਮਲ ਗੁਣਾਂ ਦੀ ਸਿਫਤਿ ਸਾਲਾਹ ਕੀਤੀ ਗਈ ਹੈ। ਪਰ ਸ੍ਰੀ ਕਲਗੀਧਰ ਜੀ ਨੇ ਖ਼ਾਲਸੇ ਵਿਚ ਬੀਰ ਰਸ ਭਰਨ ਲਈ ਪ੍ਰਭੂ ਦਾ ਭਿਆਨਕ ਰੂਪ ਬਹੁਤਾ ਬਿਆਨ ਕੀਤਾ ਹੈ, ਤਾਹੀਓਂ ਨਾਮ ਭੀ ਸ਼ਸਤਰਾਂ ਵਾਲੇ ਦਿਤੇ। ਪ੍ਰਭੂ ਦੇ ਏਸ ਨਵੇਂ ਨਾਮ 'ਭਗੌਤੀ' ਹੇਠ 'ਸ੍ਰੀ ਭਗੌਤੀ ਕੀ ਵਾਰ' ਵਿੱਚ ਉਸ ਦੇ ਕਿਹੜੇ ਗੁਣਾਂ ਨੂੰ ਗਾਵਿਆ ਹੈ? ਉਨ੍ਹਾਂ ਹੀ ਗੁਣਾਂ ਨੂੰ ਜੋ ਇਕ ਸ਼ਸਤਰ ਵਿਚ ਸਾਧਾਰਨ ਤੌਰ ਤੇ ਹੁੰਦੇ ਹਨ। ਸਤਿਗੁਰੂ ਜੀ ਆਪਣੇ ਖ਼ਾਲਸੇ ਨੂੰ ਮੌਤ ਤੋਂ ਨਿਰਭਉ ਕਰਨਾ ਚਾਹੁੰਦੇ ਸਨ। ਸੋ, ਵਾਰ ਵਿੱਚ ਮੌਤ ਦਾ ਨਕਸ਼ਾ ਹੀ ਦਿਖਾਈ ਗਏ ਹਨ।

ਪਰ ਇਹ ਕਿਵੇਂ ਪਤਾ ਲਗੇ ਕਿ ਸ੍ਰੀ ਕਲਗੀਧਰ ਜੀ ਇਸ ਲਫ਼ਜ਼ 'ਭਗੌਤੀ' ਨੂੰ ਕਿਸ ਭਾਵ ਵਿਚ ਵਰਤਦੇ ਹਨ? ਕੀ ਲਫ਼ਜ਼ 'ਭਗੌਤੀ' ਦਾ ਅਰਥ 'ਦੇਵੀ' ਨਹੀਂ? ਕੀ ਇਹ ਵਾਰ 'ਦੇਵੀ' ਦੀ ਸਿਫਤਿ ਵਿਚ ਨਹੀਂ?

ਕਿਸੇ ਕਵੀ ਦੇ ਨਵੇਂ ਵਰਤੇ ਲਫ਼ਜ਼ਾਂ ਦਾ ਭਾਵ ਸਮਝਣ ਵਾਸਤੇ ਉਸੇ ਕਵੀ ਦੀ ਰਚਨਾ ਵਿਚੋਂ ਭਾਲ ਕਰਨੀ ਚਾਹੀਦੀ ਹੈ। ਸੋ, ਆਓ ਵੇਖੀਏ ਏਸੇ ਵਾਰ' ਨੂੰ ਜਿਸ ਦਾ ਜਿਕਰ ਚਲ ਰਿਹਾ ਹੈ ਇਸ ਦੀ ਪਉੜੀ ਨੰਬਰ 53 ਇਉਂ ਹੈ:-

ਦੁਹਾਂ ਕੰਧਾਰਾਂ ਮੁਹ ਜੁੜੇ, ਨਾਲ ਧਉਸਾ ਭਾਰੀ।
ਲਾਈ 'ਭਗੌਤੀ' ਦੁਰਗਸ਼ਾਹਿ ਵਰਜਾਗਣਿ ਭਾਰੀ।
ਲਾਈ ਰਾਜੇ ਸੁੰਭ ਨੋ, ਰਤੁ ਪੀਐ ਪਿਆਰੀ।
ਸੁੰਭ ਪਲਾਣੋ ਡਿਗਿਆ, ਉਪਮਾ ਬੀਚਾਰੀ।
ਜਾਣੁ ਰਜਾਦੀ ਉਤਰੀ, ਪਹਨਿ ਸੂਹੀ ਸਾਰੀ।

ਦੂਜੀ ਤੁਕ ਵਿਚ ਸਾਫ਼ ਜ਼ਿਕਰ ਹੈ ਕਿ 'ਦੁਰਗਾ' ਨੇ 'ਭਗੌਤੀ' ਫੜ ਕੇ ਰਾਜੇ ਸੁੰਭ ਨੂੰ ਮਾਰੀ, ਉਹ ਪਲਾਣੇ ਤੋਂ ਡਿੱਗ ਪਿਆ।

ਬਾਕੀ 'ਭਗੌਤੀ ਸਤੋਤ੍ਰ' ਵਿੱਚ, ਭਗੌਤੀ ਦਾ ਭਾਵ ਖੁਲ੍ਹੇ ਲਫ਼ਜ਼ਾਂ ਵਿਚ ਇਉਂ ਦਸਦੇ ਹਨ-

ਨਮੋ ਸ੍ਰੀ 'ਭਗੌਤੀ' ਬਢੇਲੀ ਸਰੋਹੀ।

ਕਰੇ ਏਕ ਤੇ ਦਵੈ ਸੁਭਟ ਹਾਥ ਸੋਹੀ।
ਨਮੋ ਲੋਹ-ਪੁਤ੍ਰੀ ਅਛੇਹੰ ਰਹੰਤੀ।
ਨਮੋ ਜੀਭ ਜੁਆਲਾ ਮੁਖੀ ਜਿਉਂ ਬਲੰਤੀ।੧।
ਮਹਾ-ਪਾਨ ਕੀ ਭਾਨ-ਗੰਗਾ ਤਰੰਗੀ।
ਲਰੇ ਸਾਮੁਹੇ ਮੁਖ-ਦਾਤੀ ਅਨੰਗੀ।
ਨਮੋ ਤੇਜ ਤਰਵਾਰ ਸ੍ਰੀ ਖਗ ਖੰਡਾ।
ਮਹਾ ਰੁਦ੍ਰ-ਰੂਪਾ, ਬਿਰੂਪਾ ਪ੍ਰਚੰਡਾ।2। (ਭਗੌਤੀ ਸਤੋਤ੍ਰ)

'ਭਗੌਤੀ' ਕੀ ਹੈ? ਲੋਹੇ ਦੀ ਬਣੀ ਹੋਈ ਤਲਵਾਰ। ਪਰ ਇਥੇ ਇਕ ਹੋਰ ਭੁਲੇਖਾ ਆ ਪੈਂਦਾ ਹੈ। ਕੀ ਸਤਿਗੁਰੂ ਜੀ ਇਥੇ 'ਪ੍ਰਥਮ ਭਗੌਤੀ ਸਿਮਰਿ ਕੈ' ਵਿਚ ਤਲਵਾਰ ਨੂੰ ਨਮਸਕਾਰ ਕਰ ਰਹੇ ਹਨ?

ਨਹੀਂ, ਜ਼ਿਵੇਂ 'ਬਚਿਤ੍ਰ ਨਾਟਕ' ਵਿਚ ਵੇਖ ਆਏ ਹਾਂ, ਇਥੇ ਭੀ ਅਕਾਲ ਪੁਰਖ ਨੂੰ 'ਭਗੌਤੀ' (ਤਲਵਾਰ) ਨਾਮ ਦੇ ਕੇ ਉਸਦਾ ਭਿਆਨਕ ਰੂਪ ਵਿਖਾਇਆ ਹੈ। ਵੇਖੋ, ਅਰਦਾਸ ਦੇ ਨਾਲ ਹੀ ਅਗਲੀ ਪਉੜੀ ਵਿੱਚ ਆਪਣੇ 'ਸ੍ਰੀ ਭਗੌਤੀ' ਜੀ ਨੂੰ ਸਤਿਗੁਰੂ ਜੀ ਇਉਂ ਵਡਿਆਉਂਦੇ ਹਨ:-

ਖੰਡਾ ਪ੍ਰਥਮੈ ਸਾਜਿ ਕੈ, ਜਿਨਿ ਸਭੁ ਸੰਸਾਰ ਉਪਾਇਆ।
ਬ੍ਰਹਮਾ ਬਿਸਨੁ ਮਹੇਸੁ ਸਾਜਿ,
ਕੁਦਰਤੀ ਦਾ ਖੇਲੁ ਰਚਾਇ ਬਣਾਇਆ।
ਸਿੰਧ ਪਰਬਤ ਮੇਦਨੀ, ਬਿਨੁ ਥੰਮ੍ਹਾਂ ਗਗਨੁ ਰਹਾਇਆ।
ਸਿਰਜੇ ਦਾਨੋ ਦੇਵਤੇ, ਤਿਨ ਅੰਦਰਿ ਬਾਦੁ ਰਚਾਇਆ।
ਤੈ ਹੀ ਦੁਰਗਾ ਸਾਜਿ ਕੈ, ਦੈਤਾਂ ਦਾ ਨਾਸ ਕਰਾਇਆ।
ਨੋਟ-(ਭਾਵ, ਹੇ 'ਸ੍ਰੀ ਭਗੌਤੀ' ਤੈਂ ਹੀ...)
ਤੈਥੋਂ ਹੀ ਬਲੁ ਰਾਮ ਲੈ, ਨਾਲਿ ਬਾਣਾ ਦਹਿਸਰੁ ਘਾਇਆ।
ਤੈਥੋਂ ਹੀ ਬਲੁ ਕ੍ਰਿਸਨ ਲੈ, ਕੰਸੁ ਕੇਸੀ ਪਕੜਿ ਗਿਰਾਇਆ।
ਬਡੇ ਬਡੇ ਮੁਨਿ ਦੇਵਤੇ, ਕਈ ਜੁਗ ਤਿਨੀ ਤਨੁ ਤਾਇਆ।
ਕਿਨੀ ਤੇਰਾ ਅੰਤੁ ਨ ਪਾਇਆ। (ਵਾਰ ਸ੍ਰੀ ਭਗੌਤੀ ਜੀ ਕੀ)

ਨਿਰਾ ਇਹੀ ਨਹੀਂ, 'ਭਗੌਤੀ' ਨੂੰ 'ਤਲਵਾਰ' ਆਖ ਕੇ ਕਹਿੰਦੇ ਹਨ, ਜਿਧਰ ਮੈਂ ਤਕਦਾ ਹਾਂ ਤੂੰ ਹੀ ਤੂੰ ਹੈਂ। ਆਪ ਲਿਖਦੇ ਹਨ-

ਤੁਹੀ ਖੜਗਧਾਰਾ ਤੁਹੀ ਬਾਢਵਾਰੀ।
ਤੁਹੀ ਤੀਰ ਤਰਵਾਰ ਕਾਤੀ ਕਟਾਰੀ।
ਹਲੱਬੀ ਜੁਨੱਬੀ ਮਗਰਬੀ ਤੁਹੀ ਹੈ।
ਨਿਹਾਰੋ ਜਹਾਂ ਆਪਿ ਠਾਢੀ ਵਹੀ ਹੈ।੧।....
ਤੁਹੀ ਦੇਵ ਤੂੰ ਦੈਤ ਤੈਂ ਜਛ ਉਪਾਏ।

ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।
ਤੁਮੀ ਰਾਮ ਹਵੈ ਕੇ ਹਠੀ ਦੈਤ ਘਾਯੋ।
ਤੁਮੀ ਕ੍ਰਿਸਨ ਹਵੈ ਕੰਸੁ ਕੇਸੀ ਖਪਾਯੋ।

ਹੁਣ ਅਸਾਂ ਇਹ ਵੇਖਣਾ ਹੈ ਕਿ ਜਿਸ ਕਾਲਕਾ ਦੀ ਅਰਧਾਨਾ ਸ੍ਰੀ ਗੁਰੂ ਗੋਬਿੰਦ ਸਿੰਘ ਜ਼ੀ ਨੇ ਕੀਤੀ ਸੀ, ਉਹ ਕੌਣ ਸੀ?

ਸਭ ਤੋਂ ਪਹਿਲਾਂ ਤਾਂ ਭਾਈ ਗੁਰਦਾਸ (ਦੂਜੇ) ਜ਼ੀ ਦੀ ਗਵਾਹੀ ਹੀ ਗਹੁ ਨਾਲ ਪੜ੍ਹੀਏ 'ਗੁਰ ਸਿਮਰਿ ਮਨਾਈ ਕਾਲਕਾ, ਖੰਡੇ ਕੀ ਵੇਲਾ'।

ਕਿਹੜੀ ਕਾਲਕਾ ਗੁਰੂ ਨੇ ਸਿਮਰ ਕੇ ਮਨਾਈ? ਏਸ ਗਲ ਦਾ ਉਤਰ ਭੀ ਭਾਈ ਸਾਹਿਬ ਨੇ ਆਪ ਹੀ ਅਗਲੀ ਅਧੀ ਤੁਕ ਵਿਚ ਦੇ ਦਿਤਾ ਹੈ, ਭਾਵ, 'ਜੋ ਖੰਡੇ ਕੀ ਵੇਲਾ' ਹੈ, ਜੋ ਖੰਡੇ ਦੀ ਧਾਰ ਵਾਲੀ ਹੈ। 'ਸ਼ਸਤਰ' ਵਲ ਹੀ ਇਸ਼ਾਰਾ ਹੈ, ਜਿਵੇਂ 'ਬਚਿਤ੍ਰ ਨਾਟਕ' ਵਿੱਚ ਵੇਖ ਆਏ ਹਾਂ ਕਿ 'ਸ੍ਰੀ ਕਾਲ ਜੀਂ' ਨੂੰ ਸ਼ਸਤ੍ਰਾਂ ਦੇ ਨਾਮ ਦਿੱਤੇ ਹੋਏ ਹਨ।

ਜਦੋਂ ਸ੍ਰੀ ਕਲਗੀਧਰ ਜ਼ੀ ਦੀ ਆਪਣੀ ਬਾਣੀ ਏਸ ਸਬੰਧ ਵਿਚ ਪੜ੍ਹਦਾ ਹਾਂ ਤਾਂ ਇਹ ਭੁਲੇਖਾ ਬਿਲਕੁਲ ਨਿਕਲ ਜਾਂਦਾ ਹੈ। 'ਭਗੌਤੀ ਸਤੋਤ੍ਰ' ਵਿਚ 'ਭਗੌਤੀ' ਨੂੰ 'ਲੋਹੇ ਦੀ ਪੁਤ੍ਰੀ' ਆਖ ਕੇ ਅਗੇ ਹਜ਼ੂਰ ਉਸੇ 'ਭਗੌਤੀ' ਨੂੰ ਹੀ 'ਕਾਲਕਾ' ਨਾਮ ਨਾਲ ਯਾਦ ਕਰਦੇ ਹਨ:-

ਨਮੋ ਸ੍ਰੀ ਭਗੋਤੀ ਬਢੈਲੀ ਸਰੋਹੀ।
ਕਰੇ ਏਕ ਤੇ ਦਵੈ ਸੁਭਟ ਹਾਥ ਸੋਹੀ।
ਨਮੋ ਲੋਹ-ਪੁਤ੍ਰੀ ਅਛੋਹੰਗ ਰਹੰਤੀ,
ਨਮੋ ਜੀਭ-ਜੁਆਲਾ ਮੁਖੀ ਜਯੋ ਬਲੰਤੀ ।੧।
ਮਹਾ-ਪਾਨ ਕੀ ਭਾਨ-ਗੰਗਾ ਤਰੰਗੀ।
ਲਰੇ ਸਾਮਹੇ ਮੁਖ-ਦਾਤੀ ਅਨੰਗੀ।
ਨਮੋ ਤੇਜ ਤਰਵਾਰ ਸ੍ਰੀ ਖਗ ਖੰਡਾ।
ਮਹਾ ਰੁਦ੍ਰ-ਰੂਪਾ ਬਿਰੂਪਾ ਪ੍ਰਚੰਡਾ।੨।
ਮਹਾ ਤੇਜ-ਮੰਡਾ ਦੁਖੰਡਾ ਦੁਧਾਰੀ।
ਮਹਾ ਸਤ੍ਰਬਨ ਕੋ ਮਹਾ-ਭੀਮ ਆਰੀ।
ਮਹਾ ਕਾਲ ਕੀ ਕਾਲਕਾ ਕਾਲ-ਕ੍ਰਧੰ।
ਮਹਾ ਬਿਗ੍ਰਹੀ ਬ੍ਰਿਧਦਾ ਅਰਧ ਊਰਧੰ। (ਭਗੌਤੀ ਸਤੋਤ੍ਰ)

'ਸ੍ਰੀ ਭਗੌਤੀ ਚਰਿਤ੍ਰ' ਵਿਚ ਪਹਿਲਾਂ 'ਸ੍ਰੀ ਭਗੌਤੀ' ਨੂੰ ਸ਼ਸਤਰ ਨਾਮ ਦੇਂਦੇ ਹਨ, ਮੁੜ ਖੁਲ੍ਹੇ ਲਫ਼ਜ਼ਾਂ ਵਿੱਚ ਉਹੀ ਗੁਣ ਬਿਆਨ ਕਰਦੇ ਹਨ ਜੋ ਅਕਾਲ ਪੁਰਖ ਵਾਲੇ ਹਨ। ਏਥੇ ਭੀ 'ਸ੍ਰੀ ਭਗੌਤੀ'

ਨੂੰ 'ਕਾਲਕਾ' ਨਾਮ ਨਾਲ ਹੀ ਯਾਦ ਕਰਦੇ ਹਨ-

ਤੁਹੀ ਖੜਗਧਾਰਾ ਤੁਹੀ ਬਾਢਵਾਰੀ।
ਤੁਹੀ ਤੀਰ ਤਰਵਾਰ ਕਾਤੀ ਕਟਾਰੀ।
ਹਲੱਬੀ ਜੁਨੱਬੀ ਮਗਰਬੀ ਤੁਹੀਂ ਹੈਂ ।
ਨਿਹਾਰੋ ਜਹਾਂ ਆਪਿ ਠਾਢੀ ਵਹੀ ਹੈਂ।੧।
ਤੁਹੀ ਜੋਗ-ਮਾਯਾ ਤੁਹੀ ਬਾਕ ਬਾਨੀ।
ਤੁਹੀ ਆਦਿ-ਰੂਪਾ ਤੁਹੀ ਸ੍ਰੀ ਭਵਾਨੀ।
ਤੁਹੀ ਬਿਸਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ।
ਤੁਹੀ ਬਿਸਵ-ਮਾਤਾ ਸਦਾ ਜੈ ਬਿਰਾਜੈ ।੨।
ਤੁਹੀ ਦੇਵ ਤੂੰ ਦੈਂਤ ਤੈਂ ਜਛ ਉਪਾਏ।
ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ।
ਤੁਹੀ ਪੰਥ ਹ੍ਵੈ, ਅਵਤਰੀ ਸ੍ਰਿਸਟਿ ਮਾਹੀ।
ਤੁਹੀ ਬਕਤ੍ਰ ਤੇ ਬ੍ਰਹਮ ਬਾਦੋ ਬਕਾਹੀ।੩।...
ਤੁਮੀ ਰਾਮ ਹ੍ਵੈ ਕੈ ਹਠੀ ਦੈਤ ਘਾਯੋ।
ਤੁਮੀ ਕ੍ਰਿਸ਼ਨ ਹ੍ਵੈ ਕੰਸ ਕੇਸੀ ਖਪਾਯੋ।
ਤੁਹੀ ਜਲਪਾ ਕਾਲਕਾ ਕੈ ਬਖਾਨੀ।
ਤੁਹੀ ਚੌਦਹੂੰ ਲੋਕ ਕੀ ਰਾਜਧਾਨੀ।(ਸ੍ਰੀ ਭਗੌਤੀ ਚਰਿਤ੍ਰ)

ਪਰ ਏਥੇ ਸੁਆਲ ਉਠਦਾ ਹੈ ਕਿ ਇਹ ਕੌਣ ਹੈ ਜਿਸ ਨੂੰ ਇਸਤ੍ਰੀ ਰੂਪ ਵਿਚ ਸੰਬੋਧਨ ਕਰ ਰਹੇ ਹਨ। ਇਹ ਪ੍ਰਸ਼ਨ ਹਲ ਹੋ ਜਾਂਦਾ ਹੈ, ਜ਼ਦੋਂ ਅਸੀਂ ਏਸੇ ਚਰਿਤ੍ਰ ਦਾ ਛੰਦ ਨੰਬਰ 47 ਪੜ੍ਹਦੇ ਹਾਂ। ਉਹ ਇਉਂ ਹੈ:-

ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ,
ਗਰੀਬ-ਨਿਵਾਜ ਨ ਦੂਸਰ ਤੋ ਸੋ।
ਭੂਲ ਛਿਮੋ ਹਮਰੀ ਪ੍ਰਭ ਆਪਨ,
ਭੂਲਨਹਾਰ ਕਾਹੂੰ ਕੋਊ ਮੋ ਸੋ।
ਸੇਵ ਕਰੈ ਤੁਮਰੀ, ਤਿਨ ਕੈ,
ਛਿਨ ਮੈ ਧਨ ਲਾਗਤ ਧਾਮ ਭਰੋਸੇ।
ਯਾ ਕਲਿ ਮੈ ਸਭ ਕਾਲ ਕ੍ਰਿਪਾਨ ਕੇ,
ਭਾਰੀ ਭੁਜਾਨ ਕੋ ਭਾਰੀ ਭਰੋਸੋ।

ਏਸ ਵਿਚ 'ਸ੍ਰੀ ਭਗੌਤੀ' ਨੂੰ 'ਪ੍ਰਭ' ਆਖ ਕੇ ਸੰਬੋਧਨ ਕੀਤਾ ਹੈ, ਚੌਥੀ ਤੁਕ ਵਿਚ 'ਕਾਲ' 'ਕ੍ਰਿਪਾਨ' ਭੀ ਆਖਿਆ ਹੈ।

ਇਹੀ ਛੰਦ ਸਾਨੂੰ 'ਬਚਿਤ੍ਰ ਨਾਟਕ' ਦੇ ਪਹਿਲੇ ਅਧਿਆਇ ਵਿਚ ਥੋੜਾ ਜਿਹਾ ਬਦਲਿਆ ਹੋਇਆ ਮਿਲਦਾ ਹੈ। ਜੋ ਕਿ ਸ੍ਰੀ

ਕਾਲ ਜੀ ਕੀ ਉਸਤਤਿ ਵਿਚ ਉਚਾਰਿਆ ਗਿਆ ਹੈ। ਲਉ ਪੜ੍ਹੋ-

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ,
ਗਰੀਬ ਨਵਾਜ ਨ ਦੂਸਰ ਤੋ ਸੋ।
ਭੂਲ ਛਿਮੋ ਹਮਰੀ ਪ੍ਰਭ ਆਪਨ,
ਭੂਲਨਹਾਰ ਕਹੂੰ ਕੋਊ ਮੋ ਸੋ ।
ਸੇਵ ਕਰੀ ਤੁਮਰੀ, ਤਿਨ ਕੇ,
ਸਭ ਹੀ ਗ੍ਰਿਹ ਦੇਖੀਅਤ ਦਰਬ ਭਰੋ ਸੋ।
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ,
ਭਾਰੀ ਭੁਜ਼ਾਨ ਕੋ ਭਾਰੀ ਭਰੋਸੋ। (੯੨)

ਸੋ, ਇਹ ਗਲ ਸਪਸ਼ਟ ਹੋ ਗਈ ਕਿ ਸਤਿਗੁਰੂ ਜੀ ਦੀ 'ਸ੍ਰੀ ਭਗੌਤੀ' 'ਸ੍ਰੀ ਕਾਲ ਜੀ' ਹੀ ਹੈ, ਸ੍ਰੀ ਕਾਲ ਨੂੰ ਹੀ ਆਪ 'ਕਾਲਕਾ' ਨਾਮ ਦੇਂਦੇ ਹਨ। ਇਹ ਸਾਰੇ ਨਵੇਂ ਨਾਮ 'ਸ੍ਰੀ ਕਾਲ ਜੀ' ਦਾ 'ਜਲਾਲ' ਪਰਗਟ ਕਰਦੇ ਹਨ ਅਤੇ ਵਰਤੇ ਏਸ ਵਾਸਤੇ ਹਨ ਕਿ ਇਹ ਬਾਣੀ ਪੜ੍ਹ ਕੇ ਖ਼ਾਲਸੇ ਵਿਚ 'ਧਰਮ-ਯੁੱਧ' ਦਾ ਚਾਉ ਪੈਦਾ ਹੋਵੇ ਤੇ ਟਿਕਿਆ ਰਹੇ। (ਗੁਰਮਤਿ ਪ੍ਰਕਾਸ਼ ਵਿਚੋਂ)



# ਕਬਯੋ ਬਾਚ ਬੇਨਤੀ ॥ ਚੌਪਈ ॥

ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਿਤ ਬਾਣੀ ਉਪਰੋਕਤ ਸਿਰਲੇਖ ਨਾਲ ਦਸਮ ਗ੍ਰੰਥ ਦੇ ਪੰਨਾ 1386-88 ਉਤੇ ਦਰਜ ਹੈ, ਜੋ ਕਿ ਬੇਨਤੀ ਰੂਪ ਵਿਚ ਪ੍ਰਭੂ ਦੀ ਸ਼ਰਨ ਦੀ ਪ੍ਰਤੀਕ ਹੈ। ਅੰਮ੍ਰਿਤ ਸਿੰਚਾਰ ਸਮੇਂ 'ਜਪੁ' 'ਜਾਪੁ' ਸਵੱਯੇ ਸ੍ਰੀ ਮੁਖ ਵਾਕ ਪਾ: ੧੦ ਉਪਰੰਤ ਕਬਯੋ ਬਾਚ ਬੇਨਤੀ ॥ ਚੌਪਈ॥ ਅਨੰਦੁ ਬਾਣੀ ਦਾ ਪਾਠ ਕੀਤਾ ਜਾਂਦਾ ਹੈ।

'ਦਸਮ ਗ੍ਰੰਥ ਨਿਰਣੈ' ਦੇ ਕਰਤਾ ਗਿਆਨੀ ਭਾਗ ਸਿੰਘ ਨੇ ਇਸ ਚੌਪਈ ਨੂੰ ਗੁਰਮਤ ਵਿਰੁਧ ਕਰਾਰ ਦਿੰਦੇ ਹੋਏ ਇਸ ਬਾਣੀ ਉਤੇ ਹੇਠ ਲਿਖੇ 10 ਕਿੰਤੂ ਕੀਤੇ ਹਨ। ਜਿਨ੍ਹਾਂ ਦਾ ਸਮਾਧਾਨ ਗੁਰੂ ਕਿਰਪਾ ਸਦਕਾ ਇਿਹਨਾਂ ਦਾ ਲੜੀਵਾਰ ਸਮਾਧਾਨ ਪਾਠਕਾਂ ਦੇ ਗਿਆਤ ਹਿਤ ਕਰਨਾ ਅਤਿ ਜ਼ਰੂਰੀ ਹੈ।

## ਕਿੰਤੂ ਨੰਬਰ 1

ਇਹ ਚੌਪਈ ਪਾਖਯਾਨ ਚਰਿਤ੍ਰਾਂ ਦਾ ਅੰਗ ਹੋਣ ਕਰਕੇ ਗੁਰੂ ਜ਼ੀ ਦੀ ਰਚਨਾ ਨਹੀਂ ਤੇ ਕਦੇ ਵੀ ਨਹੀਂ ਹੋ ਸਕਦੀ।

## ਸਮਾਧਾਨ-

ਪਹਿਲੀ ਗਲ ਤਾਂ ਇਹ ਹੈ ਕਿ ਇਹ ਚਰਿਤ੍ਰ ਵੀ ਤਾਂ ਹਜ਼ੂਰ ਸਤਿਗੁਰੂ ਜੀ ਦੀ ਕ੍ਰਿਤ ਹਨ ਜਿਨ੍ਹਾਂ ਬਾਰੇ ਵਿਸਥਾਰ ਅਗੇ ਆਵੇਗਾ ਅਤੇ ਉਨ੍ਹਾਂ ਦੇ ਅੰਤ ਵਿੱਚ ਲਿਖੀ ਹੋਣ ਕਰਕੇ ਇਹ ਰਚਨਾ ਸੁਤੇ ਹੀ ਸਤਿਗੁਰ ਜੀ ਦੀ ਸਿਧ ਹੁੰਦੀ ਹੈ।

ਦੂਜੀ ਗਲ ਇਹ ਕਿ ਭਾਵੇਂ ਇਹ ਰਚਨਾ ਚਰਿਤ੍ਰਾਂ ਦੇ ਅੰਤ ਵਿੱਚ ਦਿੱਤੀ ਗਈ ਹੈ ਪਰ ਇਹ ਇਕ ਸਿਧਾਂਤਕ ਤੇ ਸੁਤੰਤਰ ਰਚਨਾ ਹੈ। ਇਸ ਦਾ ਮੁਲਾਂਕਣ ਕੀਤਿਆਂ ਪਤਾ ਚਲਦਾ ਹੈ ਕਿ ਦਸਮ ਗ੍ਰੰਥ ਹਜ਼ੂਰ ਨੇ ਅਨੰਦਪੁਰ ਸਾਹਿਬ ਛੱਡਣ ਤੋਂ ਪਹਿਲਾਂ ਹੀ ਮੁਕੰਮਲ ਕਰ ਲਿਆ ਸੀ, ਉਸ ਦੇ ਅੰਤ ਵਿਚ ਆਪ ਜੀ ਨੇ ਬੇਨਤੀ ਚੌਪਈ ਉਚਾਰ ਕੇ ਦਰਜ ਕਰਵਾਈ। ਜ਼ਫ਼ਰਨਾਮਾ ਅਤੇ ਹਿਕਾਇਤਾਂ ਬਾਅਦ ਵਿਚ ਅਨੰਦਪੁਰ ਛੱਡਣ ਅਤੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਤੋਂ ਵੀ ਬਾਅਦ ਲਿਖੀਆਂ ਗਈਆਂ ਅਤੇ ਦਰਜ ਹੋਈਆਂ। ਸੋ, ਧਿਆਨ ਨਾਲ ਪੜ੍ਹਿਆਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਚੌਪਈ ਚਰਿਤ੍ਰਾਂ ਦਾ ਭਾਗ ਨਹੀਂ ਹੈ।

ਜੇ ਚੌਪਈ ਸਾਹਿਬ ਦਾ ਵਿਸ਼ਾ ਵਸਤੂ ਵੇਖੀਏ ਤਾਂ ਸਪਸ਼ਟ ਹੁੰਦਾ ਹੈ ਕਿ ਇਹ ਚਰਿਤ੍ਰਾਂ ਨਾਲੋਂ ਵਖਰਾ ਹੈ। ਜਿਥੇ ਚਰਿਤ੍ਰਾਂ ਵਿਚ ਚਲਾਕ ਇਸਤ੍ਰੀ ਪੁਰਸ਼ਾਂ ਦੇ ਚਰਿਤ੍ਰ ਦਿਖਾਏ ਹਨ, ਉਥੇ ਇਸ ਰਚਨਾ ਵਿਚ ਹਜ਼ੂਰ ਅਕਾਲ ਪੁਰਖ ਦੀ ਉਸਤਤਿ ਕਰਦੇ ਹੋਏ ਉਸ ਤੋਂ ਆਪਣੀ ਤੇ ਪਰਿਵਾਰ ਤੇ ਸਿਖਾਂ ਸੇਵਕਾਂ ਦੀ ਭਲਾਈ ਮੰਗਦੇ ਹਨ। ਚੌਪਈ ਸਾਹਿਬ ਵਿਚ ਇਕ ਵੀ ਅਜਿਹਾ ਸ਼ਬਦ ਨਹੀਂ ਹੈ ਜਿਸ ਨੂੰ ਕਿ ਓਪਰੀ ਨਜ਼ਰ ਨਾਲ ਵੇਖਿਆਂ ਅਨੁਚਿਤ ਕਿਹਾ ਜਾ ਸਕਦਾ ਹੋਵੇ।

ਫਿਰ, ਸਾਹਿਬ ਆਪਣੀ ਹਰ ਇਕ ਅਨੁਵਾਦੀ ਰਚਨਾ ਤੋਂ ਬਾਅਦ ਆਪਣੇ ਆਦਰਸ਼ ਨੂੰ ਦ੍ਰਿੜ੍ਹ ਕਰਵਾਉਣ ਹਿੱਤ ਕੋਈ ਨਾ ਕੋਈ ਅੰਤਮ-ਰਹੱਸ ਦਿੰਦੇ ਰਹੇ ਹਨ, ਜਿਵੇਂ ਕ੍ਰਿਸ਼ਨਾ ਅਵਤਾਰ ਤੋਂ ਬਾਅਦ "ਪਾਇ ਗਹੇ ਜਬ ਤੇ ਤੁਮਰੇ..." ਜਾਂ ਚੰਡੀ ਚਰਿਤ੍ਰ ਦੇ ਅੰਤ ਵਿਚ "ਦੇਹ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ" ਆਦਿ। ਇਸੇ ਤਰ੍ਹਾਂ ਚਰਿਤ੍ਰਾਂ ਅਤੇ ਗ੍ਰੰਥ ਦੀ ਸਮਾਪਤੀ ਤੇ ਆਪ ਜੀ ਨੇ ਨਿਜੀ ਅਕੀਦੇ ਅਨੁਸਾਰ ਚੌਪਈ ਸਾਹਿਬ ਦਰਜ ਕੀਤੀ ਸੀ।

ਭਾਵੇਂ ਚਰਿਤ੍ਰ ਦਸਮੇਸ਼ ਕ੍ਰਿਤ ਹਨ ਪਰ ਇਸ ਚੌਪਈ ਵਿਚ ਕਿਸੇ ਚਰਿਤ੍ਰ ਦਾ ਜ਼ਿਕਰ ਨਹੀਂ। ਇਸ ਵਿਚ ਤਾਂ ਹਮਰੀ ਕਰੋ ਹਾਥ ਦੈ ਰਛਾ ਅਤੇ 'ਤੋਰ ਭਜਨ ਕੀ ਰਹੈ ਪਿਆਸਾ' ਆਦਿ ਬੇਨਤੀ ਦਰਜ ਹੈ। ਸਮਝ ਨਹੀਂ ਆਉਂਦੀ ਕਿ ਸਿਖੀ ਮਾਰਗ ਤੇ ਪ੍ਰੇਰਨਾ ਦੇਣ ਹਿੱਤ ਜਿਸ ਰਚਨਾ ਵਿਚ ਨਿਰੋਲ ਬੇਨਤੀ ਰਾਹੀਂ ਪ੍ਰਭੂ ਦੀ ਸ਼ਰਣ ਹਿਤ ਤਰਲਾ ਹੋਵੇ, 'ਤੋਰ ਭਜਨ ਕੀ ਰਹੈ ਪਿਆਸਾ' ਅਤੇ ਮਨ ਵਿਚ ਇਕ ਅਕਾਲ ਪੁਰਖ ਨੂੰ ਆਪਣਾ ਇਸ਼ਟ ਮੰਨਿਆ। ਅਜਿਹੀ ਕ੍ਰਿਤ ਨੂੰ ਸਾਕਤ-ਕ੍ਰਿਤ ਆਖਣਾ ਗਿਆਨੀ ਜੀ ਦੀ ਖ਼ਾਲਸਾ ਪੰਥ ਨਾਲੋਂ ਵਖਰੀ ਹੀ ਕੋਈ ਸਿਖੀ ਹੈ।

ਗਿਆਨੀ ਭਾਗ ਸਿੰਘ ਨੇ 1939 ਵਿਚ ਲਿਖੀ ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਜੋ ਕਿ ਉਨ੍ਹਾਂ ਇਕ ਉਦਾਸੀ ਸਾਧੂ 'ਸ਼ਿਵ ਰਾਮ' ਦੀ ਲਿਖੀ ਪੁਸਤਕ ਦੇ ਉਤਰ ਵਿਚ ਉਸ ਦਾ ਦਿਮਾਗ਼ ਠੀਕ ਕਰਨ ਲਈ ਲਿਖੀ ਸੀ, ਵਿਚ ਗੁਰਮਤ ਪੱਖ ਨੂੰ ਸਪਸ਼ਟ ਕਰਨ ਲਈ ਇਸੇ ਚੌਪਈ ਦੇ ਪ੍ਰਕਰਣਾਂ ਵਿਚੋਂ ਹੀ ਹਵਾਲੇ ਦਿਤੇ ਸਨ। ਹੁਣ ਇਹ ਲਿਖਣਾ ਕਿ "ਇਹ ਗੁਰੂ ਕ੍ਰਿਤ ਨਹੀਂ..." ਗੁਰੂ ਤੋਂ ਬੇਮੁਖ ਹੋਣ ਦਾ ਪੱਕਾ ਸਬੂਤ ਹੈ। ਇਸ ਚੌਪਈ ਦੀ ਸ੍ਰੀ

ਬਿਭੌਰ ਸਾਹਿਬ (ਨੰਗਲ) ਵਿਖੇ ਦਸਮੇਸ਼ ਜੀ ਵਲੋਂ ਰਚਨਾ ਬਾਰੇ ਸਬੂਤ ਮਿਲਦੇ ਹਨ।

## ਕਿੰਤੂ ਨੰਬਰ 2

ਹੇਠ ਲਿਖੀਆਂ ਪੰਕਤੀਆਂ ਗੁਰਮਤਿ ਕਸਵੱਟੀ ਉਤੇ ਪਰਖਿਆਂ ਗੁਰਮਤ ਵਿਰੁੱਧ ਦਿਸਦੀਆਂ ਹਨ-

(ੳ) ਹਮਰੇ ਦੁਸ਼ਟ ਸਭੈ ਤੁਮ ਘਾਵਹੁ ॥
ਆਪ ਹਾਥ ਦੇ ਮੁਹ ਬਚਾਵਹੁ ॥
(ਅ) ਸਭ ਬੈਰਨ ਕੋ ਆਜ ਸੰਘਰੀਐਂ ॥
(ੲ) ਚੁਨ ਚੁਨ ਸਤ੍ਰ ਹਮਾਰੇ ਮਾਰੀਅਹਿ ॥
(ਸ) ਸਿਖ ਉਬਾਰ ਅਸਿਖ ਸੰਘਰੋ ॥ **ਆਦਿ**

## ਸਮਾਧਾਨ-

ਇਹ ਪੰਕਤੀਆਂ ਕਿਉਂ ਗੁਰਮਤਿ ਵਿਰੁੱਧ **ਹਨ**? ਇਸ ਬਾਰੇ ਜਦੋਂ ਤਕ ਪੂਰੀ ਵਿਆਖਿਆ ਨਾ ਕੀਤੀ **ਜਾਵੇ**, ਇਹ ਕਥਨ ਨਿਰਾਰਥਕ ਹੀ ਰਹੇਗਾ ਅਤੇ ਨਾ ਹੀ ਕਿਸੇ ਗੁਰਸਿਖ ਦੀ ਤਸਲੀ ਹੀ ਹੋ ਸਕੇਗੀ ਉਪਰੋਕਤ (ੳ) ਤੋਂ (ਸ) ਤਕ ਪੰਕਤੀਆਂ ਵਿਚ ਆਏ ਸ਼ਬਦ ਦੁਸ਼ਟ, ਬੈਰਨ, ਸਤ੍ਰ, ਅਸਿਖ, ਆਦਿ ਇਕੋ ਭਾਵਾਰਥ ਵਾਲੇ ਪਦ ਹਨ, ਕਈ ਲਿਖਾਰੀ ਆਪਣੇ **ਵਲੋਂ** ਗੁਰੂ ਜੀ ਨੂੰ ਵੈਰ-ਭਾਵਨਾ ਤੋਂ ਉਤੇ ਦਸਣ ਲਈ ਇਨ੍ਹਾਂ ਪੰਕਤੀਆਂ ਦਾ ਪ੍ਰਸੰਗਕ ਅਰਥ ਨਹੀਂ ਕਰਦੇ ਸਗੋਂ ਅਧਿਆਤਮਕ ਅਰਥ ਦਸ ਕੇ ਆਪਣਾ ਬੁਤਾ ਸਾਰ ਲੈਂਦੇ ਹਨ। ਭਾਵੇਂ ਗੁਰੂ ਜੀ ਨਿਜੀ ਵੈਰ ਵਿਰੋਧ ਤੋਂ ਉਪਰ ਸਨ ਪਰ ਇਥੇ ਇਹ ਸ਼ਬਦ **ਧਰਮ**-ਵਿਰੋਧੀ ਸ਼ਕਤੀਆਂ ਲਈ ਵਰਤੇ ਗਏ ਹਨ। ਬਿਲਕੁਲ **ਇਸੇ ਭਾਵ** ਨੂੰ ਹਜ਼ੂਰ ਨੇ ਆਪਣੀ ਜੀਵਨ ਕਥਾ ਵਿਚ ਸਪਸ਼ਟ **ਕੀਤਾ ਹੈ**-

ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸ਼ਟ ਦੋਖੀਅਨ ਪਕਰਿ ਪਛਾਰੋ ॥
**ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸ਼ਟ ਸਭਨ ਕੋ ਮੂਲ ਉਪਾਰਨ ॥** (ਬਚਿਤ੍ਰ ਨਾਟਕ)

ਗਿਆਨੀ ਜੀ ! ਦਸੋ, ਕੀ ਧਰਮ ਦੋਖੀਆਂ ਦਾ ਨਾਸ਼ ਕਰਨ ਹਿਤ ਅਕਾਲ ਪੁਰਖ ਦੇ ਚਰਨਾਂ ਵਿਚ ਬੇਨਤੀ ਕਰਨੀ ਗੁਰਮਤਿ ਵਿਚਾਰ ਧਾਰਾ ਦੇ ਉਲਟ ਹੈ? ਕੀ ਉਸ ਪ੍ਰਯੋਜਨ ਦੀ ਪੂਰਤੀ ਕਰਨੀ ਅਯੋਗ ਹੈ ਜਿਸ ਲਈ ਕਿ ਆਪ ਨੂੰ ਅਕਾਲ ਪੁਰਖ ਨੇ ਜਗਤ ਵਿਚ ਭੇਜਿਆ ਸੀ?

ਫਿਰ ਜੇ ਇਹ ਪੰਕਤੀਆਂ ਗੁਰਮਤਿ ਵਿਰੋਧੀ ਹਨ ਤਾਂ ਕੀ ਜਿਹੜੇ ਜੁੱਧ ਹਜ਼ੂਰ ਨੇ ਲੜੇ ਅਤੇ ਜਿਹਨਾਂ ਵੈਰੀਆਂ ਨੂੰ ਆਪਣੀ ਤਲਵਾਰ ਨਾਲ ਅਗਲੇ ਜਹਾਨ ਪਹੁੰਚਾਇਆ ਕੀ ਉਹ ਵੀ ਗੁਰਮਤਿ ਵਿਰੋਧੀ ਹਨ? ਇਕ ਸੂਰਮਾ ਜੋ ਆਪਣੀ ਜਿਤ ਤੇ ਸ਼ਤਰੂ ਦੀ ਹਾਰ ਲਈ ਬੇਨਤੀ ਕਰਦਾ ਹੈ ਤਾਂ ਇਹ ਰਚਨਾ ਗੁਰਮਤਿ ਵਿਰੋਧੀ ਕਿਵੇਂ ਹੋਈ? ਸਿਖ ਧਰਮ ਨਿਰਾ ਡੇਰੇਦਾਰਾਂ, ਮਹੰਤਾਂ ਜਾਂ ਸੰਤਾਂ ਦਾ ਧਰਮ ਨਹੀਂ ਇਹ ਸੰਤ ਸਿਪਾਹੀਆਂ ਦਾ ਧਰਮ ਹੈ। ਕਿਸੇ ਨੂੰ ਨਿਜੀ ਦੁਸ਼ਮਨ ਨਾ ਮੰਨਣ ਦੇ ਬਾਵਜੂਦ ਜੋ ਧਰਮ ਦੇ ਵਿਰੋਧੀ ਹੋਣ ਓਹ ਮਾਨਵਤਾ ਦੇ ਸਮੂਹਕ ਦੁਸ਼ਮਨ ਮੰਨੇ ਜਾਂਦੇ ਹਨ। ਹਾਂ, ਜੇ ਗਿਆਨੀ ਜੀ ਪਾਸ ਗੁਰਮਤਿ ਪ੍ਰੀਖਿਆ ਦੀ ਕੋਈ ਵਖਰੀ ਜਾਂ ਨਵੀਂ ਕਸਵਟੀ ਹੈ, ਤਾਂ ਓਹ ਦਸਣ?

ਭਾਈ ਕੇਸਰ ਸਿੰਘ ਛਿਬਰ ਕ੍ਰਿਤ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ' ਵਿਚੋਂ ਵੀ 'ਚੌਪਈ' ਦਸਮੇਸ਼ ਕ੍ਰਿਤ ਹੋਣ ਦਾ ਪ੍ਰਮਾਣ ਇਉਂ ਮਿਲਦਾ ਹੈ:-

ਦੇਖੋ ਬਚਨ ਬਿਚਾਰ ਕੇ ਜੋ ਸਤਿਗੁਰ ਰਸਨੀ ਆਖੇ।
ਅਗੇ ਕਰੋ ਬਿਚਾਰ ਲੈ ਸਤਿਗੁਰ ਕੀ ਸਾਖੇ ।੯੬।
ਚੌਪਈ : "ਹਮਰੇ ਦੁਸ਼ਟ ਸਭੈ ਤੁਮ ਘਾਵਹੁ"
ਇਹ ਬਚਨ ਹੈਂ ਸਤਿਗੁਰਾਂ ਦੇ ਕੇ ਨਾਹੀਂ,
ਸਭ ਆਖ ਸੁਨਾਵਹੁ।
ਜੇ ਸਿਖ ਸਿੰਘ ਹੋ ਗੁਰੂ ਕੇ
ਤਾਂ ਉਸ ਦਾ ਬਚਨ ਕਮਾਵੋ ।੧੯੭।
"ਸਭ ਬੈਰਨਿ ਕੋ ਆਜ ਸੰਘਰਿਯੈ।
ਸੇਵਕ ਸਿਖ ਹਮਾਰੇ ਤਾਰਿਯਹਿ।
ਚੁਨ ਚੁਨ ਸਤ੍ਰ ਹਮਾਰੇ ਮਾਰਿਯਹਿ" ।੧੯੮।
ਅਪਨੇ ਸਿਖ ਦੀ ਅਤੇ ਸੇਵਕਾਂ ਦੀ ਮੰਗੀ ਹੈ ਰਛਿਆ।
ਏਹੁ ਆਹੀ ਸਤਿਗੁਰ ਦੀ ਇਛਿਆ।
"ਦੁਸ਼ਟ ਜਿਤੇ ਉਠਵਤ ਉਤਪਾਤਾ।
ਸਕਲ ਮਲੇਛ ਕਰੋ ਰਣ ਘਾਤਾ"।੧੯੯।
ਭਾਈ ਸਿਖੋ ਜੇ ਸਤਿਗੁਰ ਦੇ ਏਹ ਬਚਨ ਪਛਾਣੋ।

ਤਾਂ ਗੁਰੂ ਕੇ ਸਿਖ ਹੋਇ ਤਤੇ ਵੈਰੀ ਸੋ ਹੇਤ ਨਾ ਠਾਨੋ।
ਪੁਕਾਰਿ ਪੁਕਾਰਿ ਸਤਿਗੁਰ ਹੈ ਕਹਿਆ।
ਜੇ ਤੁਸਾ ਨਾ ਮੰਨੀ
ਤਾਂ ਤੁਸਾਡਾ ਕੀ ਸਾਕ ਸਤਿਗੁਰਾਂ ਨਾਲ ਰਹਿਆ ॥੨੦॥

(ਪੰਨਾ 208-209)

ਉਪਰੋਕਤ ਵੀਚਾਰ ਕਿਤਨੇ ਸਪਸ਼ਟ ਹਨ।

## ਕਿੰਤੂ ਨੰਬਰ 3

ਇਹ ਚੌਪਈ ਸਪਸ਼ਟ ਤੌਰ ਤੇ ਕਵੀ ਦੀ ਰਚਨਾ ਹੈ, ਜਿਸ ਦੀ ਪੁਸ਼ਟੀ ਇਸ ਦੇ ਸਿਰਲੇਖ "ਕਬਿਯੋ ਬਾਚ ਬੇਨਤੀ" ਤੋਂ ਸੁਤੇ ਸਿੱਧ ਹੋ ਜਾਂਦੀ ਹੈ।

## ਸਮਾਧਾਨ-

ਗਿਆਨੀ ਜੀ ਦੀਆਂ ਦਲੀਲਾਂ ਤੋਂ ਬਲਿਹਾਰੇ ਜਾਈਏ, ਅਜਿਹੀਆਂ ਬੇਥਵੀਆਂ ਦਲੀਲਾਂ ਹੋਰ ਕੋਈ ਨਹੀਂ ਦੇ ਸਕਦਾ। ਗਿਆਨੀ ਜੀ ਸਾਰੀ ਉਮਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਦੇ ਰਹੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕਿ ਕਈ ਥਾਵੇਂ ਬਾਕੀ ਗੁਰੂ ਸਾਹਿਬਾਨ ਨੇ ਵੀ ਆਪਣੇ ਆਪ ਨੂੰ ਸ਼ਾਇਰ ਕਿਹਾ ਹੈ। ਕੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ "ਨਾਨਕ ਸਾਇਰ ਏਵ ਕਹਤ ਹੈ, ਸਚੇ ਪਰਵਦਿਗਾਰਾ" ਨਹੀਂ ਕਥਨ ਕੀਤਾ? ਤਾਂ ਕੀ ਸ਼ਾਇਰ ਸ਼ਬਦ ਦੀ ਵਰਤੋਂ ਹੋਣ ਕਰਕੇ ਇਹ ਪੰਕਤੀ ਵੀ ਗੁਰੂ ਨਾਨਕ ਦੇਵ ਜੀ ਦੀ ਨਹੀਂ ਹੋ ਸਕਦੀ? ਫਿਰ ਬੇ ਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ ਜੀ ਕੇਵਲ ਕਵੀਆਂ ਦੇ ਮਾਲਕ ਤੇ ਪਾਲਕ ਹੀ ਨਹੀਂ ਸਨ ਸਗੋਂ ਆਪ ਕਵੀਆਂ ਦੇ ਸਿਰਮੋਰ ਇਕ ਮਹਾਨ ਕਵੀ ਵੀ ਸਨ।

ਕਵੀ ਹੋਣਾ ਕੋਈ ਮਾੜੀ ਗਲ ਨਹੀਂ। ਇਸ ਤਰ੍ਹਾਂ ਜੇ ਚੋਜੀ ਪ੍ਰੀਤਮ ਜੀ ਆਪਣੇ ਆਪ ਨੂੰ ਕਵੀ ਲਿਖਦੇ ਹਨ ਤਾਂ ਇਹ ਇਕ ਵਡੱਪਣ ਹੈ। ਬਾਕੀ ਸਾਰੇ ਇਤਿਹਾਸਕ ਪ੍ਰਮਾਣ ਛਡ ਕੇ ਇਹ ਕਹਿ ਦੇਣਾ ਕਿ ਇਹ ਰਚਨਾ ਦਸਮੇਸ਼ ਜੀ ਦੀ ਨਹੀਂ, ਕਿਸੇ ਤਰ੍ਹਾਂ ਵੀ ਉਚਿਤ ਨਹੀਂ। ਫਿਰ 'ਗੁਰਮਤਿ ਨਿਰਣਯ ਸਾਗਰ' ਵਿੱਚ ਪੰਡਤ ਤਾਰਾ ਸਿੰਘ ਨਰੋਤਮ, ਚੌਪਈ ਦੇ ਗੁਰੂ ਕ੍ਰਿਤ ਹੋਣ ਬਾਰੇ ਹੇਠ ਲਿਖੇ ਵਿਚਾਰ ਅੰਕਿਤ ਕੀਤੇ ਹਨ-

"ਗ੍ਰੰਥ ਸਾਹਿਬ ਦਸਮੀ ਪਾਤਸ਼ਾਹੀ ਕਾ ਮਨੀ ਸਿੰਘ ਅਰ ਦੀਪ ਸਿੰਘ ਕੀ ਬੀੜ ਵਾਲਾ ਗੁਰ ਕਾ ਹੈ, ਯਾ ਤੇ ਸਭੀ ਪ੍ਰਮਾਨ ਹੈ। ਬਹੁਤ ਲੋਕ ਇਸ ਕੇ ਆਦਿ ਮੇ ਭੱਟੋ ਕੀ ਕਵਿਤਾ ਵਾਤ ਗੁਰ

ਪਾਸ ਰਹਨੇ ਵਾਲੇ ਕਵੀਯੋਂ ਕੀ ਕਵਿਤਾ ਕਹਤੇ ਹੈਂ ਅਰ ਕਵੀਯੋਂ ਕੀ ਕਵਿਤਾ ਮੈਂ ਪਾਤਸ਼ਾਹੀ ਦਸ ਆਦਿ ਮੇ ਲਿਖਯਾ ਦੇਖ ਕੇ ਉਨ ਕੋ ਗੁਰ ਕੀ ਰਚਨਾ ਕਹਿਤੇ ਹੈ। ਬੁਧੀ ਮਾਨੋ ਕੋ ਇਨ ਦੋਨੋ ਬਾਤੋਂ ਕੇ ਕਹਨ ਵਾਲਯੋਂ ਪੈ ਹਾਸੀ ਅਰੁ ਅਫਸੋਸ ਹੈ। ਸੋਈ ਦਿਖਾਵੇ ਹੈ। ਅਤਯੰਤ ਹਾਸੀ ਅਰੁ ਅਫਸੋਸ ਹੈ ਉਨ ਲੋਗੋ ਕੀ ਬੁਧਿ ਪਰ ਜੋ ਲੋਗ ਜਿਸ ਚੌਪਈ ਅਰ ਚੰਡੀ ਚਰਿਤ੍ਰਾਦਿ ਕੋ ਸਾਥ ਰਹਰਾਸ ਔ ਪੀਛੇ ਸੇ ਲੋਪ ਚੰਡਕਾ ਹੋ ਗਈ ਐਸਾ ਨਿਤਯਨੇਮ ਕਰਤੇ ਹੈਂ। ਅਰ ਵਹੁ ਜਿਲਦ ਮੈ ਹੈ ਅਰ ਗੁਰੂ ਕੀ ਰਚਨਾ ਸੇ ਫਰਕ ਨਹੀਂ ਅਰਥ ਵਿਰੁਧ ਨਹੀਂ। ਫਿਰ ਉਸ ਕੋ ਕਵੀਯੋਂ ਕੀ ਬਨਾਈ ਕਹਤੇ ਹੈਂ। ਜੋ ਤਨਖਾਹ ਨਾਮ ਜੈਸੀਆਂ ਕਵੀਯੋਂ ਕੀਆਂ ਬਨਾਈਆਂ, ਜਿਲਦ ਸੇ ਬਾਹਰ ਗੁਰ ਕੀ ਬਾਣੀ ਸੇ ਵਿਰੁਧ ਅਰਥ ਵਾਲੀਆਂ ਹੈਂ, ਤਿਨ ਪੈ ਪੂਰਾ ਨਿਸਚਾ ਰਖਤੇ ਹੈਂ। ਪਰੀਖਾ ਕਰੇ ਉਸ ਪੈ ਤਰਕ ਉਠਾਤੇ ਹੈਂ ਆਪ ਬਾਣੀ ਕਾ ਅਰਥ ਨਾ ਜਾਨਨੇ ਸੇ ਯਹ ਬਿਲਾਸ ਕਵੀ ਕੀ ਉਕਤ ਹੈ, ਐਸਾ ਅਰਥ ਸਮਝਕੇ ਇਸ ਕੋ ਬਿਲਾਸ ਕਵਿ ਕੀ ਕਵਿਤਾ ਸਮਝਤੇ ਹੈਂ। ਅਕਾਲ ਉਸਤਤਿ ਕੇ ਸਵਯੋਂ ਮੈਂ ਭੂਪਤ ਅਰ ਸ੍ਰੀਪਤਿ ਪਦੋਂ ਸੇ ਭੂਪਤਿ ਕੀ ਅਰ ਸ੍ਰੀਪਤਿ ਪਦ ਸੇ ਸ੍ਰੀਪਤਿ ਕਵੀ ਕੀ ਕਵਿਤਾ ਸਮਝਤੇ ਹੈਂ। ਏਵੇ ਜਿਸ ਮੇ ਮੰਗਲ ਪਦ ਦੇਖੇ ਉਸ ਕੋ ਮੰਗਲ ਕੀ ਕਵਿਤਾ ਜਾਨਤੇ ਹੈਂ। ਐਸੇ ਗੁਰ ਕੀ ਬਾਣੀ ਮੈ ਬਿਲਾਸਾਦਿ ਪਦੋ ਕਾ ਅਰਥ ਨਾ ਜਾਨਨੇ ਸੇ ਕਵੀਯੋਂ ਕਾ ਨਾਮ ਸਮਝਕੇ ਜਾਪ ਸ੍ਰੀ ਮੁਖਵਾਕ ਸਵੱਯੇ ਐਸੇ ਔਰ ਕੁਛ ਥੋੜੀ ਸੀ ਬਾਣੀ ਬਿਨਾਂ ਅਨਯ ਕਵੀਯੋਂ ਕੀ ਸਾਰੀ ਸਮਝਤੇ ਹੈਂ। ਅਨਯ ਕਵੀਯੋਂ ਕੀ ਸਮਝਨੇ ਮੈ ਜਾਨ ਪੜਤਾ ਹੈ ਉਨੋਂ ਨੇ ਯਹ ਬੀ ਜਾਨਯਾ, ਕਹੀਂ ਕਹੀਂ ਗੁਰਬਾਣੀ ਮੈਂ ਸ੍ਰੀ ਮੁਖਵਾਕ ਲਿਖਾ ਹੈ, ਉਸ ਸੇ ਉਨ ਕੋ ਸੰਸਯ ਹੂਯਾ। ਜੋ ਔਰ ਬਾਣੀ ਗੁਰ ਕੇ ਮੁਖ ਕੇ ਵਾਕ ਨਹੀਂ ਕਵਿਯੋਂ ਕੀ ਹੈ। ਪਰੰਤੂ ਇਹ ਸਮਝਨਾ ਉਨਕਾ ਮਿਥਯਾ ਹੈ ਕਾਹੇ ਤੇ ਵਹੁ ਲਿਖਨਾ ਗੁਰ ਕਾ ਐਸਾ ਹੈ। ਐਸੇ ਆਦਿ ਗ੍ਰੰਥ ਸਾਹਿਬ ਮੈਂ ਕਹੀਂ ਕਹੀਂ ਸੁਧ ਲਿਖਯਾ ਹੈ, ਅਰ ਉਤਨੇ ਸੁਧ ਲਿਖਨੇ ਸੇ ਔਰ ਅਸੁਧ ਨਹੀਂ ਸਿਧ ਹੋਤਾ, ਤੈਸੇ ਕਹੀਂ ਕਹੀਂ ਸ੍ਰੀ ਮੁਖਵਾਕ ਲਿਖਨੇ ਸੇ ਔਰ ਅਨਯ ਕਵੀਯੋ ਕੀ ਨਹੀਂ ਸਿਧ ਹੋਤੀ। ਜੇਕਰ ਸਿਧ ਹੋਵੇ ਤਬ ਰਹਰਾਸ ਮੈ ਅਨਯ ਕਵੀਯੋਂ ਕੀ ਬਨਾਈ ਚੌਪਈ ਨਾ ਪੜ੍ਹਨੀ ਚਾਹੀਏ। ਅਰ ਸੇਵਕ ਸਿਖ ਹਮਾਰੇ ਤਾਰੀਯਹ। ਯਹ ਕਹਨਾ ਭੀ ਮਿਥਯਾ ਹੋਵੇਗਾ, ਕਿਉਂਕਿ

ਗੁਰੂ ਬਿਨਾ ਗੁਰੂ ਕੇ ਸਿਖ ਕਿਸ ਕਵੀ ਕੇ ਸਿਖ ਹੈਂ। ਏਵੰ ਚੰਡੀ ਚਰਿਤ੍ਰ ਮੈ ਦੇਹ ਚੰਡਕਾ ਮੋਹ ਕਹਨਾ ਮਿਥਯਾ ਹੋਵੇਗਾ। ਯਾਤੇ ਗ੍ਰੰਥ ਸਾਹਿਬ ਮੇ ਸਭੀ ਬਾਣੀ ਗੁਰ ਕੀ ਹੈ।"

ਪਾਠਕਾਂ ਦੀ ਗਿਆਤ ਹਿਤ ਇਹ ਲਿਖਣਾ ਵੀ ਅਤੀ ਜਰੂਰੀ ਹੈ ਕਿ ਗੁਰੂ ਸਾਹਿਬ ਨੇ 'ਕਬਿਯੋ ਬਾਚ' ਵਾਲੇ ਸਿਰਲੇਖ ਕੇਵਲ ਇਸ 'ਚੌਪਈ' ਲਈ ਹੀ ਨਹੀਂ ਵਰਤੇ ਸਗੋਂ ਬਚਿੱਤ੍ਰ ਨਾਟਕ ਵਿੱਚ ਵੀ ਅਜਿਹਾ ਸਿਰਲੇਖ ਵਰਤਿਆ ਹੈ ਜਿਵੇਂ ਕਿ:-

ੳ) ਕਬਿ ਬਾਚ ਦੋਹਰਾ ॥

ਜੋ ਨਿਜ ਪ੍ਰਭਿ ਮੋ ਸੋ ਕਹਾ, ਸੋ ਕਹਿ ਹੋਂ ਜਗ ਮਾਹਿ॥
ਜੋ ਤਿਹ ਪ੍ਰਭ ਕੋ ਧਿਆਇ ਹੈਂ, ਅੰਤ ਸੁਰਗ ਕੋ ਜਾਹਿ॥

ਅ) ਕਬਿ ਬਾਚ ਦੋਹਰਾ-

ਠਾਂਡ ਭਯੋ ਮੈ ਜੋਰ ਕਰ, ਬਚਨ ਕਹਾ ਸਿਰ ਨਿਯਾਇ॥
ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ॥

ਫਿਰ ਲਿਖਿਆ ਹੈ:-

ਅਥ ਕਬਿ ਜਨਮ ਕਥਨੰ ॥ਚੌਪਈ॥
ਮੁਰ ਪਿਤ ਪੂਰਬ ਕੀਯਸਿ ਪਯਾਨਾ ॥

ਇਨ੍ਹਾਂ ਬਾਰੇ ਕੋਈ ਬੇਸਮਝ ਹੀ ਆਖੇਗਾ ਕਿ ਇਹ ਗੁਰੂ ਸਾਹਿਬ ਦੀ ਰਚਨਾ ਨਹੀਂ ਹਨ। ਇਹ ਗਲ ਸੂਰਜ ਵਾਂਗ ਰੌਸ਼ਨ ਹੈ ਕਿ ਗੁਰੂ ਜੀ ਕਈ ਭਾਸ਼ਾਵਾਂ ਦੇ ਉਚ ਕੋਟੀ ਦੇ ਕਵੀ ਸਨ। ਇਸ ਤੱਥ ਨੂੰ ਵਰਨਣ ਕਰਨ ਤੋਂ ਕੋਈ ਇਤਿਹਾਸਕਾਰ ਨਹੀਂ ਰਹਿ ਸਕਿਆ। ਇਸ ਲਈ 'ਕਬਿਯੋ ਬਾਚ ਬੇਨਤੀ' ਵਾਲੇ ਸਿਰਲੇਖ ਤੇ ਸ਼ੰਕਾ ਕਰਨੀ ਨਿਰਮੂਲ ਹੈ।

ਇਥੇ ਇਕ ਹੋਰ ਗਲ ਬਾਰੇ ਵੀਚਾਰ ਕਰਨੀ ਵੀ ਯੋਗ ਹੋਵੇਗੀ। ਆਪਣੀ ਸਾਰੀ ਪੁਸਤਕ ਵਿਚ ਗਿਆਨੀ ਜੀ ਇਹ ਤਰਕ ਉਠਾਉਂਦੇ ਰਹੇ ਹਨ ਕਿ ਚਲਾਕ ਕਵੀ ਜਾਂ ਕਵੀਆਂ ਨੇ ਆਪਣੀ ਰਚਨਾ ਨੂੰ ਪ੍ਰਮਾਣੀਕ ਬਣਾਉਣ ਲਈ ਉਪਰ ਸਿਰਲੇਖ ਤੇ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਲਿਖ ਦਿਤਾ ਹੈ। ਗਿਆਨੀ ਜੀ ਨੇ ਇਥੇ ਉਲਟੀ ਤਰਕ ਕੀਤੀ ਹੈ। ਜੇ ਇਹ ਕਿਸੇ ਕਵੀ ਦੀ ਰਚਨਾ ਹੁੰਦੀ ਤਾਂ ਇਸ ਉਪਰ ਵੀ ਪਾਤਸ਼ਾਹੀ ੧੦ ਦੀ ਮੁਹਰ ਲਗ ਸਕਦੀ ਸੀ ਕਿ ਕੋਈ ਵੀ 'ਚਾਲਾਕ ਕਵੀ' (ਗਿਆਨੀ ਜੀ ਦੇ ਸ਼ਬਦਾਂ ਵਿੱਚ) ਅਜਿਹੀ ਗਲਤੀ ਨਹੀਂ ਕਰ ਸਕਦਾ ਕਿ ਨਾਲੇ ਤਾਂ ਪਾਤਸ਼ਾਹੀ ੧੦ ਲਿਖੇ ਤੇ ਨਾਲੇ ਕਬਿਯੋ ਬਾਚ।

ਅਸਲ ਵਿਚ ਚੋਜੀ ਪ੍ਰੀਤਮ ਦੇ ਚੋਜ ਨਿਰਾਲੇ ਹਨ ਕਿਤੇ ਉਨ੍ਹਾਂ

ਨੇ ਕਬਿਯੋ ਬਾਚ ਲਿਖ ਦਿਤਾ, ਕਿਤੇ ਨਹੀਂ। ਇਸੇ ਕਰਕੇ ਕਿਤੇ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਹੈ, ਕਿਤੇ ਨਹੀਂ। ਇਥੇ ਸਵੈ-ਵਿਰੋਧੀ ਦਲੀਲ ਦੇ ਕੇ ਗਿਆਨੀ ਜੀ ਨੇ ਆਪਣੀ ਪਹਿਲਾਂ ਦਿੱਤੀ ਦਲੀਲ ਨੂੰ ਬੇਅਸਰ ਕਰ ਦਿਤਾ ਹੈ।

## ਕਿੰਤੂ ਨੰਬਰ 4

ਇਹ ਕਬਿਯੋ ਬਾਚ ਬੇਨਤੀ ਚੌਪਈ, ਚਰਿਤ੍ਰਾਂ ਦੇ 377ਵੇਂ ਅੰਕ 'ਹਮਰੀ ਕਰੋ ਹਾਥ ਦੈ ਰਛਾ' ਤੋਂ ਲੈ ਕੇ ਕ੍ਰਮਵਾਰ 403 ਅੰਕ 'ਦੂਖ ਨਾ ਤਿਸੈ ਬਿਆਪਤ ਕੋਈ' ਤੇ ਸਮਾਪਤੀ ਹੁੰਦੀ ਹੈ। ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੀ ਰਹਿਤ ਮਰਯਾਦਾ ਅਨੁਸਾਰ 'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 401 ਅੰਕ ਅਥਵਾ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤੱਕ ਪੜ੍ਹਨ ਦੀ ਆਗਿਆ ਹੈ। 402ਵਾਂ ਅਤੇ 403ਵਾਂ ਅੰਕ ਵਾਲੇ ਪੂਰੇ ਪਾਠ ਦੀ ਮਨਾਹੀ ਤੋਂ ਸਿਧ ਹੁੰਦਾ ਹੈ ਕਿ ਇਹ ਚੌਪਈ ਦਸਮੇਸ਼ ਕ੍ਰਿਤ ਨਹੀਂ ਬਲਕਿ ਮਹਾਕਾਲ ਦੇ ਉਪਾਸ਼ਕ ਸਾਕਤ ਮਤੀਏ ਕਵੀ ਦੀ ਹੈ।

## ਸਮਾਧਾਨ-

ਲਓ ਗਿਆਨੀ ਜੀ ਨੇ ਆਪ ਮੰਨ ਲਿਆ ਕਿ ਚੌਪਈ ਅੰਕ 377 ਤੋਂ ਆਰੰਭ ਹੁੰਦੀ ਹੈ। ਭਾਵ ਇਹ ਚਰਿਤ੍ਰ ਦੀ ਕਹਾਣੀ ਦਾ ਹਿੱਸਾ ਨਹੀਂ। ਇਹ ਇਕ ਬੇਨਤੀ ਹੈ ਕਿ ਅੰਕ 401 ਤਕ ਹੈ। ਇਸ ਤੋਂ ਅਗੇ ਗੁਰੂ ਸਾਹਿਬ ਨੇ ਗ੍ਰੰਥ ਦੇ ਪੂਰਨ ਹੋਣ ਦੀ ਸੂਚਨਾ ਦਿਤੀ ਹੈ। 'ਗ੍ਰੰਥ ਕਰਾ ਪੂਰਨ ਸੁਭ ਰਾਤਾ' ਅਤੇ 'ਪੂਰਨ ਕਰਾ ਗ੍ਰੰਥ ਤਤਕਾਲਾ'। ਜਿਥੋਂ ਤਕ 'ਕ੍ਰਿਪਾ ਕਰੀ ਹਮ ਪਰ ਜਗ ਮਾਤਾ' ਵਾਲੀ ਪੰਗਤੀ ਦਾ ਸਬੰਧ ਹੈ, ਗਿਆਨੀ ਜੀ ਫਿਰ ਇਸ ਦਾ ਅਰਥ ਕਾਲੀ ਦੇਵੀ ਦੁਰਗਾ ਤੇ ਦੁਰਗਾ ਦੋ ਵਖ ਵਖ ਦੇਵੀਆਂ ਹਨ ਪਰ ਸ਼ਾਇਦ ਗਿਆਨੀ ਜ਼ੀ ਨੇ ਇਹ ਜਾਣਨ ਦੀ ਖੇਚਲ ਹੀ ਨਹੀਂ ਕੀਤੀ। ਜਿਵੇਂ ਕਿ 'ਭਗਉਤੀ' ਦੇ ਪ੍ਰਕਰਣ ਵਿਚ ਦਸਿਆ ਹੈ ਕਿ ਹਜ਼ੂਰ ਨੇ ਅਕਾਲ ਪੁਰਖ ਨੂੰ ਜਿਥੇ ਪਿਤਾ ਦੇ ਰੂਪ ਵਿਚ ਵੇਖਿਆ ਹੈ ਉਥੇ ਮਾਤਾ ਦੇ ਰੂਪ ਵਿਚ ਵੀ। ਉਨ੍ਹਾਂ ਵਾਸਤੇ ਵਾਹਿਗੁਰੂ ਪੁਲਿੰਗ ਤੇ ਇਸਤ੍ਰੀ ਲਿੰਗ ਦੋਵੇਂ ਹੀ ਸਮਾਨ ਹਨ ਕਿਉਂਕਿ ਗੁਰਬਾਣੀ ਵਿਚ ਵੀ ਆਉਂਦਾ ਹੈ, 'ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ' ਫਿਰ ਗਿਆਨੀ ਜੀ ਨੇ ਸਿਰਫ ਜਗਮਾਤਾ ਦੇ ਅਰਥ 'ਕਾਲੀ ਦੇਵੀ ਦੁਰਗਾ' ਕਰਕੇ ਚੌਪਈ ਦੇ ਲੇਖਕ ਨੂੰ ਸਾਕਤ ਮਤੀਏ ਦੀ ਰਚਨਾ ਦਸਿਆ ਹੈ ਪਰ ਨਾਲ ਹੀ 'ਸ੍ਰੀ ਅਸਿਧੁਜ

ਜਬ ਭਏ ਦਿਆਲਾ' ਦੇ ਅਰਥ ਕਰਨੇ ਸ਼ਾਇਦ ਭੁਲ ਗਏ ਹਨ। ਕੀ ਇਸ ਦੇ ਅਰਥ ਵੀ 'ਕਾਲੀ ਦੇਵੀ ਦੁਰਗਾ' ਹੀ ਹੋਣਗੇ?

ਜਿਥੋਂ ਤਕ ਸ਼੍ਰੋਮਣੀ ਕਮੇਟੀ ਦੇ ਮਤੇ ਦਾ ਸਬੰਧ ਹੈ, ਗਿਆਨੀ ਜੀ ਨੇ ਉਹ ਮਤਾ ਦਰਜ ਨਹੀਂ ਕੀਤਾ। ਪਰ ਇਕ ਗਲ ਸਪਸ਼ਟ ਹੈ ਕਿ ਸ਼੍ਰੋਮਣੀ ਕਮੇਟੀ ਦਸਮ ਗਰੰਥ ਦੀ ਬਾਣੀ ਨੂੰ ਗੁਰੂ ਕ੍ਰਿਤ ਹੀ ਮੰਨਦੀ ਹੈ। ਅੰਕ 402 ਤੇ 403 ਨਾ ਪੜ੍ਹਨ ਦਾ ਕਾਰਣ ਉਹ ਨਹੀਂ ਜਿਹੜਾ ਗਿਆਨੀ ਜੀ ਦਸਦੇ ਹਨ। ਸਚਾਈ ਇਹ ਹੈ ਕਿ ਅੰਕ 401 ਤੱਕ ਬੇਨਤੀ ਹੈ ਅਤੇ ਅਗੇ ਗ੍ਰੰਥ ਨੂੰ ਸਮਾਪਤ ਕਰਨ ਦੀ ਸੂਚਨਾ ਹੈ ਇਸ ਲਈ ਕੇਵਲ ਬੇਨਤੀ ਤਕ ਪੜ੍ਹਨ ਦਾ ਗੁਰਮਤਾ ਕੀਤਾ ਗਿਆ ਹੈ ਕਿਉਂਕਿ ਰਹਿਰਾਸ ਬਾਣੀ ਦਾ ਪਾਠ ਕਰਨ ਸਮੇਂ ਕਿਸੇ ਗ੍ਰੰਥ ਦੀ ਸਮਾਪਤੀ ਨਹੀਂ ਕੀਤੀ ਜਾ ਰਹੀ ਹੁੰਦੀ।

ਫਿਰ ਪਹਿਲਾਂ ਰਹਿਰਾਸ ਸਾਹਿਬ ਦਾ ਪਾਠ ਅਨੰਦ ਸਾਹਿਬ ਦੀਆਂ 6 ਪਉੜੀਆਂ ਤੋਂ ਬਾਅਦ 5 ਸ਼ਬਦ ਪੜ੍ਹ ਕੇ ਹੁੰਦਾ ਸੀ ਤੇ ਸਮਾਪਤੀ "ਮ: ੫ ਰਖੇ ਰਖਣਹਾਰ ਆਪ ਉਬਾਰਿਅਨ..." ਤੇ ਹੁੰਦੀ ਸੀ ਪਰ ਹੁਣ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੀ ਰਹਿਤ ਮਰਯਾਦਾ ਅਨੁਸਾਰ "ਤੇਰਾ ਕੀਤਾ ਜਾਤੋ ਨਾਹੀ..." ਪੜ੍ਹ ਕੇ ਰਹਿਰਾਸ ਸਾਹਿਬ ਦਾ ਭੋਗ ਪਾਇਆ ਜਾਂਦਾ ਹੈ ਤਾਂ ਕੀ ਗਿਆਨੀ ਜੀ ਦੇ ਤਰਕ ਅਨੁਸਾਰ ਬਾਕੀ ਦੇ ਦੋ ਸ਼ਬਦ ਗੁਰਬਾਣੀ ਨਾ ਹੋਣ ਕਾਰਣ ਛਡੇ ਗਏ? ਨਹੀਂ, ਇਹ ਗਲ ਬਿਲਕੁਲ ਨਹੀਂ। ਇਸ ਲਈ ਪੂਰਾ ਮਤਾ ਨਾ ਦੇ ਕੇ, ਆਪਣੇ ਮਤਲਬ ਦੀ ਗਲ ਕਢ ਲੈਣੀ ਤੇ ਸੰਗਤਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰਨਾ, ਇਹ ਗਿਆਨੀ ਜੀ ਦੇ ਹਿੱਸੇ ਹੀ ਆਇਆ ਹੈ।

## ਕਿੰਤੂ ਨੰਬਰ 5-

ਅਜੋਕੇ ਗੁਟਕਿਆਂ ਵਿੱਚ "ਕਬਿਯੋ ਬਾਚ ਬੇਨਤੀ" ਦੇ ਨਾਲ ਕਿਤੇ ਕਿਤੇ ਪਾ: ੧੦ ਵੀ ਲਿਖਿਆ ਜਾ ਰਿਹਾ ਹੈ ਜੋ ਦਸਮ ਗ੍ਰੰਥ ਦੀਆਂ ਬੀੜਾਂ ਵਿਚ ਨਹੀਂ ਮਿਲਦਾ।

## ਸਮਾਧਾਨ-

ਗਿਆਨੀ ਜੀ ਨੇ ਫਿਰ ਸੰਗਤਾਂ ਨੂੰ ਟਪਲਾ ਦੇਣ ਦੀ ਕੋਸ਼ਿਸ਼ ਕੀਤੀ ਹੈ। ਅਜੋਕੇ ਪ੍ਰਕਾਸ਼ਕਾਂ ਵਲੋਂ ਗੁਟਕਿਆਂ ਵਿਚ ਜੋ ਪ੍ਰਕਾਸ਼ਿਤ ਹੁੰਦਾ ਹੈ, ਇਸ ਦਾ ਅਸਰ ਮੂਲ ਰਚਨਾ ਜਾਂ ਗ੍ਰੰਥ ਤੇ ਕਿਵੇਂ ਪੈ ਸਕਦਾ ਹੈ? ਜੇ ਕਲ ਕੋਈ ਪ੍ਰਕਾਸ਼ਕ ਹੋਰ ਕੋਈ ਅਜਿਹਾ ਵਾਧ ਘਾਟ ਕਰ ਦੇਵੇ ਤਾਂ ਕੀ ਉਸ ਦਾ ਅਰਥ ਇਹ ਹੋਵੇਗਾ ਕਿ ਕਈ

ਸਦੀਆਂ ਪਹਿਲਾਂ ਲਿਖਿਆ ਗਿਆ ਗ੍ਰੰਥ ਪ੍ਰਮਾਣੀਕ ਨਾ ਰਿਹਾ, ਕੈਸੀ ਅਜੀਬ ਦਲੀਲ ਹੈ।*

ਫਿਰ ਗੁਟਕਿਆਂ ਵਿਚ ਸੰਕੇਤ ਦਿਤਾ ਜਾਂਦਾ ਹੈ ਕਿ ਇਹ ਬਾਣੀ ਕਿਸ ਦੀ ਹੈ। ਮਿਸਾਲ ਵਜੋਂ ਗਿਆਨੀ ਜੀ ਅਕਾਲ ਉਸਤਤਿ ਨੂੰ ਗੁਰੂ ਸਾਹਿਬ ਦੀ ਰਚਨਾ ਮੰਨਦੇ ਹਨ। ਪਰ ਗੁਟਕਿਆਂ ਵਿਚ 'ਤ੍ਵ ਪ੍ਰਸਾਦਿ ਸਵਯੇ' ਤੋਂ ਪਹਿਲਾਂ ਅਤੇ ਕਈ ਥਾਂ ਬਾਅਦ ਵਿੱਚ ਸ੍ਰੀ ਮੁਖਵਾਕ ਪਾ: ੧੦ ਛਪਿਆ ਹੈ। ਤਾਂ ਕੀ ਇਹ ਸਵੱਯੇ ਵੀ ਗੁਰੂ ਕ੍ਰਿਤ ਨਾ ਹੋਏ। ਸੋ, ਅਜੋਕੇ ਛਪੇ ਗੁਟਕਿਆਂ ਦੀ ਦਲੀਲ ਦੇਣ ਦੀ ਬਜਾਏ ਗਿਆਨੀ ਜੀ ਨੂੰ ਕੋਈ ਪੁਰਾਤਨ ਠੋਸ ਦਲੀਲ ਦੇਣੀ ਚਾਹੀਦੀ ਸੀ, ਪਰ ਦੇਣ ਕੀ, ਕੋਈ ਉਪਲਬਧ ਹੀ ਨਹੀਂ ਹੈ।

## ਕਿੰਤੂ ਨੰਬਰ 6-

ਇਸ ਚੌਪਈ ਵਿਚ "ਆਦਿ ਅੰਤ ਏਕੈ ਅਵਤਾਰਾ" 'ਨਿਰੰਕਾਰ' 'ਨਿਰਬਿਕਾਰ' 'ਨਿਰਲੰਬ' 'ਖੜਗਕੇਤ' ਆਦਿ ਸ਼ਬਦਾਂ ਦੀ ਵਰਤੋਂ ਤੋਂ ਭੁਲੇਖਾ ਪੈਂਦਾ ਹੈ ਕਿ ਇਹ ਅਕਾਲ ਪੁਰਖ ਬੋਧਿਕ ਹਨ, ਪਰ ਅਸਲ ਵਿਚ ਇਹ ਸ਼ਬਦ ਸ਼ਯਾਮ ਕਵੀ ਨੇ ਆਪਣੇ ਇਸ਼ਟ ਮਹਾਂ ਕਾਲ ਪ੍ਰਥਾਇ ਵਰਤੇ ਹਨ।

## ਸਮਾਧਾਨ ਨੰਬਰ 6-

ਨਿਰੰਕਾਰ, ਨਿਰਬਿਕਾਰ, ਨਿਰਲੰਬ, ਖੜਗਕੇਤ ਆਦਿ ਸ਼ਬਦਾਂ ਉਤੇ ਪ੍ਰਤਿਬੰਧ ਥੋੜਾ ਲੱਗਾ ਹੋਇਆ ਹੈ ਕਿ ਇਹ ਸ਼ਬਦ ਕੇਵਲ ਸਾਕਤ ਮਤੀਏ ਕਵੀ ਹੀ ਆਪਣੇ ਇਸ਼ਟ ਦੇਵ ਲਈ ਵਰਤ ਸਕਦੇ ਹਨ ਅਤੇ ਬਾਕੀ ਧਰਮਾਂ ਵਾਲੇ ਨਹੀਂ ਵਰਤ ਸਕਦੇ। ਇਨ੍ਹਾਂ ਸ਼ਬਦਾਂ ਦੀ ਓਟ ਲੈ ਕੇ 'ਚੌਪਈ ਬੇਨਤੀ' ਬਾਰੇ ਭੁਲੇਖਾ ਪ੍ਰਗਟ ਕਰਨਾ ਕਿਤਨੀ ਥੋਥੀ ਜਿਹੀ ਦਲੀਲ ਹੈ। ਉਦਾਹਰਣ ਵਜੋਂ ਕੋਈ ਬੱਚਾ ਆਪਣੇ ਪਿਤਾ ਨੂੰ, ਜੇ ਉਹ ਕੋਈ ਬਦਲ ਕੇ ਜਾਂ ਨਵੇਂ ਬਸਤਰ ਪਹਿਨ ਕੇ ਆ ਜਾਵੇ, ਪਛਾਨਣ ਵਿੱਚ ਭੁਲੇਖਾ ਨਹੀਂ ਖਾਵੇਗਾ। ਫਿਰ ਕਈ ਮਨੁੱਖਾਂ ਦੇ ਪਿਤਾ ਪਿਤਾਮਿਆਂ ਦੇ ਨਾਉਂ ਮਿਲਦੇ ਜੁਲਦੇ ਹੁੰਦੇ ਹਨ ਪਰ ਭੁਲੇਖੇ ਨਾਲ ਕਦੇ ਆਪਣਾ ਪਿਉ ਦਾਦਾ ਛੱਡ ਕੇ ਕਿਸੇ ਨੇ ਹੋਰ ਨੂੰ ਆਪਣਾ ਵਡੇਰਾ ਨਹੀਂ ਮੰਨਿਆ। ਇਥੇ ਲੇਖਕ ਨੇ ਕੇਵਲ ਧੋਖਾ ਦੇਣ ਲਈ ਹੀ ਉਕਤ ਸ਼ਬਦਾਵਲੀ ਦਾ ਭ੍ਰਮ-ਜਾਲ ਵਿਛਾਇਆ ਹੈ। ਆਓ, ਮਹਾਂਕਾਲ ਅਤੇ ਅਸਿਕੇਤ

---

*ਇਸ ਬਾਰੇ ਪੜ੍ਹੋ 'ਗੁਰਬਾਣੀ ਨਿਤਨੇਮ ਨਿਰਣੈ (ਸਟੀਕ)'।

ਆਦਿ ਸ਼ਬਦ, ਜਿਨ੍ਹਾਂ ਨਾਵਾਂ ਦੀ ਵਰਤੋਂ ਤੋਂ ਗਿ. ਭਾਗ ਸਿੰਘ ਨੂੰ ਸਾਕਤ ਕਵੀਆਂ ਦੇ ਇਸ਼ਟ ਦਾ ਭੁਲੇਖਾ ਲਗਦਾ ਹੈ, ਸਿੱਖ ਧਰਮ ਦੇ ਗ੍ਰੰਥਾਂ ਵਿੱਚ ਉਨ੍ਹਾਂ ਹੀ ਨਾਵਾਂ ਦੀ ਵਰਤੋਂ ਦੇਖੀਏ।

'ਗੁਰਬਿਲਾਸ ਪਾ: ੧੦' ਕ੍ਰਿਤ ਕੁਇਰ ਸਿੰਘ ਕਲਾਲ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਦਸੰਬਰ, 1968 ਵਿਚ ਪ੍ਰਕਾਸ਼ਤ ਕਰਵਾਇਆ ਗਿਆ। ਇਸ ਦੇ ਸੰਪਾਦਕ ਸ੍ਰ. ਸ਼ਮਸ਼ੇਰ ਸਿੰਘ ਅਸ਼ੋਕ ਅਤੇ ਭੂਮਿਕਾ ਵਿਚ ਇਸ ਗ੍ਰੰਥ ਦੀ ਰਚਨਾ ਬਾਰੇ ਅੰਕਿਤ ਹੈ ਕਿ "ਇਹ ਗੁਰਬਿਲਾਸ ਅੱਸੂ ਵਦੀ 11 ਸੰਮਤ 1808 ਬਿ: ਮੁਤਾਬਕ 1751 ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲਗਭਗ 43 ਵਰ੍ਹੇ ਬਾਅਦ ਲਿਖਿਆ ਗਿਆ। ਇਸ ਤੋਂ ਪਹਿਲਾਂ ਕੋਈ ਰਚਨਾ ਵੀ ਅਜਿਹੀ ਨਹੀਂ ਜਿਸ ਵਿਚ ਗੁਰੂ ਜੀ ਸਬੰਧੀ ਵੇਰਵੇ ਸਹਿਤ ਇਤਨਾਂ ਸਮਾਚਾਰ ਦਿਤਾ ਹੋਇਆ ਹੋਵੇ। ਇਹ ਪਹਿਲਾ ਗ੍ਰੰਥ ਹੈ ਜਿਸ ਵਿਚ ਸਪਸ਼ਟ ਤੌਰ ਤੇ ਆਦਿ ਗ੍ਰੰਥ ਨੂੰ ਗੁਰੂ ਗ੍ਰੰਥ' ਲਿਖਿਆ ਗਿਆ ਹੈ। ਕਿੰਤੂ ਨੰਬਰ 5 ਵਿਚ ਅੰਕਿਤ ਸ਼ਬਦਾਂ ਦੀ ਵਰਤੋਂ ਕਵੀ ਨੇ ਹੇਠ ਲਿਖੇ ਅਧਿਆਵਾਂ ਵਿੱਚ ਕੀਤੀ ਹੈ-

(ੳ) ਸ੍ਰੀ ਗੁਰੂ ਕਹੇ, ਬਡੋ ਮਹਾਕਾਲ ਜਾ ਤੇ ਭਯੋ ਮਹੱਤਤ ਬਿਸਾਲ'। (ਪੰਜਵਾਂ ਅਧਿਆਇ ਪੰ: 66)

(ਅ) ਮੋਰ ਬਚਨ ਸੋ ਕਰੋ ਪਿਆਰਾ। ਸਰਬਕਾਲ ਹੋਇ ਰੱਛ ਤੁਮਾਰਾ 38। ਛੂਠੇ ਸਰਬ ਉਪਾਵ ਤਿਆਗੋ। ਸ੍ਰੀ ਅਸਿਧੁਜ ਕੀ ਚਰਨੀ ਲਾਗੋ। (ਪੰਨਾ 130)

ਉਪਰੋਕਤ ਪ੍ਰਮਾਣਾਂ ਤੋਂ ਸਿਧ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਕਾਲ ਅਤੇ ਅਸਿਧੁਜ, ਆਦਿ ਸ਼ਬਦ ਅਕਾਲ ਪੁਰਖ ਲਈ ਵਰਤਦੇ ਸਨ ਜਿਸ ਕਰਕੇ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਨੇ ਵੀ ਆਪਣੀਆਂ ਰਚਨਾਵਾਂ ਵਿੱਚ ਅਜਿਹੇ ਨਾਵਾਂ ਦੀ ਖੁਲੀ ਵਰਤੋਂ ਕੀਤੀ ਹੈ। ਦੂਜੇ ਪਾਸੇ ਜੇਕਰ ਇਹ ਸ਼ਬਦ ਦੇਵਤਿਆਂ ਦੇ ਹੀ ਲਖਾਇਕ ਹੁੰਦੇ ਤਾਂ ਸਿਖ ਕਵੀ ਇਨ੍ਹਾਂ ਭੁਲੇਖਾ ਪਾਊ ਨਾਵਾਂ ਦੀ ਕਦੇ ਵੀ ਵਰਤੋਂ ਨਾ ਕਰਦੇ। ਕੇਵਲ ਇਸ ਗ੍ਰੰਥ ਵਿਚ ਹੀ ਨਹੀਂ, ਕਈ ਹੋਰ ਗਰੰਥਾਂ ਵਿਚ ਵੀ ਅਜਿਹੀ ਸ਼ਬਦਾਵਲੀ ਵਰਤੀ ਹੋਈ ਮਿਲਦੀ ਹੈ। ਸੋ, ਨਾਵਾਂ ਦਾ ਭੁਲੇਖਾ ਨਹੀਂ, ਪੱਖਪਾਤੀ ਵਿਚਾਰਾਂ ਨੇ ਵਿਤਕਰਾ ਪਾ ਕੇ ਹਿਰਦੇ ਅੰਦਰ ਦੂਈ ਦੀ ਵਿਥ ਪਾਈ ਹੋਈ ਹੈ ਜਿਸ ਨਾਲ ਮਨ ਭਟਕਦਾ ਫਿਰਦਾ ਰਹਿੰਦਾ ਹੈ, ਤਸੱਲੀ ਨਹੀਂ ਹੁੰਦੀ।

ਫਿਰ ਜੇ ਕਿਸੇ ਹਸਤੀ ਵਿਚ 'ਆਦਿ ਅੰਤ ਏਕੇ ਅਵਤਾਰਾ' ਤੇ

ਹੋਰ ਵਿਸ਼ੇਸ਼ਣ ਜਿਨ੍ਹਾਂ ਦਾ ਜ਼ਿਕਰ ਗਿਆਨੀ ਜੀ ਨੇ ਕੀਤਾ ਹੈ, ਮੌਜੂਦ ਹਨ, ਤਾਂ ਕਿਸੇ ਸਿਖ ਨੂੰ ਵੀ ਅਜਿਹੀ ਹਸਤੀ ਤਾਂ ਅਕਾਲ ਪੁਰਖ ਮੰਨਣ ਤੋਂ ਗੁਰੇਜ ਨਹੀਂ ਹੋਵੇਗਾ ਤੇ ਨਾ ਹੀ ਹੋਣਾ ਚਾਹੀਦਾ ਹੈ ਕਿਉਂਕਿ ਇਹ ਵਿਸ਼ੇਸ਼ਣ ਕੇਵਲ ਤੇ ਕੇਵਲ ਅਕਾਲ ਪੁਰਖ ਤੇ ਹੀ ਢੁਕਦੇ ਹਨ, ਕਿਸੇ ਦੇਵੀ ਦੇਵਤੇ ਤੇ ਨਹੀਂ। ਇਸ ਗਲ ਦਾ ਪਤਾ ਗਿਆਨੀ ਜੀ ਨੂੰ ਵੀ ਹੈ ਤਾਂ ਹੀ ਉਨ੍ਹਾਂ ਨੇ Over Conscious ਹੋ ਕੇ ਪਹਿਲਾਂ ਹੀ ਭੁਲੇਖਾ ਪਾਣ ਦਾ ਯਤਨ ਕੀਤਾ ਹੈ।

## ਕਿੰਤੂ ਨੰਬਰ 7-

ਸ਼੍ਰੋ. ਗੁ. ਪ੍ਰ. ਕਮੇਟੀ ਨੇ ਧਾਰਮਿਕ ਸਲਾਹਕਾਰ ਕਮੇਟੀ ਦੀ ਆਗਿਆ ਅਨੁਸਾਰ ਜਿਥੇ "ਹਮਰੀ ਕਰੋ ਹਾਥ ਦੇ ਰੱਛਾ" ਵਾਲੀ ਚੌਪਈ ਦੇ ਨਾਲ ਵਾਲੀਆਂ ਤੁਕਾਂ ਪੜ੍ਹਨੀਆਂ ਰੋਕ ਦਿੱਤੀਆਂ ਹਨ ਉਥੇ "ਮੈ ਨ ਗਨੇਹਿ ਪ੍ਰਥਮ ਮਨਾਊ" ਵਾਲੀ ਸਾਰੀ ਚੌਪਈ ਦੇ ਪਾਠ ਤੋਂ ਵੀ ਵਰਜਿਆ ਹੋਇਆ ਹੈ ਕਿਉਂਕਿ ਇਹ ਚੌਪਈ ਵੀ ਕਾਲ ਅਤੇ ਮਹਾਂ ਕਾਲ ਦੇ ਉਪਾਸ਼ਕ ਕਵੀ ਦੀ ਰਚਨਾ ਹੈ।

## ਸਮਾਧਾਨ-

ਗਿਆਨੀ ਜੀ ਨੂੰ ਚਾਹੀਦਾ ਸੀ ਕਿ ਸ਼੍ਰੋਮਣੀ ਕਮੇਟੀ ਦੇ ਉਸ ਮਤੇ ਆਦਿ ਦੀ ਪੂਰੀ ਨਕਲ ਨਾਲ ਦਰਜ ਕਰਦੇ ਜਿਸ ਦੁਆਰਾ 'ਬੇਨਤੀ ਚੌਪਈ' ਵਿਚੋਂ ਉਕਤ ਪੰਕਤੀਆਂ ਕਢੀਆਂ ਗਈਆਂ ਸਨ ਜ਼ਾਂ ਪੜ੍ਹਨ ਤੇ ਰੋਕ ਲਾਈ ਗਈ ਸੀ ਤਾਂ ਜੋ ਉਸ ਕਾਰਵਾਈ ਦਾ ਸਾਰਾ ਵੇਰਵਾ ਪਾਠਕਾਂ ਦੇ ਸਾਹਮਣੇ ਆ ਜਾਂਦਾ। ਸੋ, ਲੋੜੀਂਦੇ ਮਤੇ ਦੀ ਅਣਹੋਂਦ ਵਿਚ ਇਹ ਕਹਿਣਾ ਉਚਿਤ ਹੋਵੇਗਾ ਕਿ ਕਥਤ ਕਿੰਤੂ ਮਨਘੜਤ ਹੀ ਹੈ ਜ਼ਦ ਕਿ ਇਹ ਬਾਣੀ ਪੁਰਾਤਨ ਸਮੇਂ ਤੋਂ ਸੀਨਾ-ਬ-ਸੀਨਾ ਮਰਯਾਦਾ ਅਨੁਸਾਰ ਅੰਕਿਤ ਬਾਣੀਆਂ ਵਿੱਚ ਸ਼ਾਮਲ ਹੁੰਦੀ ਆ ਰਹੀ ਹੈ।

## ਕਿੰਤੂ ਨੰਬਰ 8-

'ਦਾਸ ਜਾਨ ਕਰਿ ਦਾਸ ਪਰ . . . ਮਨ ਬਚ ਕ੍ਰਮ ਬੀਚਾਰ' ਇਤਿਆਦ ਸਾਕਤ ਮਤੀਏ ਕਵੀਆਂ ਦੀਆਂ ਕਿਰਤੀਆਂ ਵਿਚੋਂ ਉਤੇ ਦਰਸਾਈਆਂ ਕੁਝ ਭਾਵਨਾਵਾਂ ਗੁਰੂ ਘਰ ਨਾਲ ਮੇਲ ਖਾਂਦੀਆਂ ਹਨ ਜਿਹਨਾਂ ਦਾ ਆਸਰਾ ਲੈ ਕੇ ਸਾਡੇ ਕੁਝ ਧਾਰਮਿਕ ਆਗੂਆਂ ਨੇ ਜਾਣੇ ਜਾਂ ਬਿਨਾਂ ਜਾਣੇ ਇਨ੍ਹਾਂ ਨੂੰ ਦਸਮੇਸ਼ ਪਿਤਾ ਜੀ ਦੀ ਕਿਰਤ ਦਾ ਰੂਪ ਦੇ ਦਿੱਤਾ ਹੈ।

## ਸਮਾਧਾਨ-

ਗਿਆਨੀ ਜੀ ਵਲੋਂ ਸਾਕਤ ਮਤੀਆ ਤੇ ਗੁਰੂ ਘਰ ਦੀਆਂ ਕੁਝ

ਕੂ ਭਾਵਨਾਵਾਂ ਦਾ ਪ੍ਰਸਪਰ ਦਸਣਾ ਆਪਣੇ ਆਪ ਨੂੰ ਭੁਲੇਖੇ ਵਿਚ ਪਾਉਣ ਵਾਲੀ ਗਲ ਹੈ ਜਦ ਕਿ ਗੁਰਬਾਣੀ ਵਿਚ ਥਾਂ ਥਾਂ ਸਾਕਤਾਂ ਅਤੇ ਗੁਰੂ ਪਿਆਰਿਆਂ ਦਾ ਮੇਲ ਨਾ ਹੋਣਾ ਦਸਿਆ ਹੈ। ਦਸਮ ਗ੍ਰੰਥ ਦੇ ਵਿਰੋਧੀ ਲੇਖਕ ਨੇ ਮਨ-ਘੜਤ ਗੱਲਾਂ ਜੋੜ ਕੇ ਅਨਜਾਣ ਲੋਕਾਂ ਦੀਆਂ ਅੱਖਾਂ ਵਿੱਚ ਘਟਾ ਪਾਉਣ ਦਾ ਯਤਨ ਕੀਤਾ ਹੈ, ਉਨ੍ਹਾਂ ਦੇ ਭਾਣੇ ਸਾਰੇ ਹੀ ਬੁੱਧੂ ਹਨ। ਆਓ, ਸਾਕਤਾਂ ਅਤੇ ਗੁਰਮੁਖਾਂ ਦੀ ਅਜੋੜਤਾ ਬਾਰੇ ਗੁਰਬਾਣੀ ਚੋਂ ਦਰਸ਼ਨ ਕਰੀਏ-

ਹਰਿ ਕੋ ਦਾਸ ਸਿਉ, ਸਾਕਤ ਨਹੀਂ ਸੰਗੁ ॥
ਓਹ ਬਿਖਈ, ਓਸੁ ਰਾਮ ਕੋ ਰੰਗੁ ॥ [ਪੰਨਾ ੧੯੮

ਸਾਕਤ ਬਚਨ-

ਸਾਕਤ ਬਚਨ ਬਿਛੂਆ ਜਿਉ ਡਸੀਐ,
ਤਜਿ ਸਾਕਤ ਪਰੈ ਪਰਾਰੇ ॥ [ਪੰਨਾ ੯੮੨
ਸਾਕਤ ਹਰਿ ਰਸ ਸਾਦੁ ਨ ਜਾਣਿਆ,
ਤਿਨ ਅੰਤਰਿ ਹਉਮੈ ਕੰਡਾ ਹੇ ॥ [ਪੰਨਾ ੧੩

ਪਰ

ਗੁਰਮੁਖ ਬਚਨ ਇਉਂ ਹਨ-

ਕੋਮਲ ਬਾਣੀ ਸਭ ਕਉ ਸੰਤੋਖੈ ॥
ਪੰਚ ਭੂ ਆਤਮਾ ਹਰਿਨਾਮ ਰਸਿ ਪੋਖੈ ॥ [ਪੰਨਾ ੨੯੯

---

ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥
ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥
ਅੰਮ੍ਰਿਤੁ ਕਥਾ ਕਹੈ ਸਦਾ ਦਿਨੁ ਰਾਤੀ,
ਅਵਰਾ ਆਖਿ ਸੁਨਾਵਣਿਆ ॥ [ਪੰਨਾ ੧੧੮

ਫਿਰ, "ਸਾਕਤ ਕੂੜ ਕਪਟ ਮਹਿ ਟੇਕਾ ॥ ਅਹਿਨਿਸਿ ਨਿੰਦਾ ਕਰਹਿ ਅਨੇਕਾ..." ਆਦਿ ਆਦਿ ਅਜਿਹੇ ਅਨੇਕਾਂ ਹੀ ਪ੍ਰਮਾਣ ਗੁਰਬਾਣੀ ਵਿਚੋਂ ਮਿਲ ਸਕਦੇ ਹਨ ਜਿਨ੍ਹਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸਾਕਤ-ਮਤੀਆਂ ਦਾ ਗੁਰੂ ਘਰ ਦੇ ਪ੍ਰੇਮੀਆਂ ਨਾਲ ਮੂਲੋਂ ਹੀ ਮੇਲ ਨਹੀਂ ਹੈ। ਫਿਰ ਦੱਸੋ ਗਿਆਨੀ ਜੀ ! ਸਾਕਤਾਂ ਦੀਆਂ ਕਿਹੜੀਆਂ ਭਾਵਨਾਵਾਂ ਗੁਰੂ ਘਰ ਨਾਲ ਮਿਲਦੀਆਂ ਹਨ? ਸਾਕਤਾਂ ਦੀ ਤਾਂ ਗਲ ਹੀ ਛੱਡੋ ਹੋਰ ਧਰਮਾਂ ਨਾਲੋਂ ਵੀ ਖ਼ਾਲਸਾ ਵਿਲੱਖਣ ਹੈ। ਜਾਪਦਾ ਹੈ ਕਿ ਖ਼ਾਲਸੇ ਦਾ ਨਿਰਾਲਾਪਨ ਗਿਆਨੀ ਜੀ ਦੀ ਨਿਗਾਹ ਵਿਚ ਨਹੀਂ ਆਉਂਦਾ।

ਅਸਲ ਵਿਚ ਬਹੁਤੇ ਇਲਮ ਦੀ ਚਤੁਰਾਈ ਵੀ ਇਲਤਾਂ ਤੇ ਤਰਕਾਂ ਕਰਨੀਆਂ ਸਿਖਾ ਦਿੰਦੀ ਹੈ ਅਤੇ ਅਮਲੀ ਜੀਵਨ ਤੋਂ ਕੋਰਾ

ਬਣਾ ਕੇ ਭਾਉ-ਭਗਤਿ ਤੋਂ ਹੀਣ ਕਰ ਦਿੰਦੀ ਹੈ। ਗੁਰੂ ਘਰ ਵਿਚ ਭਾਉ ਭਾਵਨੀ ਦੀ ਹੀ ਮਹੱਤਤਾ ਹੈ, ਭਾਵੇਂ ਪੜ੍ਹਿਆ ਹੋਵੇ ਭਾਵੇਂ ਅਨਪੜ੍ਹ ਹੋਵੇ। ਜਾਪਦਾ ਹੈ ਗਿਆਨੀ ਜੀ ਗੁਰਬਾਣੀ ਤਾਂ ਪੜ੍ਹੇ ਹੋਏ ਹਨ ਪਰ ਗੁਰਬਾਣੀ ਤੋਂ ਆਪ ਨਹੀਂ ਪੜ੍ਹੇ। ਗਿਆਨੀ ਜੀ ! ਜ਼ੇ ਤੁਹਾਡੇ ਲਿਖਣ ਨਾਲ ਸਿੱਖ ਸੰਗਤਾਂ ਵਿਚ ਸ਼ਰਧਾ ਭਾਵਨਾ ਹੀ ਨਾ ਰਹੀ ਤਾਂ ਦਸੋ ਜੀਵਨ ਕਿਵੇਂ ਪ੍ਰਫੁੱਲਤ ਹੋਣਗੇ? ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਹਨ:-

1) ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ।

2) ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ,
ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੋ।

ਸੋ, ਇਸ ਪ੍ਰਕਾਰ ਦੀਆਂ ਅਟਕਲ-ਪਚੂ ਮਿਸਾਲਾਂ ਦੇ ਕੇ ਸੂਝਵਾਨ ਪਾਠਕਾਂ ਨੂੰ ਨਹੀਂ ਭਰਮਾਇਆ ਜਾ ਸਕਦਾ।

ਵੈਸੇ ਮੰਨਣਾ ਪੈਂਦਾ ਹੈ ਕਿ ਗਿਆਨੀ ਜੀ ਵੱਡੇ ਮੰਤਕੀ ਹਨ। ਜਿਥੇ ਆਪ ਨੂੰ ਇਸ ਪਵਿਤਰ ਬਾਣੀ ਦੇ ਖੰਡਨ ਲਈ ਹੋਰ ਕੋਈ ਦਲੀਲ ਨਹੀਂ ਲਭੀ ਉਥੇ ਕਹਿ ਦਿਤਾ ਕਿ ਸਾਕਤ ਮਤੀਏ ਕਵੀਆਂ ਨੇ ਗੁਰਮਤੀ ਭਾਵਨਾਵਾਂ ਵਾਲੀਆਂ ਕ੍ਰਿਤੀਆਂ ਰਚੀਆਂ ਹਨ। ਭਾਵ ਇਹ ਕਿ ਭਾਵੇਂ ਰਚਨਾ ਗੁਰਮਤ ਦੇ ਅਨੁਕੂਲ ਵੀ ਕਿਉਂ ਨਾ ਹੋਵੇ ਗਿਆਨੀ ਜੀ ਨੇ ਨਹੀਂ ਮੰਨਣਾ ਕਿ ਇਹ ਸਾਕਤ ਕਵੀਆਂ ਦੀ ਰਚਨਾ ਨਹੀਂ ਹੈ। 'ਮੈਂ ਨਾ ਮਾਨੂੰ' ਵਾਲੀ ਗਲ ਸ਼ਾਇਦ ਅਜਿਹੇ ਮਹਾਂਪੁਰਖਾਂ ਉਤੇ ਹੀ ਢੁਕਦੀ ਹੈ। ਪਰ ਤੱਤ ਇਹ ਹੈ:- ਕੂੜ ਨ ਪਹੁਚੈ ਸਚ ਨੋ, ਸਉ·ਘਾੜਤ ਘੜੀਐ ॥

ਕਿੰਤੂ ਨੰਬਰ 9-

ਕਬਿਯੋ ਬਾਚ ਬੇਨਤੀ ਵਾਲੀ ਚੌਪਈ ਨੂੰ ਦਸਮੇਸ਼ ਰਚਨਾ ਦਰਸਾਉਣ ਹਿਤ ਅਜ ਕਲ ਕਿਹਾ ਜ਼ਾਂਦਾ ਹੈ ਕਿ ਦਸਮ ਪਾਤਸ਼ਾਹ ਨੇ ਅਨੰਦਪੁਰ ਲਾਗੇ ਜ਼ਿਥੇ ਇਹ ਚੌਪਈ ਉਚਾਰੀ ਸੀ ਉਥੇ ਹੁਣ ਇਤਿਹਾਸਕ ਗੁਰਦਵਾਰਾ ਵੀ ਬਣ ਗਿਆ ਹੈ।

ਨੋਟ- ਕੀ ਜਾਣੀਐ ਕਿਸੇ ਦਿਨ ਅਨਜਾਣ ਸ਼ਰਧਾਲੂਆਂ ਵਲੋਂ ਇਸ ਅਸਥਾਨ ਦੀਆਂ ਦਿਵਾਰਾਂ ਉਤੇ ਇਹ ਸਾਰੀ ਚੌਪਈ ਵੀ ਲਿਖ ਦਿਤੀ ਜਾਵੇ। ਮੁਕਦੀ ਗਲ ਇਹ ਕਿ ਜੇ ਇਸ ਮਨੋ-ਕਲਪਤ ਸਥਾਨ ਉਤੇ ਸਰਪਰ ਹੀ ਚੌਪਈ ਰਚੀ ਦਰਸਾਉਣ ਦਾ ਹਠ ਕਰਨਾ ਹੋਵੇ ਤਾਂ ਫਿਰ ਅਕਾਲ ਉਸਤਤਿ ਵਾਲੀ ਚੌਪਈ ਸ੍ਰੀ ਮੁਖਵਾਕ ਪਾਤਸ਼ਾਹੀ ਦਸਵੀਂ "ਪ੍ਰਣਵੋ ਆਦਿ ਏਕੰਕਾਰ" ਦਰਸਾਈ ਜਾਵੇ। ਜੋ ਕੁਝ ਨਾ ਕੁਝ ਮੇਲ ਤਾਂ ਮਿਲ ਜਾਵੇ।

ਸਮਾਧਾਨ-

ਸੰਸਾਰ ਦੇ ਚਾਲਾਕ ਤੇ ਬੇਈਮਾਨ ਲੋਕ ਸੱਚ ਨੂੰ ਛੁਪਾਉਣ ਲਈ ਅਨੇਕਾਂ ਯਤਨ ਕਰਦੇ ਹਨ ਪਰ ਸੱਚ ਹਮੇਸ਼ਾਂ ਸੂਰਜ ਵਾਂਗ ਰੌਸ਼ਨ ਰਹਿੰਦਾ ਹੈ, ਛੁਪਾਇਆਂ ਨਹੀਂ ਛੁਪਦਾ। ਸੱਚ ਤੇ ਕੂੜ ਦਾ ਇਕ ਥਾਂ ਤੇ ਟਿਕਣਾ ਅਸੰਭਵ ਹੈ। ਗੁਰਬਾਣੀ ਵੀ ਇਸ ਸਿਧਾਂਤ ਤੇ ਮੋਹਰ ਲਾਉਂਦੀ ਹੈ-

1) ਵਿਚਿ ਸਚੇ ਕੂੜ ਨ ਗਡਈ,
ਮਨਿ ਵੇਖਹੁ ਕੋ ਨਿਰਜਾਸਿ ॥ [ਪੰਨਾ ੩੧੪

2) ਮਨਮੁਖ ਸਚਿ ਨ ਭਿਜਈ, ਕੂੜੁ ਕੂੜਿ ਗਡਾਵੈ॥[ਪੰਨਾ੪੧੯

'ਬੇਨਤੀ ਚੌਪਈ' ਦੇ ਵਿਰੋਧੀ ਲੇਖਕ ਵਲੋਂ ਕੀਤੇ ਗਏ ਉਕਤ ਕਿੰਤੂ ਦੀ ਸ਼ਬਦਾਵਲੀ ਤੋਂ ਪਤਾ ਲਗਦਾ ਹੈ ਜਿਵੇਂ ਕਿ ਲੇਖਕ ਅਨੰਦਪੁਰ ਸਾਹਿਬ ਦੇ ਲਾਗੇ ਅਸਥਾਨ ਜਿਥੇ ਉਕਤੇ 'ਚੌਪਈ' ਉਚਾਰਨ ਹੋਈ ਹੈ ਤੋਂ ਬਿਲਕੁਲ ਜਾਣੂੰ ਹੀ ਨਹੀਂ। ਸਿਖ ਜਗਤ ਵਿਚ ਇਸ ਚੌਪਈ ਦੀ ਰਚਨਾ ਬਾਰੇ ਪ੍ਰਸਿੱਧ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਿੰਡ ਬਿਭੌਰ ਵਿਖੇ ਗਏ ਤਾਂ ਉਥੇ ਕਈ ਮਹੀਨੇ ਟਿਕੇ ਅਤੇ ਉਸੇ ਸਮੇਂ ਵਿਚ ਇਸ ਬਾਣੀ ਦਾ ਉਚਾਰਨ ਕੀਤਾ। ਇਸ ਗੱਲ ਦਾ ਸੰਕੇਤ ਮਹਾਨ ਕੋਸ਼ ਵਿਚੋਂ ਇਉਂ ਮਿਲਦਾ ਹੈ-

''ਬਿਭੌਰ- ਜ਼ਿਲਾ ਹੁਸ਼ਿਆਰਪੁਰ, ਤਹਿਸੀਲ ਊਨਾ ਦਾ ਪਿੰਡ ਬਿਭੌਰ ਹੈ। ਇਸ ਤੋਂ ਦੱਖਣ ਵਲ ਇਕ ਫਰਲਾਂਗ ਦੇ ਅੰਦਰ ਸੱਤਦ੍ਰਵ (ਸਤਲੁਜ) ਦਰਿਆ ਦੇ ਕਿਨਾਰੇ ਉਚੀ ਅਤੇ ਸੁੰਦਰ ਥਾਂ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗੁਰਦੁਆਰਾ ਹੈ। ਕਲਗੀਧਰ ਇਥੇ ਬਿਭੌਰ ਦੇ ਰਾਉ ਦਾ ਪ੍ਰੇਮ ਦੇਖ ਕੇ ਕਈ ਮਹੀਨੇ ਬਿਰਾਜੇ ਹਨ। ਕਈ ਆਖਦੇ ਹਨ ਕਿ ਚੌਪਈ ਦੀ ਰਚਨਾ ਇਥੇ ਹੀ ਹੋਈ ਹੈ।"

ਗਿ. ਭਾਗ ਸਿੰਘ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਬਿਭੌਰ ਸਾਹਿਬ ਕੋਈ ਹੁਣੇ ਹੁਣੇ ਇਤਿਹਾਸਕ ਗੁਰਦੁਵਾਰਾ ਨਹੀਂ ਬਣਿਆ ਸਗੋਂ ਇਹ ਪੁਰਾਤਨ ਇਤਿਹਾਸਕ ਅਸਥਾਨ ਹੈ ਜਿਸ ਦੀ ਗਵਾਹੀ ਕਰਤਾ ਸੂਰਜ ਪ੍ਰਕਾਸ਼ ਵੀ ਭਰਦਾ ਹੈ। ਅਜ ਕਲ ਇਸ ਅਸਥਾਨ ਨੂੰ ਸੰਤ ਸੇਵਾ ਸਿੰਘ ਜੀ ਅਨੰਦਪੁਰ ਸਾਹਿਬ ਵਾਲਿਆਂ ਨੇ ਸਤਿਗੁਰੂ ਦੀ ਕਿਰਪਾ ਸਦਕਾ ਉਦਮ ਕਰਕੇ ਅਤੀ ਸੁੰਦਰ ਬਣਵਾ ਦਿਤਾ ਹੈ।

ਗਿਆਨੀ ਜੀ ਦਾ ਵਿਅੰਗਮਈ ਢੰਗ ਨਾਲ ਇਹ ਲਿਖਣਾ ਕਿ "ਕੀ ਜਾਣੀਐ ਕਿ ਕਿਸੇ ਦਿਨ ਸ਼ਰਧਾਲੂਆਂ ਵਲੋਂ ਇਸ ਅਸਥਾਨ

ਦੀਆਂ ਦੀਵਾਰਾਂ ਉਤੇ ਇਹ ਸਾਰੀ ਚੌਪਈ ਲਿਖ ਦਿਤੀ ਜਾਵੇ।" ਗੁਰਸਿਖਾਂ ਦੇ ਹਿਰਦਿਆਂ ਨੂੰ ਵਲੂੰਧਰਣ ਵਾਲਾ ਹੈ। ਬਿਨਾਂ ਦੇਖੇ-ਪਰਖੇ ਅਜਿਹੇ ਇਤਿਹਾਸਕ ਅਸਥਾਨ ਬਾਰੇ ਮਨੋ-ਕਲਪਤ ਭਵਿਖ ਵਾਕ ਉਚਾਰੀ ਜਾਣੇ ਕਿਸੇ ਵਿਦਵਾਨ ਨੂੰ ਸ਼ੋਭਾ ਨਹੀਂ ਦਿੰਦੇ। ਵਿਸ਼ਵਾਸ਼ ਹੈ, ਜੇ ਗਿਆਨੀ ਜੀ ਨੇ ਕਦੇ ਇਸ ਅਸਥਾਨ ਤੇ ਬੈਠ ਕੇ ਕਲਗੀਆਂ ਵਾਲੇ ਪ੍ਰੀਤਮ ਦੇ ਪਿਆਰ ਦਾ ਰੰਗ ਮਾਣਿਆ ਹੁੰਦਾ ਤਾਂ ਕਿਆਸ ਅਰਾਈਆਂ ਕਰਕੇ ਅਜਿਹੇ ਸ਼ਬਦ ਨਾ ਲਿਖਦੇ। ਗਿਆਨੀ ਜੀ ਦੀ ਜਾਣਕਾਰੀ ਹਿਤ ਲਿਖਣਾ ਉਚਿਤ ਹੈ ਕਿ ਇਸ ਅਸਥਾਨ ਉਤੇ ਉਹ ਸ਼ਿਲਾ ਹੁੰਦੀ ਸੀ ਜਿਸ ਉਤੇ "ਹਮਰੀ ਕਰੋ ਹਾਥ ਦੇ ਰਛਾ" ਵਾਲੀ ਸਾਰੀ ਚੌਪਈ ਚਿਤਰੀ ਹੋਈ ਸੀ ਅਤੇ ਓਦੋਂ ਇਸ ਅਸਥਾਨ ਦੇ ਨਾਲ ਰੇਤ ਹੀ ਰੇਤ ਹੁੰਦੀ ਸੀ ਕਿਉਂ ਜ਼ੋ ਨਦੀ ਬਿਲਕੁਲ ਨਾਲ ਹੀ ਵਗਦੀ ਸੀ। ਇਸ ਬਾਰੇ ਇਕ ਗੁਰਮੁਖ ਪਿਆਰੇ ਭਾਈ ਸਾਧੂ ਸਿੰਘ ਜੀ (ਹੁਣ ਚੜ੍ਹਾਈ ਕਰ ਚੁਕੇ ਹਨ) ਸਰਕਾਰੀ ਸਰਵਿਸ ਤੋਂ ਪਹਿਲਾਂ ਕੁਝ ਚਿਰ ਨਿਹੰਗ ਸਿੰਘ ਰੂਪ ਵਿਚ ਵਿਚਰਦੇ ਹੋਏ ਇਸ ਥਾਂ ਤੇ ਕਾਫੀ ਸਮਾਂ ਨਾਮ ਅਭਿਆਸ ਕਮਾਈ ਕਰਦੇ ਰਹੇ। ਉਸ ਰੰਗ ਰਤੜੇ ਵੀਰ ਨੇ ਵੀ ਉਕਤ ਸਾਖੀ ਦੀ ਪ੍ਰੋੜ੍ਹਤਾ ਕੀਤੀ ਸੀ। ਇਸ ਅਸਥਾਨ ਦੇ ਦੀਦਾਰ ਕੀਤਿਆਂ ਮਨ ਨੂੰ ਖਿਚ ਪੈਂਦੀ ਹੈ। ਹੁਣ ਇਸ ਪਵਿਤਰ ਅਸਥਾਨ ਦੀ ਸੇਵਾ ਜਾਰੀ ਹੈ। ਬਿਨਾਂ ਕਿਸੇ ਸਬੂਤ ਤੋਂ ਗੁਰੂ ਅਸਥਾਨ ਦੀ ਹੋਂਦ ਬਾਰੇ ਸਿਖ ਜਗਿਆਸੂਆਂ ਨੂੰ ਗੁਮਰਾਹ ਕਰੀ ਜਾਣਾ ਕਿਥੋਂ ਦੀ ਗੁਰਮਤਿ ਜਾਂ ਗਿਆਨਪੁਣਾ ਹੈ? ਇਹ ਕੇਵਲ ਨਿਜ ਮਤ ਦੇ ਇਕ ਪਖੀ ਨਿਰਣੇ ਹਨ ਜਿਨ੍ਹਾਂ ਨਾਲ ਗੁਰਸਿਖਾਂ ਦਾ ਸਹਿਮਤ ਹੋਣਾ ਅਸੰਭਵ ਹੈ।

ਜਿਥੋਂ ਤੱਕ "ਹਮਰੀ ਕਰੋ ਹਾਥ ਦੇ ਰਛਾ" ਵਾਲੀ ਚੌਪਈ ਨੂੰ "ਪ੍ਰਣਵੋ ਆਦਿ ਏਕੰਕਾਰਾ" ਵਾਲੀ ਚੌਪਈ ਨਾਲ ਬਦਲ ਦੇਣ ਦਾ ਗਿਆਨੀ ਭਾਗ ਸਿੰਘ ਦਾ ਸੁਝਾਉ, ਇਸ ਨੂੰ ਕੋਈ ਸੂਝਵਾਨ ਧਾਰਮਿਕ ਆਗੂ ਸਵੀਕਾਰ ਨਹੀਂ ਕਰ ਸਕਦਾ ਕਿਉਂਕਿ ਅੰਮ੍ਰਿਤ ਦੀਆਂ ਬਾਣੀਆਂ ਵਿਚ ਪੜ੍ਹੀ ਜਾਣ ਵਾਲੀ ਇਸ ਚੌਪਈ ਦੀ ਪਰੰਪਰਾ ਕਿਹੜਾ ਅਜ ਕਲ ਦੀ ਹੈ, ਸੀਨਾ-ਬ-ਸੀਨਾ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਹੈ। ਵੱਡੀ ਤੋਂ ਵੱਡੀ ਉਮਰ ਵਾਲੇ ਕਿਸੇ ਅੰਮ੍ਰਿਤਧਾਰੀ ਬਜ਼ੁਰਗ ਪਾਸੋਂ ਪੁੱਛ ਕਰਨ ਤੇ ਵੀ ਇਹੋ ਪਤਾ ਲਗੇਗਾ ਕਿ 'ਬੇਨਤੀ ਚੌਪਈ' ਹੀ ਅੰਮ੍ਰਿਤ ਦੀਆਂ ਬਾਣੀਆਂ ਵਿਚ ਸ਼ਾਮਲ ਹੁੰਦੀ ਰਹੀ ਹੈ। ਫਿਰ ਗਿਆਨੀ ਜੀ ਕੋਲ ਵੀ ਕਿਹੜਾ

ਕੋਈ ਇਤਿਹਾਸਕ ਸਬੂਤ ਹੈ ਕਿ ਦਸਮ ਪਿਤਾ ਜ਼ੀ ਦੇ ਸਮੇਂ ਅੰਮ੍ਰਿਤ ਸੰਚਾਰ ਵੇਲੇ ਅਕਾਲ ਉਸਤਤਿ ਵਿਚਲੀ ਚੌਪਈ 'ਪ੍ਰਣਵੋ ਆਦਿ...' ਦਾ ਪਾਠ ਕੀਤਾ ਗਿਆ ਸੀ ਜੋ ਸੁਝਾਉ ਪ੍ਰੌੜ੍ਹਤਾ ਸਹਿਤ ਪੰਥ ਪ੍ਰਵਾਨ ਕਰ ਸਕੇ। ਗੁਰਸਿਖਾਂ ਵਿਚ ਸੀਨਾ-ਬ-ਸੀਨਾ ਚਲੀ ਆ ਰਹੀ ਅੰਮ੍ਰਿਤ ਰਹੁਰੀਤੀ ਅਨੁਸਾਰ ਇਸ ਚੌਪਈ ਦੀ ਰਚਨਾ ਦਸਮੇਸ਼ ਪਿਤਾ ਜ਼ੀ ਵਲੋਂ ਗੁਰਦੁਆਰਾ ਸ੍ਰੀ ਬਿਭੌਰ ਸਾਹਿਬ ਵਿਖੇ ਹੋਣੀ ਮੰਨਣਯੋਗ ਹੈ ਜੋ ਦਸਮੇਸ਼ ਕਾਲ ਤੋਂ ਅੰਮ੍ਰਿਤ ਸਿੰਚਾਰ ਵਿਚ ਸ਼ਾਮਲ ਹੁੰਦੀ ਆ ਰਹੀ ਹੈ। ਇਸ ਲਈ ਪੁਰਾਤਨ ਸਮੇਂ ਤੋਂ ਆ ਰਹੀ ਇਸ ਚੌਪਈ, ਜਿਸ ਬਾਰੇ ਹੁਣ ਤਕ ਕਿਸੇ ਆਤਮਿਕ ਸ਼ਕਤੀਵਾਨ ਮਹਾਂਪੁਰ ਅਤੇ ਹੋਰ ਸਿਖੀ ਨੂੰ ਕੇਸਾਂ ਸਵਾਸਾਂ ਸਹਿਤ ਨਿਭਾਉਣ ਵਾਲੇ ਮਰਜੀਵੜੇ ਨੇ ਕਦੇ ਸ਼ੰਕਾ ਨਹੀਂ ਕੀਤੀ, ਨੂੰ ਦਸਮੇਸ਼ ਪਿਤਾ ਜੀ ਦੀ ਕ੍ਰਿਤ ਨ ਮੰਨਣ ਵਾਲੇ ਆਲੋਚਕ ਖ਼ਾਲਸਾ ਪੰਥ ਦੀ ਏਕਤਾ ਵਿਚ ਤਰੇੜ ਪਾਉਣ ਅਤੇ ਢਾਹ ਲਾਉਣ ਦਾ ਅਪਜਸ ਖਟ ਰਹੇ ਹਨ।

ਇਸ ਚੌਪਈ ਦੀ ਹੋਂਦ ਬਾਰੇ ਸਬੂਤ ਵਜੋਂ ਇਹ ਲਿਖਣਾ ਯੋਗ ਹੋਵੇਗਾ ਕਿ ਦਸਮ ਗ੍ਰੰਥ ਵਿੱਚ ਜਿਥੇ ਇਹ ਚੌਪਈ ਦਰਜ ਹੈ ਉਥੇ ਅੰਤ ਵਿੱਚ ਇਸ ਦਾ ਰਚਨ-ਕਾਲ ਸੰਮਤ 1753 ਭਾਦਰੋਂ ਸੁਦੀ ਅਸ਼ਟਮੀ ਐਤਵਾਰ ਲਿਖਿਆ ਹੋਇਆ ਹੈ:-

ਸੰਬਤ ਸਤ੍ਰਹ ਸਹਸ ਭਣਿਜੈ ॥
ਅਰਧ ਸਹਸ ਫੁਨਿ ਤੀਨਿ ਕਹਿਜੈ ॥
ਭਾਦ੍ਰਵ ਸੁਦੀ ਅਸ਼ਟਮੀ ਰਵਿ ਵਾਰਾ ॥
ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ॥

ਗਰੰਥ ਦੀ ਰਚਨਾ ਦਾ ਉਪਰੋਕਤ ਸੰਮਤ ਇਸ ਬਾਣੀ ਦੀ ਪ੍ਰਮਾਣੀਕਤਾ ਦਾ ਪ੍ਰਤੀਕ ਹੈ ਕਿਉਂਕਿ ਖ਼ਾਲਸਾ ਪੰਥ ਦੀ ਸਾਜਨਾ 1 ਵੈਸਾਖ ਸੰਮਤ 1756 ਨੂੰ ਹੋਈ ਸੀ ਅਤੇ ਇਹ ਬਾਣੀ ਉਸ ਤੋਂ ਤਿੰਨ ਸਾਲ ਪਹਿਲਾਂ ਰਚੀ ਹੋਣ ਕਰਕੇ ਮੌਜੂਦ ਸੀ ਜਿਸ ਕਰਕੇ ਅੰਮ੍ਰਿਤ ਸਿੰਚਾਰ ਸਮੇਂ ਪੰਜਾਂ ਬਾਣੀਆਂ ਵਿੱਚ ਇਸ ਦਾ ਸ਼ਾਮਲ ਹੋਣਾ ਨਿਰਸੰਦੇਹ ਹੈ।

ਗਿਆਨੀ ਭਾਗ ਸਿੰਘ ਜੀ ਆਪ ਹੀ ਦਸਣ ਕੀ ਉਨ੍ਹਾਂ ਨੇ ਅੰਮ੍ਰਿਤ ਛਕਣ ਸਮੇਂ ਪੰਜਾਂ ਪਿਆਰਿਆਂ ਕੋਲੋ ਕਿਹੜੀ ਅਰਦਾਸਿ, ਕਿਹੜੀ ਚੌਪਈ ਦਾ ਪਾਠ ਸੁਣਿਆ ਸੀ, ਤਾਂ ਨਿਰਸੰਦੇਹ ਉਹ ਆਪ ਹੀ ਕਹਿਣਗੇ "ਪ੍ਰਥਮ ਭਗਉਤੀ ਸਿਮਰ ਕੈ..." ਵਾਲੀ ਅਰਦਾਸਿ ਅਤੇ "ਹਮਰੀ ਕਰੋ ਹਾਥ ਦੇ ਰਛਾ" ਵਾਲੀ ਚੌਪਈ ਦਾ

ਪਾਠ ਹੋਇਆ ਸੀ। ਪਰ ਹੁਣ ਜਦੋਂ ਉਹ ਆਪ ਇਨ੍ਹਾਂ ਨੂੰ ਸਾਕਤ ਕਵੀਆਂ ਦੀ ਰਚਨਾ ਦਸਦੇ ਹਨ ਤਾਂ ਉਨ੍ਹਾਂ ਦਾ ਅੰਮ੍ਰਿਤ ਛਕਿਆ ਕਿਵੇਂ ਠੀਕ ਰਿਹਾ? ਅਤੇ ਦੂਜਾ ਕੀ ਉਨ੍ਹਾਂ ਦੇ ਜੀਵਨ ਤੇ ਐਨੇ ਵਰ੍ਹੇ ਸਾਕਤ ਮਤੀਆਂ ਦੀਆਂ ਰਚਨਾਵਾਂ ਦਾ ਕੋਈ ਨ ਕੋਈ ਅਸਰ ਤਾਂ ਪਿਆ ਹੋਵੇਗਾ। ਇਹ ਉਹ ਆਪ ਹੀ ਸਪਸ਼ਟ ਕਰ ਸਕਦੇ ਹਨ। ਇਸ ਤੋਂ ਇਲਾਵਾ ਜਦੋਂ ਉਨ੍ਹਾਂ ਨੇ ਆਪ ਹੀ ਆਪਣੀ ਪਹਿਲਾਂ ਰਚੀ ਪੁਸਤਕ 'ਗੁਰਮਤਿ ਦਰਸ਼ਨ' ਵਿਚ ਆਨਮਤੀਆਂ ਨੂੰ ਗੁਰਮਤਿ ਦਾ ਠੀਕ ਰੂਪ ਦਰਸਾਉਣ ਹਿਤ ਇਸੇ 'ਬੇਨਤੀ ਚੌਪਈ' ਵਿਚੋਂ ਹੀ ਕਈ ਥਾਂ ਪਰਮਾਣ ਦਿੱਤੇ ਹਨ ਤਾਂ ਹੁਣ ਇਸ ਬਾਣੀ ਵਿਰੁਧ ਵਾਵੇਲਾ ਖੜਾ ਕਰਨਾ ਵਿਅਰਥ ਹੈ। ਇਹ ਤਾਂ ਸਿੱਖ ਹੋਣ ਦੇ ਨਾਤੇ ਪਿਉ ਦੀ ਕੁੱਛੜ ਵਿਚ ਬੈਠ ਕੇ ਪਿਉ ਦੀ ਦਾੜ੍ਹੀ ਪੁੱਟਣ ਵਾਲੀ ਗੱਲ ਹੈ। ਕਿੰਨੀ ਹਾਸੋ ਹੀਣੀ ਗੱਲ ਹੈ ਕਿ ਐਨੇ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਮਰਯਾਦਾ ਵਿਚ ਚੌਪਈ ਨੂੰ ਸਾਕਤ ਕਵੀ ਦੀ ਰਚਨਾ ਦੱਸਣਾ ਅਤੇ ਅਸਿਧੇ ਤੌਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਕਤ ਕਵੀ ਆਖਣ ਦਾ ਅਪਰਾਧ ਸਿਰ ਤੇ ਲੈਣਾ ਹੈ। ਇਸੇਨੂੰ ਅਣਹੋਂਦਾ ਅਜਗਰ ਭਾਰ ਉਠਾਉਣਾ ਆਖਦੇ ਹਨ।

ਇਸ ਬੇਨਤੀ ਚੌਪਈ ਦੀ ਪੁਰਾਤਨਤਾ ਦੀ ਇਕ ਗਵਾਹੀ ਇਹ ਵੀ ਹੈ ਕਿ ਜਦੋਂ ਜਦੋਂ ਵੀ ਸਿੱਖੀ ਦੇ ਅਨੁਆਈਆਂ ਨੂੰ ਕਿਸੇ ਮਸਲੇ ਦਾ ਸਾਹਮਣਾ ਕਰਨਾ ਪਿਆ ਓਦੋਂ ਪੰਥਕ ਹੁਕਮਨਾਮੇ ਮਿਲਣ ਤੇ ਇਸ ਦਾ ਪਾਠ ਆਮ ਗੁਰਦੁਆਰਿਆਂ ਵਿਚ ਕੀਤਾ ਜਾਂਦਾ ਰਿਹਾ ਅਤੇ ਹੁਣ ਵੀ ਸੰਗਤਾਂ ਮਿਲ ਕੇ ਕਰਦੀਆਂ ਹਨ। ਇਹ ਤਾਂ ਹੀ ਹੁੰਦਾ ਹੈ ਜੇਕਰ ਪੁਰਾਤਨ ਸਿੰਘਾਂ ਨੇ, ਜਦੋਂ ਉਹ ਹਰ ਸਮੇਂ ਕਿਸੇ ਨਾ ਕਿਸੇ ਮੁਹਿੰਮ ਤੇ ਚੜ੍ਹੇ ਰਹਿੰਦੇ ਸਨ, ਇਸ ਬੇਨਤੀ ਦਾ ਆਸਰਾ ਲੈ ਕੇ ਮੋਰਚੇ ਫਤਿਹ ਕਰਦੇ ਰਹੇ ਹੋਣਗੇ, ਜਿਸ ਹਿਤ ਇਸ ਬਾਣੀ ਦੇ ਪਾਠ ਕਰਨ ਦੀ ਰੀਤਿ ਬੰਨ੍ਹੀ ਹੋਵੇਗੀ। ਉਨ੍ਹਾਂ ਨੇ ਵੀ ਇਹ ਰੀਤਿ ਤਾਂ ਹੀ ਚਲਾਈ ਹੋਵੇਗੀ ਜੇਕਰ ਇਹ ਚੌਪਈ ਗੁਰੂ ਦਸਮ ਪਿਤਾ ਜੀ ਦੇ ਸਮੇਂ ਤੋਂ ਉਨ੍ਹਾਂ ਦੀ ਆਪਣੀ ਰਚਨਾ ਹੋਣ ਦਾ ਸਦਕਾ, ਚਲੀ ਆ ਰਹੀ ਸੀ। ਵੈਸੇ ਬਾਣੀ ਸਾਰੀ ਹੀ ਫਲਦਾਇਕ ਹੈ ਪਰ ਇਸ ਚੌਪਈ ਵਿਚ ਨਿਰੋਲ ਰਖਿਆ ਲਈ ਬੇਨਤੀ ਹੈ ਜਿਸ ਕਰਕੇ ਸਿਦਕੀ ਸਿੰਘਾਂ ਵਲੋਂ ਔਕੜ ਸਮੇਂ ਲੋੜੀਂਦੀ ਸਹਾਇਤਾ ਅਤੇ ਨਿਤ ਸੁਖ ਲਈ ਇਸ ਬਾਣੀ ਦਾ ਨੇਮ ਸਹਿਤ ਪਾਠ ਕਰਨ ਦੀ ਰੀਤਿ ਅਪਣਾਈ ਗਈ ਹੋਵੇਗੀ। ਉਸੇ

ਆਧਾਰ ਦਾ ਸਦਕਾ ਅਨੇਕਾਂ ਕਮਾਈ ਵਾਲੇ ਸਿਖਾਂ ਦੇ ਜੀਵਨ ਵਿਚ ਇਹ ਬਾਣੀ ਰਚਮਿਚ ਗਈ ਹੈ।

ਇਸ ਚੌਪਈ ਬਾਰੇ ਪਏ ਭੁਲੇਖੇ ਨੂੰ ਦੂਰ ਕਰਨ ਹਿਤ ਭਾ. ਸ. ਭਾਈ ਵੀਰ ਸਿੰਘ ਜੀ ਜਿਨ੍ਹਾਂ ਦੀ ਲਗਪਗ ਸਾਰੀ ਰਚਨਾ (ਹੁਣ ਭਾਸ਼ਾ ਵਿਭਾਗ ਪੰਜਾਬ ਨੇ ਸੰਕਲਿਤ ਕਰਕੇ ਛਾਪ ਦਿੱਤੀ ਹੋਈ ਹੈ) ਗੁਰਬਾਣੀ ਦੇ ਆਧਾਰ ਤੇ ਹੈ ਅਤੇ ਆਤਮਿਕ ਮੰਡਲਾਂ ਦੀ ਸੋਅ ਦੇਣ ਵਾਲੀ ਹੈ, ਨੇ ਗੁਰ ਪਰਤਾਪ ਸੂਰਜ ਗਰੰਥ (ਰਚਿਤ ਚੂੜਾਮਣਿ ਭਾ. ਸ. ਭਾ. ਸੰਤੋਖ ਸਿੰਘ ਜੀ) ਦੇ ਪੰਨਾ 2496-97 ਤੇ ਆਪਣੇ ਵਲੋਂ ਹੇਠ ਲਿਖਿਆ ਫੁੱਟ ਨੋਟ ਦਿੱਤਾ ਹੈ ਜੋ ਪਾਠਕਾਂ ਦੀ ਦ੍ਰਿਸ਼ਟੀਗੋਚਰਾ ਕੀਤਾ ਜਾਂਦਾ ਹੈ:-

ਫਿਰ ਇਨ੍ਹਾਂ ਚਰਿਤ੍ਰਾਂ ਦੇ ਅੰਤ ਵਿਚ ਇਕ ਰੋਮਾਂਚਕ ਕਹਾਣੀ ਵੀਰ-ਰਸੀ ਜੋਸ਼ ਪੈਦਾ ਕਰਨ ਵਾਲੀ ਲਿਖੀ ਮਿਲਦੀ ਹੈ ਜਿਸ ਵਿਚ ਦੋ ਵੈਰੀ ਦਲਾਂ ਦੀ ਕਰੋਧ ਅਗਨੀ ਤੋਂ ਇਕ ਤ੍ਰੀਮਤ ਉਪਜ ਪੈਂਦੀ ਹੈ ਤੇ ਉਹ 'ਸਾਈਂ" ਜੀ ਨਾਲ ਵਿਆਹ ਕਰਨ ਲਈ ਤਪ ਕਰਦੀ ਹੈ। 'ਸਾਈਂ" ਜੀ ਉਸ ਨੂੰ ਵਰ ਦਿੰਦੇ ਹਨ ਕਿ "ਜਦ ਤੂੰ ਸਵਾਸਬੀਰਜ ਰਾਖਸ਼ ਨੂੰ ਮਾਰ ਲਵੇਂਗੀ ਤਾਂ ਤੇਰੀ ਮੁਰਾਦ ਪੁੱਗੇਗੀ।" ਉਹ ਅਲੰਕਾਰਕ ਤ੍ਰੀਮਤ ਫੇਰ ਦੇਵੀ ਨੂੰ ਅਰਾਧਦੀ ਹੈ। ਇਹ ਤ੍ਰੀਮਤ ਉਸ ਰਾਖਸ਼ ਨਾਲ ਜੁੱਧ ਕਰਕੇ ਕਾਮਯਾਬ ਨਹੀਂ ਹੁੰਦੀ। ਜੰਗ ਦੇ ਹਾਲਾਤ ਬੜੇ ਜੋਸ਼ਦਾਰ ਬੀਰ ਅਤੇ ਰੁਦ੍ਰ ਰਸ ਦੇ ਪਰਭਾਵਸ਼ਾਲੀ ਹਨ। ਅੰਤ ਨੂੰ ਸਾਂਈ ਜੀ' ਸ੍ਰੀ ਅਸਿਕੇਤ ਹੀ, ਆਪ ਰਾਖ਼ਸ਼ ਨੂੰ ਮਾਰਨ ਵਿੱਚ ਸਫਲ ਹੁੰਦੇ ਹਨ ਪਰ ਫਿਰ ਅਲੰਕਾਰਕ ਤ੍ਰੀਮਤ ਦਾ ਜ਼ਿਕਰ ਨਹੀਂ ਆਉਂਦਾ। ਰੋਦ੍ਰ ਤੇ ਬੀਰ ਰਸੀ ਉਮਾਹ ਤੇ ਜੋਸ਼ ਵਰਨਣ ਵਿਚ ਕਹਾਣੀ ਦਾ ਸਿਲਸਿਲਾ ਹੀ ਲੋਪ ਹੋ ਜਾਂਦਾ ਹੈ। ਫਿਰ ਇਸ ਕਹਾਣੀ ਦੇ ਅੰਤ ਪਰ ਸ੍ਰੀ ਗੁਰੂ ਜ਼ੀ ਦੀ ਪ੍ਰਸਿਧ ਚੌਪਈ ਆਉਂਦੀ ਹੈ। ਇਹ ਚੌਪਈ ਉਸੇ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਕਿ ਸਵੈਯਾ "ਪਾਂਇ ਗਏ ਜਬ ਤੇ ਤੁਮਰੇ. . ." ਰਾਮਾਵਤਾਰ ਦੇ ਅੰਤ ਉਤੇ "ਮੈ ਨ ਗਣੇਸਹਿ ਪ੍ਰਥਮ ਮਨਾਊ. . ." ਕ੍ਰਿਸ਼ਨਾਵਤਾਰ ਵਿਚ ਆਉਂਦੇ ਹਨ। ਇਸ ਚੌਪਈ ਵਿਚ ਵਾਕ ਆਉਂਦੇ ਹਨ- "ਤੁਮਹਿ ਛਾਡਿ ਕੋਈ ਅਵਰ ਨ ਧਿਆਉ. . ." ਇਸ ਚੌਪਈ ਵਿਚ ਬ੍ਰਹਮਾ, ਸ਼ਿਵ, ਵਿਸ਼ਨੂੰ ਆਦਿ ਨੂੰ ਕਾਲ ਦੇ ਕੀਤੇ ਹੋਏ (ਕ੍ਰਿਤ) ਦੱਸਿਆ ਹੈ ਤੇ ਇਨ੍ਹਾਂ ਦੇ ਕਰਨਹਾਰ ਨੂੰ ਆਪਣਾ ਪੂਜਯ ਦੱਸਿਆ ਹੈ, ਯਥਾ-

ਜਵਨ ਕਾਲ ਸਭ ਲੋਕ ਸਵਾਰਾ ॥

ਨਮਸਕਾਰ ਹੈ ਤਾਹਿ ਹਮਾਰਾ ॥
ਆਦਿ ਅੰਤ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਅਹੁ ਹਮਾਰਾ ॥

ਇਸ ਵਿਚ ਉਸੇ ਸਿਰਜਨਹਾਰ ਕਰਤਾਰ ਨੂੰ ਨਿਰਲੇਪ, ਨਿਰੰਕਾਰ ਆਦਿ ਕਹਿ ਕੇ ਨਿਰਗੁਣ ਸਰੂਪ ਵਾਲਾ ਦਰਸਾਉਂਦੇ ਹਨ, ਯਥਾ-

ਤੁਮ ਸਭ ਹੀ ਤੇ ਰਹਿਤ ਨਿਰਾਲਮ ॥
ਜਾਨਤ ਬੇਦ ਭੇਦ ਅਰ ਆਲਮ ॥
ਨਿਰੰਕਾਰ ਨਿਰਬਿਕਾਰ ਨਿਰਲੰਭ ॥
ਆਦਿ ਅਨੀਲ ਅਨਾਦਿ ਅਸੰਭ ॥

ਇਸ "ਦੁਹੂ ਪਾਖ ਕਾ ਆਪਹਿ ਧਨੀ" ਦੇ ਅਗੇ ਫੇਰ ਬੀਰ ਰਸੀ ਸਹਾਇਤਾ ਲਈ ਅਰਦਾਸ ਕਰਦੇ ਹਨ-

ਅਬ ਰਛਾ ਮੇਰੀ ਤੁਮ ਕਰੋ ॥
ਸਿਖਯ ਉਬਾਰ ਅਸਿਖਯ ਸੰਘਰੋ ॥
ਦੁਸ਼ਟ ਜਿਤੇ ਉਠਵਤ ਉਤਪਾਤਾ ॥
ਸਕਲ ਮਲੇਛ ਕਰੋ ਰਣਘਾਤਾ ॥

ਫਿਰ ਆਪਣੇ ਅਸੂਲ ਮੂਜਬ ਅਕਾਲ ਪੁਰਖ ਨੂੰ ਹਰ ਲਿੰਗ ਵਿਚ ਵਰਣਨ ਕਰਨਾ ਅਲਿੰਗ ਵਰਣਨ ਕਰਨ ਤੁੱਲ ਹੈ, ਜਿਵੇਂ ਆਪ ਨੇ ਫੁਰਮਾਇਆ ਹੈ:-

ਕ੍ਰਿਪਾ ਕਰੀ ਹਮ ਪਰ ਜਗਮਾਤਾ... ॥

ਇਥੇ ਉਸੇ ਨੂੰ 'ਜਗਮਾਤਾ' ਕਹਿ ਕੇ ਪੁਲਿੰਗ ਵਾਚੀ ਪਦਾਂ ਨਾਲ ਯਾਦ ਕੀਤਾ ਹੈ। ਫਿਰ ਅਗੇ ਇਸੇ ਜਗਮਾਤਾ ਨੂੰ ਪੁਲਿੰਗ ਵਾਚਕ ਪਦਾਂ ਨਾਲ ਯਾਦ ਕਰੀ ਜਾਂਦੇ ਹਨ, ਜਿਵੇਂ ਕਿ-

ਸ੍ਰੀ ਅਸਿਧੁਜ ਜਬ ਭਏ ਦਿਆਲਾ ॥
ਪੂਰਨ ਕਰਾ ਗਰੰਥ ਤਤਕਾਲਾ ॥

ਇਹ ਬੇਨਤੀ ਵਾਲੀ ਚੌਪਈ ਅਸਿਕੇਤੁ ਸੰਗ੍ਰਾਮ ਚਰਿਤ੍ਰ ਦੇ ਅੰਤ ਵਿਚ ਅਰ ਚਰਿਤ੍ਰਾਂ ਦੇ ਗਰੰਥ ਦੇ ਅੰਤ ਪਰ ਰੱਖ ਕੇ ਜਣਾ ਦਿਤਾ ਹੈ ਕਿ ਗਰੰਥ ਵਿਚ ਆਏ ਕਿੱਸੇ ਕਹਾਣੀਆਂ ਤੋਂ ਮੇਰੇ ਇਸ਼ਟ, ਮੇਰੇ ਗੁਰੂ, ਮੇਰੇ ਜੁੱਧ ਦੇਵ (ਵਾਰ ਗਾਡ) ਦਾ ਭੁਲੇਖਾ ਨਾ ਖਾ ਜਾਣਾ। ਇਹ ਕਿੱਸੇ ਕਹਾਣੀਆਂ ਬੁੱਧੀ ਦੀ ਤੀਖਣਤਾ ਤੇ ਬੀਰ ਰਸੀ ਉਮਾਹ ਲਈ ਹਨ। ਇਹ ਚੌਪਈ ਲਿਖ ਦੇਣ ਨਾਲ ਚਰਿਤ੍ਰਾਂ ਵਿਚ ਆਏ ਕਿਤੇ ਵੀ ਦੇਵੀ ਦੇ ਜ਼ਿਕਰ ਨੂੰ ਗੁਰੂ ਜੀ ਦਾ ਇਸ਼ਟ ਲਖਾਇਕ ਸਮਝਣ ਦੀ ਮਨਾਹੀ ਆ ਗਈ। ਅਸਚਰਜ ਨਹੀਂ ਕਿ ਸਾਰੇ ਸੰਚਯ ਨੂੰ ਤਰਤੀਬ ਦੇਣ ਸਮੇਂ ਦਾ ਇਸ ਚਰਿਤਰ ਪਖਯਾਨ

ਨੂੰ ਸਾਰੇ ਦੇ ਅੰਤ ਵਿਚ ਪਰ ਕੇਵਲ ਜ਼ਫ਼ਰਨਾਮੇ ਤੋਂ ਪਹਿਲਾਂ ਰਖਣ ਵਿਚ ਇਹੋ ਭਾਵ ਹੋਵੇ ਕਿ ਇਸ ਚੌਪਈ ਦੇ ਪਾਠ ਤੋਂ ਸਪਸ਼ਟ ਹੋ ਜਾਵੇ ਕਿ ਗੁਰੂ ਜੀ ਦਾ ਅਰਾਧਿਆ ਗਿਆ, ਪੂਜਿਆ ਗਿਆ ਅਤੇ ਜੰਗ ਲਈ ਆਵਾਹਨ ਕੀਤਾ ਗਿਆ ਕੇਵਲ ਇਕੋ ਅਕਾਲ ਪੁਰਖ ਹੈ ਤਾਂ ਜੋ ਪਾਠਕਾਂ ਨੂੰ ਭੁਲੇਖਾ ਨਾ ਪਵੇ।"

## ਕਿੰਤੂ ਨੰਬਰ 10

ਸ. ਸੰਤੋਖ ਸਿੰਘ ਚੰਡੀਗੜ੍ਹ ਵਲੋਂ ਸ਼੍ਰੋਮਣੀ ਗੁ.ਪ੍ਰ.ਕਮੇਟੀ, ਅੰਮ੍ਰਿਤਸਰ ਅਤੇ ਡਾ. ਰਤਨ ਸਿੰਘ ਜੱਗੀ ਨਾਲ ਹੋਏ ਚਿੱਠੀ-ਪੱਤਰਾਂ ਦੇ ਆਧਾਰ ਤੇ ਇਹ ਸਪਸ਼ਟ ਹੋਇਆ ਕਿ "ਹਮਰੀ ਕਰੋ ਹਾਥ ਦੈ ਰਛਾ" ਵਾਲੀ ਚੌਪਈ ਦਸਮੇਸ਼ ਪਿਤਾ ਜੀ ਦੀ ਕ੍ਰਿਤ ਨਹੀਂ।

## ਸਮਾਧਾਨ-

ਗਿਆਨੀ ਭਾਗ ਸਿੰਘ ਨੇ 'ਦਸਮ ਗ੍ਰੰਥ ਨਿਰਣੈ' ਪੁਸਤਕ ਵਿਚ ਸਰਦਾਰ ਸੰਤੋਖ ਸਿੰਘ, ਚੰਡੀਗੜ੍ਹ ਵਲੋਂ ਸ਼੍ਰੋ.ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਅਤੇ ਡਾ. ਰਤਨ ਸਿੰਘ ਜੱਗੀ, ਪੰਜਾਬੀ ਯੂਨੀਵਰਸਿਟੀ, ਨਾਲ ਹੋਈ ਚਿੱਠੀ-ਪੱਤਰ ਛਾਪ ਕੇ ਅਜੋਕੀ ਪਨੀਰੀ ਨੂੰ ਫਸਾਉਣ ਲਈ ਫਾਹੀ ਲਾਈ ਹੈ। ਅਜਿਹੀਆਂ ਚਿੱਠੀਆਂ ਕਿਹੜਾ ਕੋਈ ਹੁਕਮਨਾਮੇ ਹਨ ਜੋ ਸਿੱਖ ਜਗਤ ਸਤਿ ਸਤਿ ਕਰਕੇ ਮੰਨ ਲਵੇਗਾ ਅਤੇ ਨਮਸਕਾਰ ਕਰੇਗਾ। ਗਿਆਨੀ ਜੀ ਨੇ ਜੇ ਕੋਈ ਸਪਸ਼ਟੀਕਰਨ ਛਾਪਣਾ ਸੀ ਤਾਂ ਸ਼੍ਰੋਮਣੀ ਕਮੇਟੀ ਤੋਂ ਪ੍ਰਵਾਨਤ ਹੋਇਆ ਛਾਪਦੇ ਜਿਸ ਨਾਲ ਪਾਠਕਾਂ ਨੂੰ ਯਕੀਨ ਹੋ ਜਾਂਦਾ ਕਿ ਵਾਕਈ ਗਿਆਨੀ ਜੀ ਦੀ ਦਲੀਲ ਠੀਕ ਹੈ। ਅਜਿਹੇ ਵਿਚਾਰ ਵਟਾਂਦਰੇ ਤਾਂ ਆਮ ਹੁੰਦੇ ਹੀ ਰਹਿੰਦੇ ਹਨ। ਫਿਰ ਸ਼੍ਰੋਮਣੀ ਕਮੇਟੀ ਵਲੋਂ ਇਹ ਉਤਰ ਦੇਣਾ ਕਿ ਇਸ ਬਾਰੇ ਡਾ. ਰਤਨ ਸਿੰਘ ਜੱਗੀ ਨੇ ਵਧੇਰੇ ਖੋਜ ਕੀਤੀ ਹੈ, ਉਸ ਨਾਲ ਵਿਚਾਰ ਵਟਾਂਦਰਾ ਕਰ ਲਿਆ ਜਾਵੇ, ਇਸ ਗਲ ਦਾ ਪ੍ਰਤੀਕ ਨਹੀਂ ਆਖਿਆ ਜਾ ਸਕਦਾ ਕਿ ਰੀਸਰਚ ਸਕਾਲਰ, ਸ਼੍ਰੋ. ਕਮੇਟੀ ਨੂੰ ਇਸ ਬਾਣੀ ਉਤੇ ਸ਼ੱਕ ਹੈ। ਇਸ ਲਈ ਉਸ ਚਿੱਠੀ ਦਾ ਕੇਵਲ ਹਵਾਲਾ ਦੇ ਕੇ ਅਨੁਚਿਤ ਫਾਇਦਾ ਉਠਾ ਕੇ ਸ਼੍ਰੋਮਣੀ ਕਮੇਟੀ ਨੂੰ ਬਦਨਾਮ ਕਰਨ ਤੋਂ ਸਿਵਾਇ ਗਿਆਨੀ ਜੀ ਦਾ ਕੋਈ ਮੰਤਵ ਰੂਪਮਾਨ ਨਹੀਂ ਹੋ ਸਕਦਾ।

ਆਪ ਪਹਿਲਾਂ ਦੇ ਰੀਸਰਚ ਸਕਾਲਰ ਸ. ਰਣਧੀਰ ਸਿੰਘ ਦੀ

ਪੁਸਤਕ "ਗੁਰੂ ਸ਼ਬਦ ਮੂਰਤਿ" ਜੋ ਕਿ ਸ਼੍ਰੋ.ਗੁ.ਪ੍ਰ.ਕਮੇਟੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਹੋਈ ਹੈ, ਪੜ੍ਹ ਲੈਂਦੇ ਤਾਂ ਆਪ ਜੀ ਉਕਤ ਚਿਠੀ ਦਾ ਜ਼ਿਕਰ ਹੀ ਨਾ ਕਰਦੇ ਅਤੇ ਆਪ ਦਾ ਇਹ ਨਿਸਚਾ ਹੋ ਜਾਂਦਾ ਕਿ ਇਹ ਬਾਣੀ ਗੁਰੂ ਕ੍ਰਿਤ ਹੀ ਹੈ।

ਫਿਰ ਜੇ ਕਿਸੇ ਇਕ ਰਿਸਰਚ ਸਕਾਲਰ ਨੇ ਇਹ ਲਿਖ ਦਿਤਾ ਕਿ ਇਹ ਚਿੱਠੀ ਰਤਨ ਸਿੰਘ ਜੱਗੀ ਨੂੰ ਭੇਜੀ ਜਾਂਦੀ ਹੈ ਤਾਂ ਇਸ ਦਾ ਭਾਵ ਇਹ ਕਦਾਚਿਤ ਨਹੀਂ ਕਿ ਸਾਰਾ ਪੰਥ, ਪੁਰਾਤਨ ਮਰਯਾਦਾ ਰਤਨ ਸਿੰਘ ਜੱਗੀ ਦੇ ਕਹਿਣ ਤੇ ਬਦਲੀ ਹੋਈ ਮੰਨ ਲਵੇਗਾ। ਗੁਰਮਤ ਵਿਚ ਸੰਗਤ ਦਾ ਦਰਜਾ ਇਸੇ ਕਰਕੇ ਵੱਡੇ ਤੋਂ ਵੱਡੇ ਵਿਅਕਤੀ ਤੋਂ ਉਚਾ ਹੈ ਕਿ ਕੋਈ ਵੀ ਵਿਅਕਤੀ ਕਦੇ ਵੀ ਭੁਲੇਖਾ ਖਾ ਸਕਦਾ ਹੈ।

ਜਿਥੋਂ ਤੱਕ ਸ. ਸੰਤੋਖ ਸਿੰਘ ਚੰਡੀਗੜ੍ਹ ਦਾ ਸਬੰਧ ਹੈ, ਉਨ੍ਹਾਂ ਬਾਰੇ ਨਾਹ ਲਿਖਣਾ ਹੀ ਚੰਗਾ ਸੀ ਪਰੰਤੂ ਸੰਕੇਤ ਮਾਤਰ ਇਹ ਲਿਖਣਾ ਜਰੂਰੀ ਹੈ ਕਿ ਉਹ ਅੰਮ੍ਰਿਤ-ਪਰਚਾਰ ਦੇ ਸਖ਼ਤ ਵਿਰੋਧੀ ਹਨ ਅਤੇ ਕਿਸੇ ਅਨਮਤੀਏ ਨੂੰ ਸਿਖੀ ਦਾਇਰੇ ਵਿਚ ਵੀ ਸ਼ਾਮਲ ਕਰਨ ਦੇ ਵਿਰੋਧੀ ਹਨ। ਜੇ ਗਿਆਨੀ ਜੀ ਨੂੰ ਇਸ ਗਲ ਬਾਰੇ ਸ਼ੰਕਾ ਹੋਵੇ ਤਾਂ ਉਹ ਸ.ਸੰਤੋਖ ਸਿੰਘ ਜੀ ਦੀ ਲਿਖੀ ਪੁਸਤਕ "ਗੁਰਸਿਖ ਮੀਤ ਚਲਹੁ ਗੁਰ ਚਾਲੀ" ਪੜ੍ਹ ਕੇ ਵੇਖ ਲੈਣ ਤੇ ਦਸਣ ਕਿ ਕੀ ਓਹ ਉਪਰੋਕਤ ਪੁਸਤਕ ਵਿਚ ਦਿਤੀਆਂ ਸਾਰੀਆਂ ਗਲਾਂ ਨਾਲ ਸਹਿਮਤ ਹਨ? ਸ.ਸੰਤੋਖ ਸਿੰਘ ਨੇ ਤਾਂ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮੇ ਦੀ ਵਿਰੋਧਤਾ ਵੀ ਕੀਤੀ ਹੈ ਤੇ ਸਿਖ ਸੰਗਤਾਂ ਨੂੰ ਪ੍ਰੇਰਣਾ ਕੀਤੀ ਹੈ ਕਿ ਉਹ ਹੁਕਮਨਾਮਾ ਨਾ ਮੰਨਣ।

ਸੋ, ਉਪਰੋਕਤ ਵਿਚਾਰ ਤੋਂ ਸਾਬਤ ਹੁੰਦਾ ਹੈ ਕਿ ਚੌਪਈ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਕ੍ਰਿਤ ਹੈ ਅਤੇ ਕਿਸੇ ਗੁਰਮਤ ਅਵਲੰਬੀ ਨੂੰ ਇਸ ਬਾਣੀ ਉਤੇ ਕਿੰਤੂ ਪ੍ਰੰਤੂ ਕਰਨ ਦਾ ਕੋਈ ਅਧਿਕਾਰ ਨਹੀਂ ਹੈ।



# ਹੇਮ ਕੁੰਟ ਯਾਤਰਾ

'ਦਸਮ ਗ੍ਰੰਥ ਨਿਰਣੈ' ਪੁਸਤਕ ਦਾ ਤੀਜਾ ਭਾਗ ਹੇਮ ਕੁੰਟ ਸਬੰਧੀ ਹੈ ਜਿਸ ਵਿਚ 10 ਪ੍ਰਕਰਣ ਹਨ। ਗਿਆਨੀ ਜੀ ਨੇ ਇਸ ਇਕੋ ਵਿਸ਼ੇ ਤੇ 50 ਸਫੇ ਕਾਲੇ ਕੀਤੇ ਹਨ। ਭਾਵੇਂ ਆਪ ਨੇ ਇਸ ਦਾ ਕਾਰਣ ਨਹੀਂ ਲਿਖਿਆ ਪਰ ਆਪ ਦੇ ਪ੍ਰਸੰਸਾਕਾਰਾਂ ਵਿਚੋਂ ਸ. ਮਾਨ ਸਿੰਘ, ਮੈਨੇਜਿੰਗ ਐਡੀਟਰ 'ਮਾਨਸਰੋਵਰ ਵੀਕਲੀ' ਦਿਲੀ ਨੇ 'ਦਸਮ ਗ੍ਰੰਥ ਨਿਰਣੈ' ਪੁਸਤਕ ਦੇ ਸਫਾ 16 ਤੋਂ ਇਹ ਭੁਲੇਖੇ ਕਿ ਨਿਰੋਲ ਮਨਮਤ ਦੇ ਸਿਰਲੇਖ ਹੇਠ ਗਿਆਨੀ ਜੀ ਦੇ ਅੰਤਰੀਵ ਉਦੇਸ਼ ਨੂੰ ਇਉਂ ਪ੍ਰਗਟ ਕੀਤਾ ਹੈ।

"ਦਸਮ ਗ੍ਰੰਥ ਨੂੰ ਆਪ ਜੀ ਨੇ ਨਿਰੋਲ ਦਸਮੇਸ਼ ਜੀ ਦੀ ਪਵਿਤ੍ਰ ਬਾਣੀ ਕਦੇ ਵੀ ਤਸਲੀਮ ਨਹੀਂ ਕੀਤਾ ਅਤੇ ਇਸ ਵਿਚ ਉਸ ਸਮੇਂ ਦੇ ਦਰਬਾਰੀ ਕਵੀਆਂ ਦੇ ਮਿਲਾਵਟ ਦਾ ਆਪ ਨੇ ਬੁਲੰਦ ਆਵਾਜ਼ ਵਿਚ ਹੋਕਾ ਦਿਤਾ ਹੈ। ਪਰ ਹੇਮ ਕੁੰਟ ਦੇ ਤੀਰਥ ਰਖੇ ਜਾਣ ਮਗਰੋਂ ਆਪ ਇਸ ਕੁਫ਼ਰ ਵਿਰੁਧ ਵਧੇਰੀ ਕਰੜਾਈ ਨਾਲ ਮੈਦਾਨ ਵਿਚ ਆ ਨਿਤਰੇ ਹਨ... ਇਹ ਹਥਲੀ ਪੁਸਤਕ ਆਪ ਜੀ ਨੇ ਦਰਅਸਲ ਹੇਮ ਕੁੰਟ ਸਬੰਧੀ ਮਨਮਤ ਨੂੰ ਤੋੜਨ ਲਈ ਹੀ ਲਿਖੀ ਹੈ।...ਜੋ ਵੀਰ ਹੁਣ ਤਕ ਦਸਮ ਗ੍ਰੰਥ ਨੂੰ ਨਿਰੋਲ ਦਸਮੇਸ਼ ਜੀ ਦੀ ਬਾਣੀ ਕਹੀ ਆ ਰਹੇ ਸਨ ਇਹ ਪੁਸਤਕ ਪੜ੍ਹ ਕੇ ਆਪਣਾ ਹਠ ਤਿਆਗ ਦੇਣਗੇ ਅਤੇ ਹੇਮ ਕੁੰਟ ਜੈਸੇ ਬੇ ਲੋੜੇ ਧਿਆਨ ਨਾਲ ਤੀਰਥਾਂ ਦੀ ਸਿਖ ਸਮਾਜ ਵਿਚ ਕੋਈ ਥਾਂ ਨਹੀਂ ਰਹੇਗੀ।"

ਅਤੇ ਪ੍ਰਸੰਸਾ ਸਿਰਲੇਖ ਹੇਠ ਸ. ਮਨੋਹਰ ਸਿੰਘ ਮਾਰਕੋਜ, ਦਿਲੀ ਨੇ ਹੇਮ ਕੁੰਟ ਬਾਰੇ ਇਉਂ ਲਿਖਿਆ ਹੈ-

"ਇਨ੍ਹਾਂ ਸਭ ਗਲਾਂ ਤੋਂ ਵਧੇਰੇ, ਹੇਮ ਕੁੰਟ ਸਾਹਿਬ ਦੀ ਨਵੀਂ ਚਲੀ ਯਾਤਰਾ ਦੀ ਪਿਰਤ ਪੁਕਾਰ ਕੇ ਸੋਚਵਾਨਾਂ ਨੂੰ ਸਚੋ ਸਚ ਨਿਰਣਾ ਕਰਨ ਲਈ ਪ੍ਰੇਰਦੀ ਹੈ।"

ਇਸ ਤੋਂ ਉਪਰੰਤ ਭੂਮਿਕਾ ਦੇ ਅਨੁਵਾਨ ਹੇਠਾਂ ਪ੍ਰੋ. ਜਗਜੀਤ ਸਿੰਘ ਨੇ ਵੀ ਹੇਮ ਕੁੰਟ ਬਾਰੇ ਤਿਖੀ ਅਲੋਚਨਾ ਕੀਤੀ ਹੈ:-

> ਇਕ ਹੋਰ ਬੜਾ ਜ਼ਰੂਰੀ ਮਸਲਾ ਹੇਮ ਕੁੰਟ ਦੀ ਯਥਾਰਥਤਾ ਦਾ ਹੈ। ਛਾਪਾ ਖ਼ਾਨਾ ਆਮ ਹੋਣ ਤੋਂ ਪਹਿਲਾਂ

ਵਧੇਰੇ ਕਰਕੇ ਤੇ ਕੁਝ ਹੱਦ ਤੱਕ ਹੁਣ ਵੀ ਮਨੁੱਖੀ ਸਭਾਅ ਬਣਿਆ ਹੋਇਆ ਹੈ ਕਿ ਜੋ ਕੁਝ ਵੀ ਲੋਕਾਂ ਨੂੰ ਲਿਖਤੀ ਰੂਪ ਵਿਚ ਪ੍ਰਾਪਤ ਹੋ ਜਾਂਦਾ ਹੈ ਉਹ ਉਸ ਨੂੰ ਪ੍ਰਮਾਣੀਕ ਮੰਨ ਲੈਂਦੇ ਹਨ ਤੇ ਉਸ ਤੇ ਕਿੰਤੂ ਕਰਨ ਦਾ ਹੀਆ ਨਹੀਂ ਕਰਦੇ। ਬਚਿਤ੍ਰ ਨਾਟਕ ਬਾਬਤ ਵੀ ਇਵੇਂ ਹੀ ਹੋਇਆ। ਇਸ ਦੇ ਭਾਵਾਂ ਤੋਂ ਸਪਸ਼ਟ ਹੁੰਦਾ ਸੀ ਕਿ ਗੁਰੂ ਜੀ ਸਵੈ-ਜੀਵਨੀ ਦਸ ਰਹੇ ਹਨ। ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਸੀ। ਗੁਰੂ ਜੀ ਦੇ ਜਨਮ ਦੇ ਹਵਾਲਿਆਂ ਬਾਰੇ ਕਿਆਸ ਅਰਾਈਆਂ ਸ਼ੁਰੂ ਹੋ ਗਈਆਂ। ਸਪਤ ਸ੍ਰਿੰਗ ਨੂੰ ਭਾਲਣ ਦੇ ਉਪਰਾਲੇ ਸ਼ੁਰੂ ਹੋਏ, ਹੁਣ ਵਾਲਾ ਸਥਾਨ ਲਭਿਆ ਗਿਆ, ਯਾਤਰਾਵਾਂ ਸ਼ੁਰੂ ਹੋ ਗਈਆਂ। ...ਗਲ ਇਥੋਂ ਤੱਕ ਪੁਜ ਗਈ ਹੈ ਕਿ ਇਕ ਸਮਰਥ ਸਿਖ ਜਥੇਬੰਦੀ ਨੇ ਆਪਣਾ ਨਾ ਹੀ ਹੇਮਕੁੰਟ ਮਿਸ਼ਨ ਰਖ ਲਿਆ ਹੈ। ...ਹੇਮਕੁੰਟ ਕੇਵਲ ਸਾਡੀ ਆਪਣੀ ਕਲਪਨਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਨਾਲ ਕੋਈ ਸਬੰਧ ਨਹੀਂ ਸੀ... ਆਪ ਜੀ ਦਾ ਹੇਮਕੁੰਟ ਸਬੰਧੀ ਲਿਖਿਆ ਲੇਖ ਬੜੇ ਠੰਡੇ ਦਿਲ ਦਿਮਾਗ ਨਾਲ ਪੜ੍ਹਨ ਵਾਲਾ ਹੈ। ਕਲਪਤ ਧਾਰਨਾਵਾਂ ਨੂੰ ਤਿਆਗ ਕੇ ਇਕ ਨਿਰਪਖ, ਗੁਰਮਤਿ ਅਵਲੰਬੀ ਦੀ ਦ੍ਰਿਸ਼ਟੀ ਤੋਂ ਇਹ ਲੇਖ ਪੜਿਆ ਜਾਵੇ ਤਾਂ ਨਿਸਚੇ ਹੀ ਗਿਆਨੀ ਜੀ ਦੀ ਵਿਚਾਰਧਾਰਾ ਦਾ ਕਾਇਲ ਹੋਣਾ ਪੈਂਦਾ ਹੈ। ਹੋਰ ਲੇਖਾਂ ਦੀ ਤਰ੍ਹਾਂ ਇਸ ਲੇਖ ਦਾ ਸਰੋਤ ਵੀ 'ਸੱਚ ਕੀ ਬਾਣੀ' ਹੈ।...

ਗਿਆਨੀ ਜੀ ਦੇ ਲਿਖੇ 10 ਪ੍ਰਕਰਣਾਂ ਨੂੰ ਪੜ੍ਹਨ ਤੋਂ ਉਪਰੰਤ ਜੋ ਕਿੰਤੂ ਮੁਖ ਤੌਰ ਤੇ ਸਾਹਮਣੇ ਆਉਂਦੇ ਹਨ, ਉਹ ਇਸ ਪ੍ਰਕਾਰ ਹਨ:-

(1) ਹੇਮ ਕੁੰਟ ਨੂੰ ਗੁਰੂ ਸਾਹਿਬ ਦਾ ਤਪ ਅਸਥਾਨ ਮੰਨਣ ਵਾਲੇ ਗੁਰਸਿਖਾਂ ਨੂੰ ਭੁਲੇਖਾ ਪੈਣ ਦਾ ਕਾਰਨ 'ਅਬ ਮੈਂ ਅਪਨੀ ਕਥਾ ਬਖਾਨੋ' ਵਾਲੀ ਰਚਨਾ ਹੈ, ਜੋ ਮਹਾਂਕਾਲ ਅਤੇ ਕਾਲਕਾ (ਮਹਾਕਾਲ) ਦੇ ਅਰਾਧਕ ਇਕ ਸਾਕਤ ਕਵੀ ਵਲੋਂ ਰਚੀ ਹੋਈ ਰਚਨਾ ਹੈ; ਜਿਸ ਦੀ ਖੋਜ ਕੀਤਿਆਂ ਗੁਰੂ ਦਸਮੇਸ਼ ਜੀ ਦੇ ਜੋਤੀ ਜੋਤ ਸਮਾਉਣ ਬਲਕਿ ਬਾਬਾ ਬੰਦਾ ਸਿੰਘ (ਗੁਰਬਖ਼ਸ਼ ਸਿੰਘ) ਜੀ ਦੀ ਸ਼ਹਾਦਤ ਤੋਂ ਵੀ ਪਿਛੋਂ ਦੀ ਰਚਨਾ ਸਿੱਧ ਹੁੰਦੀ ਹੈ। ...ਉਤੇ

ਦਰਸਾਇ ਮਹਾਂ ਕਾਲ ਦੇ ਉਪਾਸ਼ਕ ਕਵੀ ਦਾ ਆਪਣੀ ਰਚਨਾ ਨੂੰ ਗੁਰੂ ਕਲਗੀਧਰ ਜੀ ਵਲੋਂ ਉਚਾਰੀ ਦਰਸਾਉਣ ਤੋਂ ਮਨੋਰਥ ਇਹ ਸੀ ਕਿ ਸਿਖ ਪੰਥ ਨੂੰ ਇਹ ਨਿਸਚਾ ਹੋ ਜਾਵੇ ਕਿ ਪਾਤਸ਼ਾਹ ਪਿਛਲੇ ਜਨਮ ਵਿਚ ਵੀ ਮਹਾਂ ਕਾਲ ਅਤੇ ਕਾਲਕਾ ਦੇ ਅਰਾਧਿਕ ਸਨ।

ਸਮਾਧਾਨ-

ਬਚਿਤ੍ਰ ਨਾਟਕ ਦੇ ਛੇਵੇਂ ਅਧਿਆਇ ਵਿਚ 'ਆਗਿਆ ਕਾਲ ਜਗ ਪ੍ਰਵੇਸ਼ ਕਰਨੇ ਕੀ' ਵਿਚ ਇਉਂ ਅੰਕਿਤ ਹੈ-

ਅਬ ਮੈਂ ਅਪਨੀ ਕਥਾ ਬਖਾਨੋ ॥
ਤਪ ਸਾਧਤ ਜਿਹਿ ਬਿਧਿ ਮੁਹਿ ਆਨੋ ॥
ਹੇਮ ਕੁੰਟ ਪਰਬਤ ਹੈ ਜਹਾਂ ॥
ਸਪਤ ਸ੍ਰਿੰਗ ਸੋਭਿਤ ਹੈ ਤਹਾਂ ॥੧॥
ਸਪਤ ਸ੍ਰਿੰਗ ਤਿਹ ਨਾਮ ਕਹਾਵਾ॥
ਪੰਡ ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪਸਿਆ ਸਾਧੀ ॥
ਮਹਾਂਕਾਲ ਕਾਲਕਾ ਅਰਾਧੀ ॥ ੨ ॥
ਇਹ ਬਿਧਿ ਕਰਤ ਤਪਸਿਆ ਭਯੋ ॥
ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥...

ਇਸੇ ਅਧਿਆਇ ਵਿਚ ਕੁਝ ਹੋਰ ਵਿਸ਼ੇਸ਼ ਪੰਕਤੀਆਂ ਦੇ ਦਰਸ਼ਨ ਵੀ ਪਾਠਕਾਂ ਨੂੰ ਕਰਾਉਣੇ ਜ਼ਰੂਰੀ ਹਨ-

ਚਿਤ ਨ ਭਯੋ ਹਮਰੋ ਆਵਨ ਕਹ ॥
ਚੁਭੀ ਰਹੀ ਸੁਰਤਿ ਪ੍ਰਭੁ ਚਰਨਨ ਮਹਿ ॥
ਜਿਉਂ ਤਿਉਂ ਪ੍ਰਭ ਹਮ ਕੋ ਸਮਝਾਯੋ ॥
ਇਮ ਕਹਿ ਕੇ ਇਹ ਲੋਕ ਪਠਾਯੋ ॥
ਅਕਾਲ ਪੁਰਖ ਬਾਚੁ ਇਸ ਕੀਟ ਪ੍ਰਤਿ ॥ ਚੌਪਈ ॥
ਜਬ ਪਹਿਲੇ ਹਮ ਸ੍ਰਿਸਟਿ ਬਨਾਈ ॥
ਦਈਤ ਰਚੇ ਦੁਸਟ ਦੁਖਦਾਈ ॥
ਤੇ ਭੁਜ ਬਲ ਬਵਰੇ ਹ੍ਵੈ ਗਏ ॥
ਪੂਜਤ ਪਰਮਪੁਰਖ ਰਹਿ ਗਏ ॥...
ਸਭ ਅਪਨੀ ਅਪਨੀ ਉਰਝਾਨਾ ॥
ਪਾਰਬ੍ਰਹਮ ਕਾਹੂ ਨ ਪਛਾਨਾ ॥
ਤਪ ਸਾਧਤ ਹਰਿ ਮੋਹਿ ਬੁਲਾਯੋ ॥
ਇਮ ਕਹਿ ਕੈ ਇਹ ਲੋਕ ਪਠਾਯੋ॥੨੯॥
ਅਕਾਲ ਪੁਰਖ ਬਾਚ ॥ ਚੌਪਈ ॥
ਮੈਂ ਅਪਨਾ ਸੁਤ ਤੋਹਿ ਨਿਵਾਜਾ ॥
ਪੰਥ ਪ੍ਰਚੁਰ ਕਰਬੇ ਕਉ ਸਾਜਾ ॥

ਜਾਹਿ ਤਹਾ ਤੈ ਧਰਮੁ ਚਲਾਏ ॥
ਕਬੁਧਿ ਕਰਨ ਤੇ ਲੋਕ ਹਟਾਇ ॥੨੯॥

ਕਬਿ ਬਾਚ ॥ਦੋਹਰਾ॥
ਠਾਢ ਭਯੋ ਮੈ ਜੋਰਿ ਕਰ, ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰਹੁ ਸਹਾਇ॥...

ਚੌਪਈ ॥
ਇਹ ਕਾਰਣਿ ਪ੍ਰਭ ਮੋਹਿ ਪਠਾਯੋ ॥
ਤਬ ਮੈ ਜਗਤ ਜਨਮ ਧਰਿ ਆਯੋ ॥
ਜਿਮ ਤਿਨ ਕਹੀ ਤਿਨੈ ਤਿਮ ਕਹਿ ਹੌਂ ॥
ਔਰ ਕਿਸੂ ਤੇ ਬੈਰ ਨ ਗਹਿ ਹੌਂ ॥੩੧॥
ਜੋ ਹਮ ਕੋ ਪਰਮੇਸਰ ਉਚਰਿ ਹੈਂ॥
ਤੇ ਸਭ ਨਰਕਿ ਕੁੰਡ ਮਹਿ ਪਰਿ ਹੈਂ॥
ਮੋ ਕੋ ਦਾਸ ਤਵਨ ਕਾ ਜਾਨੋ ॥
ਯਾ ਮੈ ਭੇਦ ਨ ਰੰਚ ਪਛਾਨੋ ॥੩੨॥
ਮੈ ਹੌਂ ਪਰਮ ਪੁਰਖ ਕੋ ਦਾਸਾ ॥
ਦੇਖਨ ਆਯੋ ਜਗਤ ਤਮਾਸਾ ॥
ਜੋ ਪ੍ਰਭ ਜਗਤਿ ਕਹਾ ਸੋ ਕਹਿ ਹੌਂ ॥
ਮ੍ਰਿਤ ਲੋਕ ਤੇ ਮੋਨ ਨ ਰਹਿ ਹੌਂ॥

ਨਰਾਜ ਛੰਦ ॥
ਕਹਿਯੋ ਪ੍ਰਭੁ ਸੋ ਭਾਖਿ ਹੋ॥ ਕਿਸੂ ਨ ਕਾਨ ਰਾਖ ਹੌਂ ॥
ਕਿਸੂ ਨ ਭੇਖ ਭੀਜ ਹੌਂ ॥ ਅਲੇਖ ਬੀਜ ਬੀਜ ਹੌਂ ॥੩੪॥
ਪਾਖਾਨ ਪੂਜ ਹੌਂ ਨਹੀ ॥ ਨ ਭੇਖ ਭੀਜ ਹੌਂ ਕਹੀਂ ॥
ਅਨੰਤ ਨਾਮੁ ਗਾਇ ਹੌਂ॥ ਪਰਮਪੁਰਖ ਪਾਇ ਹੌਂ ॥੩੫॥...
ਨ ਜਾਪ ਆਨ ਕੋ ਜਪੋਂ ॥ ਨ ਅਉਰ ਥਾਪਨਾ ਥਪੋਂ॥...
ਨ ਧਿਆਨ ਆਨ ਕੋ ਧਰੋਂ ॥ ਨ ਨਾਮ ਆਨ ਉਚਰੋਂ॥...
ਹਮ ਏਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨ ਪਕਰਿ ਪਛਾਰੋ ॥੪੨॥
ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥੪੩॥
ਅਵਰਨ ਕੀ ਆਸਾ ਕਿਛ ਨਾਹੀਂ ॥
ਏਕ ਆਸ ਧਰੋਂ ਮਨ ਮਾਹੀਂ ॥...
ਕਈ ਕੋਟਿ ਮਿਲਿ ਪੜਤ ਕੁਰਾਨਾ॥ ਬਾਚਤ ਕਿਤੇ ਪੁਰਾਨ ਅਜਾਨਾ॥
ਅੰਤ ਕਾਲ ਕੋਈ ਕਾਮ ਨਾ ਆਵਾ ॥

ਘਾਵ ਕਾਲ ਕਾਹੂ ਨ ਬਚਾਵਾ॥੪੮॥
ਕਿਉਂ ਨ ਜਪੋ ਤਾਂ ਕੋ ਤੁਮ ਭਾਈ॥ ਅੰਤ ਕਾਲ ਜੋ ਹੋਇ ਸਹਾਈ ॥
ਫੋਕਟ ਧਰਮ ਲਖੋ ਕਰ ਭਰਮਾ॥
ਇਨ ਤੇ ਸਰਤ ਨ ਕੋਈ ਕਰਮਾ॥੪੯॥
ਇਹ ਕਾਰਨ ਪ੍ਰਭ ਹਮੈ ਬਨਾਯੋ॥ ਭੇਦ ਭਾਖਿ ਇਹੁ ਲੋਕ ਪਠਾਯੋ ॥
ਜੋ ਤਿਨ ਕਹਾ ਸੁ ਸਭਨ ਉਚਰੋਂ॥
ਡਿੰਭ ਵਿੰਭ ਕਛੁ ਨੈਕ ਨ ਕਰੋਂ॥੫੦॥
ਸਮਝ ਲੇਹੁ ਸਭ ਜਨ ਮਨ ਮਾਹੀਂ ॥
ਡਿੰਭਨ ਮੈ ਪਰਮੇਸ਼ਰ ਨਾਹੀਂ ॥...
ਦੋਹਰਾ ॥ ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ ॥....
ਹਾਥਿ ਹਲਾਏ ਸੁਰਗ ਨ ਜਾਹੂ ॥
ਜੋ ਮਨੁ ਜੀਤ ਸਕਾ ਨਹੀਂ ਕਾਹੂ ॥੪੮॥

ਕਬਿ ਬਾਚ ਦੋਹਰਾ ॥

ਜੋ ਨਿਜ ਪ੍ਰਭ ਮੋ ਸੋ ਕਹਾ, ਸੋ ਕਹਿ ਹੋਂ ਜਗ ਮਾਹਿ ॥
ਜੋ ਤਿਹ ਪ੍ਰਭ ਕੋ ਧਿਆਇ ਹੈਂ, ਅੰਤ ਸੁਰਗ ਕੋ ਜਾਹਿ ॥੪੯॥
ਹਰਿ ਹਰਿ ਜਨ ਦੁਇ ਏਕ ਹੈ, ਬਿਬ ਬਿਚਾਰ ਕਿਛੁ ਨਾਹਿ ॥
ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ ॥੬੦॥
ਆਖ ਮੂੰਦਿ ਕੋਊ ਡਿੰਭ ਦਿਖਾਵੈ॥ ਆਂਧਰ ਕੀ ਪਦਵੀ ਕਹ ਪਾਵੈ॥
ਆਂਖਿ ਮੀਚ ਮਗ ਸੂਝ ਨ ਜਾਈ ॥
ਤਾਹਿ ਅਨੰਤ ਮਿਲੈ ਕਿਮ ਭਾਈ ॥੬੨॥
ਜਬ ਆਇਸੁ ਪ੍ਰਭ ਕੋ ਭਯੋ, ਜਨਮੁ ਧਰਾ ਜਗ ਆਇ ॥
ਅਬ ਮੈ ਕਥਾ ਸੰਛੇਪਤੇ, ਸਭਹੂੰ ਕਹਤ ਸੁਨਾਇ ॥੬੪॥

ਅਗੇ ਸਪਤਮੋਂ ਧਿਆਇ ਵਿਚ 'ਅਥਿ ਕਬਿ ਜਨਮ ਕਥਨੰ' ਦਾ ਪ੍ਰਸੰਗ ਹੈ।

ਚੌਪਈ ॥ ਮੁਰ ਪਿਤ ਪੂਰਬ ਕੀਯਸਿ ਪਯਾਨਾ ॥
ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥ ਜਬ ਹੀ ਜਾਤਿ ਤ੍ਰਿਬੇਣੀ ਭਏ॥
ਪੁੰਨ ਦਾਨ ਦਿਨ ਕਰਤ ਬਿਤਏ ॥੧॥
ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥
ਮੱਦ੍ਰ ਦੇਸ ਹਮਰ ਕੋ ਲੇ ਆਏ ॥
ਭਾਂਤਿ ਭਾਂਤਿ ਦਾਈਅਨ ਦੁਲਰਾਏ ॥ ੨ ॥
ਕੀਨੀ ਅਨਿਕ ਭਾਂਤਿ ਤਨ ਰੱਛਾ॥ ਦੀਨੀ ਭਾਂਤਿ ਭਾਂਤਿ ਕੀ ਸਿਛਾ॥
ਜਬ ਹਮ ਧਰਮ ਕਰਮ ਮੋ ਆਏ॥ ਦੇਵ ਲੋਕ ਤਬ ਪਿਤਾ ਸਿਧਾਏ॥
''ਅਥ ਰਾਜ ਸਾਜ ਕਥਨੰ''
ਰਾਜ ਸਾਜ ਹਮ ਪਰ ਜਬ ਆਯੋ॥ ਜਥਾ ਸਕਤ ਤਬ ਧਰਮ ਚਲਾਯੋ॥

ਹਾਂ, 'ਅਬ ਮੈਂ ਅਪਨੀ ਕਥਾ ਬਖਾਨੋ' ਤੋਂ ਪਹਿਲਾਂ ਪੰਜਵੇਂ ਧਿਆਇ ਦੇ ਅੰਤ ਵਿਚ 13 ਤੋਂ 16 ਅੰਕ ਵੀ ਵਿਸ਼ੇਸ਼ ਧਿਆਨ ਯੋਗ ਹਨ-

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤ ਇਤੀ ਜਿਨ ਕਰੀ ॥
ਸੀਸ ਦੀਆ ਪਰ ਸੀ ਨਾ ਉਚਰੀ॥੩॥
ਧਰਮ ਹੇਤ ਸਾਕਾ ਜਿਨਿ ਕੀਆ ॥
ਸੀਸ ਦੀਆ ਪਰ ਸਿਰਰੁ ਨਾ ਦੀਆ॥
ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹਿ ਆਵਤ ਲਾਜਾ॥
ਦੋਹਰਾ॥ ਠੀਕਰ ਫੋਰਿ ਦਲੀਸ ਸਿਰਿ, ਪ੍ਰਭ ਪੁਰ ਕੀਆ ਪਯਾਨ॥
ਤੇਗ ਬਹਾਦਰ ਸੀ ਕ੍ਰਿਆ, ਕਰੀ ਨਾ ਕਿਨਹੂੰ ਆਨ ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ॥

ਇਹ ਪੰਕਤੀਆਂ "ਅਬ ਮੈਂ ਅਪਨੀ ਕਥਾ ਬਖਾਨੋ" ਤੋਂ ਪਹਿਲਾਂ ਆਉਣ ਦਾ ਸਪਸ਼ਟ ਅਰਥ ਇਹ ਹੈ ਕਿ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਪ੍ਰਸੰਗ ਤੋਂ ਬਾਅਦ ਦਸਮੇਸ਼ ਜੀ ਆਪਣੀ ਕਥਾ ਸ਼ੁਰੂ ਕਰਦੇ ਹਨ। ਜੇ ਇਹ ਰਚਨਾ ਦਸਮੇਸ਼ ਜੀ ਦੀ ਨਹੀਂ ਤਾਂ ਕਿਹੜੇ ਕਵੀ ਦੀ ਹੈ? ਇਹ ਨਿਰਨਾ ਕਿੰਤੂ ਕਰਨ ਵਾਲੇ ਗਿਆਨੀ ਜੀ ਜਾਂ ਹੋਰ ਸਜਨਾਂ ਨੂੰ ਕਰਨਾ ਚਾਹੀਦਾ ਸੀ। ਸਿਰਫ਼ ਇਹ ਹੀ ਨਹੀਂ ਸਗੋਂ ਬਾਅਦ ਵਿਚ ਜੰਗਾਂ ਜੁਧਾਂ ਦਾ ਵਰਨਣ ਵੀ ਉਤਮ ਪੁਰਖ ਵਿਚ ਹੈ ਤਾਂ ਕੀ ਕੋਈ ਵੀ ਕਵੀ ਆਪਣੇ ਆਪ ਨੂੰ ਗੁਰੂ ਸਾਹਿਬ ਸਮਝ ਕੇ ਅਜਿਹੀ ਕਵਿਤਾ ਰਚ ਸਕਦਾ ਸੀ? ਅਤੇ ਕੀ ਭਾਈ ਮਨੀ ਸਿੰਘ ਵਰਗੇ ਅਨਿੰਨ ਤੇ ਵਿਦਵਾਨ ਸਿਖਾਂ ਤੋਂ ਇਹ ਗਲ ਗੁਝੀ ਰਹਿ ਸਕਦੀ ਸੀ? ਕਦਾਚਿਤ ਨਹੀਂ। ਉਪਰੋਕਤ ਰਚਨਾ ਵਿਚ ਥਾਂ ਪੁਰ ਥਾਂ ਉਤਮ ਪੁਰਖ ਵਿਚ ਕਥਾ ਦਾ ਵਰਨਣ ਹੈ, ਜਿਵੇਂ:-

1. ਅਬ ਮੈਂ ਅਪਨੀ ਕਥਾ ਬਖਾਨੋ ॥
   ਤਪ ਸਾਧਤ ਜ਼ਿਹ ਬਿਧ ਮੋਹਿ ਆਨੋ ॥
2. ਤਹ ਹਮ ਅਧਿਕ ਤਪਸਿਆ ਸਾਧੀ ॥
3. ਚਿਤ ਨ ਭਯੋ ਹਮਰੋ ਆਵਨ ਕਹ ॥
4. ਜਿਉਂ ਤਿਉਂ ਪ੍ਰਭ ਹਮ ਕੋ ਸਮਝਾਯੋ ॥
5. ਤਪ ਸਾਧਤ ਹਰਿ ਮੁਹਿ ਬੁਲਾਯੋ ॥
6. ਤਬ ਮੈਂ ਜਗਤ ਜਨਮ ਧਰ ਆਯੋ ॥
7. ਜੋ ਹਮ ਕੋ ਪ੍ਰਮੇਸਰ ਉਚਰ ਹੈ ॥

8. ਮੋ ਕਉ ਦਾਸ ਤਵਨ ਕਾ ਜਾਨੋ ॥
9. ਮੈਂ ਹੋਂ ਪਰਮ ਪੁਰਖ ਕੋ ਦਾਸਾ ॥
10. ਹਮ ਇਹ ਕਾਜ ਜਗਤ ਮੋ ਆਏ ॥
11. ਯਹੀ ਕਾਜ ਧਰਾ ਹਮ ਜਨਮੰ ॥
12. ਇਹ ਕਾਰਣ ਪ੍ਰਭ ਮੋਹਿ ਪਠਾਯੋ ॥
13. ਜੋ ਨਿਜ ਪ੍ਰਭ ਮੋ ਸੋ ਕਹਾ, ਸੋ ਕਹਿ ਹੋਂ ਜਗ ਮਾਹਿ ॥
14. ਅਬ ਮੈਂ ਕਥਾ ਸੰਛੇਪ ਤੇ ਸਭ ਹੂੰ ਕਹਤ ਸੁਨਾਇ ॥
15. ਮੁਰ ਪਿਤ ਪੂਰਬ ਕੀਯਸਿ ਪਯਾਨਾ ॥
16. ਤਹੀ ਪ੍ਰਕਾਸ਼ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ॥
17. ਮਦਰ ਦੇਸ ਹਮ ਕੋ ਲੇ ਆਏ ॥
18. ਜਬ ਹਮ ਧਰਮ ਕਰਮ ਮੋ ਆਏ ॥
ਦੇਵ ਲੋਕ ਤਬ ਪਿਤਾ ਸਿਧਾਏ ॥
19. ਰਾਜ ਸਾਜ ਹਮ ਪਰ ਜਬ ਆਯੋ ॥
ਜਥਾ ਸਕਤ ਤਬ ਧਰਮ ਚਲਾਯੋ ॥

ਇਨ੍ਹਾਂ ਪੰਕਤੀਆਂ ਤੋਂ ਸਪਸ਼ਟ ਹੈ ਕਿ ਇਨ੍ਹਾਂ ਦਾ ਸਬੰਧ ਗੁਰੂ ਸਾਹਿਬ ਦੇ ਆਪਣੇ ਜੀਵਨ ਨਾਲ ਹੈ? ਕੀ ਕੋਈ ਹੋਰ ਕਵੀ ਇਹ ਗਲ ਕਹਿ ਸਕਦਾ ਹੈ ਕਿ "ਤਹੀ ਪ੍ਰਕਾਸ਼ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥..."

ਫਿਰ ਹਜ਼ੂਰ ਨੇ ਸਪਤ ਸ੍ਰਿੰਗ ਨਾਮਕ ਜੋ ਸਥਾਨ ਦਸਿਆ ਹੈ ਉਹ ਸਾਰੀਆਂ ਨਿਸ਼ਾਨੀਆਂ ਸਹਿਤ ਮਿਲ ਗਿਆ ਹੈ, ਪਾਂਡੂਆਂ ਦਾ ਤਪ ਸਥਾਨ ਤੇ ਸਤ ਚੋਟੀਆਂ ਵਾਲਾ ਸਥਾਨ। ਤਾਂ ਫਿਰ ਕਿੰਤੂ ਕਰਨ ਦਾ ਸਥਾਨ ਕਿਥੇ ਹੈ? ਜਾਂ ਇਸ ਤੱਥ ਦੇ ਵਿਰੋਧੀ ਸਾਬਤ ਕਰਨ ਕਿ ਇਹ ਗਲ ਪਹਿਲਾਂ ਕਿਸੇ ਗਰੰਥ ਵਿਚ ਲਿਖੀ ਗਈ ਹੈ ਜਿਥੋਂ ਕਿ ਨਕਲ ਮਾਰੀ ਗਈ ਹੋਵੇ। ਹਜ਼ੂਰ ਦੇ ਜਨਮ ਲੈਣ ਤੋਂ ਬਾਅਦ ਦੀਆਂ ਘਟਨਾਵਾਂ ਤਾਂ ਇਤਿਹਾਸਕ ਤੌਰ ਤੇ ਸਿਧ ਹਨ, ਫਿਰ ਸਾਰਾ 'ਬਚਿਤ੍ਰ ਨਾਟਕ' ਕਿਸੇ ਸਾਕਤ ਕਵੀ ਦੀ ਕ੍ਰਿਤ ਕਿਵੇਂ ਹੋਇਆ? ਗਿਆਨੀ ਭਾਗ ਸਿੰਘ ਤਾਂ ਇਸ ਤਰ੍ਹਾਂ ਉਟਕੰਣ ਕਰਦੇ ਹਨ ਜਿਵੇਂ ਕਿ ਉਹ ਦੁਸ਼ਟ ਦਮਨ ਦੇ ਸਮਕਾਲੀ ਹੋਣ।

ਫਿਰ ਗੁਰੂ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਤੋਂ ਸਿਰਫ 43 ਸਾਲ ਮਗਰੋਂ ਲਿਖੇ ਗਏ ਗਰੰਥ "ਗੁਰੁ ਬਿਲਾਸ ਪਾਤਸ਼ਾਹੀ ੧੦" ਰਚਿਤ ਭਾਈ ਕੁਇਰ ਸਿੰਘ ਉਪਰੋਕਤ ਬਾਣੀ ਗੁਰੂ ਸਾਹਿਬ ਦੀ ਹੋਣ ਦਾ ਗਵਾਹੀ ਦਿੰਦਾ ਹੈ:-

ਬਾਰ ਬਾਰ ਅਤਿ ਹੋਤ ਪੁਕਾਰਾ॥ ਤਾਂ ਤੇ ਮਹਾਂ ਕਾਲ ਮਨ ਧਾਰਾ॥
ਮੋਰ ਅੰਸ਼ ਜੋ ਜਗ ਸਿਰ ਸੋਹੀ ॥

ਸਪਤਮ ਸੀਸ ਤਾਹ ਤਪ ਜੋਹੀ ॥੪੩॥
ਤਹ ਪਾਠ ਨਿਜ ਜਸ ਜੋ ਜਾਨੂ ॥
ਹੈ ਤਿਹ ਕਾਮ ਤਪੀ ਭਗਵਾਨੂ ॥
ਤਾਹ ਪੰਥ ਧਰ ਕਰ ਹੋ ਕਾਜੇ ॥
ਤੁਰਕ ਮਲੇਛ ਨਾਸ ਹਿਤ ਸਾਜੇ ॥੪੪॥
ਤਵ ਚਰਨਨ ਮਨ ਮੈ ਥਿਰ ਹੋਈ ॥
ਔਰ ਵਾਸਨਾ ਰਹੈ ਨਾ ਕੋਈ ॥੪੬॥

ਜੇ ਸਪਤ ਸ੍ਰਿੰਗ ਵਾਲੀ ਕਥਾ ਬਨਾਵਟੀ ਹੁੰਦੀ ਤਾਂ ਗੁਰੂ ਸਾਹਿਬ ਦੇ ਸਮਕਾਲੀ ਕਵੀ ਤੋਂ ਇਹ ਗਲ ਗੁਝੀ ਛਿਪੀ ਨਹੀਂ ਸੀ ਰਹਿ ਸਕਦੀ। ਉਹ ਇਸ ਬਾਰੇ ਜ਼ਰੂਰ ਕੋਈ ਨਾ ਕੋਈ ਸੰਕੇਤ ਦਿੰਦਾ। ਪਰ ਨਾ ਕੇਵਲ ਇਹ ਕਵੀ ਹੀ ਸਗੋਂ ਭਾਈ ਸੰਤੋਖ ਸਿੰਘ ਜੀ ਅਤੇ ਭਾਈ ਰਤਨ ਸਿੰਘ ਭੰਗੂ ਨੇ ਵੀ ਉਪਰੋਕਤ ਬਾਣੀ ਵਿਚੋਂ ਹਵਾਲੇ ਦਿਤੇ ਹਨ। ਇਹ ਸਾਰੇ ਇਸ ਬਾਣੀ ਨੂੰ ਗੁਰੂ ਕ੍ਰਿਤ ਸਮਝਦੇ ਰਹੇ ਹਨ। ਭਾਈ ਮਨੀ ਸਿੰਘ ਜੀ, 'ਗੁਰ ਬਿਲਾਸ' ਦੇ ਕਰਤਾ ਭਾਈ ਸੁਖਾ ਸਿੰਘ ਜੀ, ਗਿ. ਗਿਆਨ ਸਿੰਘ ਜੀ, ਮਿ. ਮੈਕਾਲਫ਼ ਅਤੇ ਕਨਿੰਘਮ ਨੇ ਵੀ ਉਕਤ ਰਚਨਾ ਦਾ ਹਵਾਲਾ ਦਿੱਤਾ ਹੈ ਫਿਰ ਕਿਸੇ ਗ਼ੈਰ ਸਿਖ ਦੀ ਗਵਾਹੀ ਵੀ 'ਦਸਮ ਗਰੰਥ' ਜਾਂ ਬਚਿਤ੍ਰ ਨਾਟਕ ਦੇ ਵਿਰੁਧ ਨਹੀਂ ਹੈ। ਸੰਪਾਦਨਾ ਵੇਲੇ, ਜੰਗੀ ਹਾਲਾਤ ਕਾਰਣ, ਸਾਰੀ ਗੁਰੂ ਕ੍ਰਿਤ ਰਚਨਾ ਉਪਲਬਧ ਨਾ ਹੋਣ ਕਰਕੇ ਅਤੇ ਬਾਣੀ ਦਾ ਉਤਾਰਾ ਕਰਨ ਲਗਿਆਂ ਲਿਖਾਰੀਆਂ ਪਾਸੋਂ ਅਗੇ ਪਿਛੇ ਕੋਈ ਗਲ ਹੋਣੀ ਤਾਂ ਮੰਨੀ ਜਾ ਸਕਦੀ ਹੈ ਪਰ ਇਸ ਤਰ੍ਹਾਂ ਸਾਰੀ ਰਚਨਾ ਤੋਂ ਮੁਨਕਰ ਹੋਣਾ ਬੇਮੁਖਤਾ ਨਹੀਂ ਤਾਂ ਹੋਰ ਕੀ ਹੈ?

ਜੇ ਗਿਆਨੀ ਭਾਗ ਸਿੰਘ ਦੀ ਪ੍ਰਸੰਸਾ ਕਰਨ ਵਾਲੇ ਸਜਣਾਂ ਨੇ ਇਨ੍ਹਾਂ ਦੀ ਹੀ ਪੁਸਤਕ 'ਗੁਰਮਤ ਦਰਸ਼ਨ' ਦਾ ਅਧਿਐਨ ਕੀਤਾ ਹੁੰਦਾ ਤਾਂ ਉਹ ਹੇਮਕੁੰਟ ਤੀਰਥ ਨੂੰ ਕੁਫ਼ਰ ਨਾ ਲਿਖਦੇ ਕਿਉਂਕਿ ਇਸੇ ਹੇਮਕੁੰਟ ਦਾ ਜ਼ਿਕਰ ਗਿਆਨੀ ਭਾਗ ਸਿੰਘ ਨੇ ਉਸ ਪੁਸਤਕ ਵਿਚ ਸ਼ਿਵਰਾਮ ਦਾਸ ਉਦਾਸੀ ਨੂੰ ਸੰਬੋਧਨ ਕਰਦੇ ਹੋਏ ਬੜੇ ਮਾਣ ਨਾਲ ਇੰਜ ਵਰਨਣ ਕੀਤਾ ਸੀ-

'ਹੇਮ ਕੁੰਡੋਂ' ਆਇਆ ਗੁਰੂ ਸਾਜਿਆ ਅਕਾਲ ਦਾ ਜੋ,
ਜਿਹਦੀ ਓਟ ਸਗੋਂ ਦੇਵੀ ਦੇਵਤਿਆ ਤਕਾਈ ਏ।
ਬਿਨਾ ਕਰਤਾਰ ਦੇਵੀ ਦੇਵਤਿਆਂ ਨੂੰ ਪੂਜਣੇ ਤੋਂ,
ਜਿਹਦੀ ਮੁਖਵਾਕ ਬਾਣੀ ਦੇਂਵਦੀ ਦੁਹਾਈ ਏ।

ਤੁਸੀ ਕਹੋ ਮਹਾਤਮਾ ਜੀ ਪੂਜ਼ਿਆ ਗਣੇਸ਼ ਉਸ,
ਨਾਲੇ ਕਹਵੋ ਉਸ ਦੇਵੀ ਕਾਲਕਾ ਮਨਾਈ ਏ।
'ਭਾਗ' ਤਾਂਈ ਜਾਪਦਾ ਏ ਏਸ ਗਲੋਂ ਆਪ ਦੀ,
ਪਾਪ ਭਰੀ ਬੇੜੀ ਹੁਣ ਡੁਬਣੇ ਤੇ ਆਈ ਏ ।

ਉਪ੍ਰੋਕਤ ਕਵਿਤਾ ਦੀ ਹੋਂਦ ਵਿਚ ਪਾਠਕ ਜਨ, ਗਿਆਨੀ ਜੀ ਤੋਂ ਪੁਛਦੇ ਹਨ ਕਿ ਕੀ ਜਿਸ ਵੇਲੇ ਇਹ ਕਵਿਤਾ ਲਿਖੀ ਗਈ ਉਸ ਵੇਲੇ ਹੇਮ ਕੁੰਟ ਤੀਰਥ ਸੀ ਅਤੇ ਹੁਣ ਨਹੀਂ ਰਿਹਾ, ਇਹ ਕਿਉਂ? ਅਸਲ ਵਿਚ ਹੇਮ ਕੁੰਟ ਦੀ ਸਥਿਤੀ ਅਤੇ ਇਤਿਹਾਸਕ ਤੇ ਧਾਰਮਿਕ ਮਹਾਨਤਾ ਵਿਚ ਕੋਈ ਫਰਕ ਨਹੀਂ ਪਿਆ। ਜੇ ਕੋਈ ਫ਼ਰਕ ਪਿਆ ਹੈ ਤਾਂ ਉਹ ਇਹ ਕਿ ਗਿਆਨੀ ਜੀ ਵਿਚ ਅਸ਼ਰਧਕ ਬ੍ਰਿਤੀ ਆ ਵੱੜੀ ਹੈ ਜ਼ਿਸ ਨਾਲ ਉਨ੍ਹਾਂ ਦਾ ਪਹਿਲਾ ਖ਼ਿਆਲ ਉਲਟ ਪੁਲਟ ਹੋ ਗਿਆ ਹੈ। ਹੁਣ ਤਾਂ ਉਨ੍ਹਾਂ ਦੀ ਆਪਣੀ ਕਹੀ ਹੋਈ ਗਲ ਕਿ 'ਭਾਗ ਤਾਂਈ ਜਾਪਦਾ ਏ ਏਸ ਗਲੋਂ ਆਪ ਦੀ, ਪਾਪ ਭਰੀ ਬੇੜੀ ਹੁਣ ਡੁਬਣ ਤੇ ਆਈ ਏ' ਆਪ ਦੇ ਆਪਣੇ ਉਪਰ ਹੀ ਠੀਕ ਢੁਕ ਰਹੀ ਹੈ।

ਜਿਨ੍ਹਾਂ ਪ੍ਰਸੰਸਾਕਾਰਾਂ ਅਤੇ ਭੂਮਿਕਾ ਲੇਖਕਾਂ ਨੇ ਗਿਆਨੀ ਜੀ ਦੀ ਫੋਕੀ ਵਡਿਆਈ ਕੀਤੀ ਹੈ, ਉਹ ਆਪਣੇ ਅੰਦਰ ਝਾਤ ਮਾਰ ਕੇ ਦਸਣ ਕਿ ਉਨ੍ਹਾਂ ਨੂੰ ਇਹ ਗਲ ਕਹਿ ਕੇ ਕਿਤਨੀ ਕੁ ਆਤਮਕ ਸ਼ਾਂਤੀ ਮਿਲੀ ਹੈ ਅਤੇ ਪੰਥ ਦਾ ਕੀ ਸੰਵਰਿਆ ਹੈ? ਪ੍ਰੋ. ਜਗਜੀਤ ਸਿੰਘ ਜੀ ਨੇ ਇਕ ਗੁਰਸਿਖ ਪਾਸ ਇਹ ਗਲ ਮੰਨੀ ਹੈ ਕਿ 'ਦਸਮ ਗਰੰਥ ਨਿਰਣੈ' ਪ੍ਰਕਾਸ਼ਤ ਕਰਵਾਉਣ ਵਿਚ ਕਾਹਲੀ ਕੀਤੀ ਗਈ ਹੈ। ਕੁਝ ਵੀ ਹੋਵੇ ਸਿਖੀ ਭਾਵਨਾ ਵਾਲੇ ਨਿਰਪਖ ਜੀਉੜੇ ਅੰਦਰ ਹੋਰ ਸਿਖਾਂ ਉਤੇ ਪਿਆ ਪ੍ਰਤੀ ਕਰਮ ਵੇਖ ਕੇ ਆਪਣੀ ਗਲਤੀ ਦਾ ਅਹਿਸਾਸ ਤਾਂ ਜਰੂਰ ਹੁੰਦਾ ਹੈ ਪਰ 'ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈਂ ਖੇਤ'। ਜੇ ਉਪਰੋਕਤ ਵੀਰ ਗਿਆਨੀ ਜੀ ਦੀ ਪੁਸਤਕ 'ਗੁਰਮਤਿ ਦਰਸ਼ਨ' ਪੜ੍ਹ ਲੈਂਦੇ ਤਾਂ ਅੰਨ੍ਹੇ ਵਾਹ ਹੀ 'ਦਸਮ ਗਰੰਥ ਨਿਰਣੈ' ਦੇ ਆਧਾਰ ਤੇ ਆਪਣੀ ਰਾਇ ਪੱਕੀ ਨਾ ਕਰਦੇ।

ਜਿਥੋਂ ਤਕ ਤੀਰਥਾਂ ਦਾ ਸਬੰਧ ਹੈ ਗੁਰਮਤਿ ਵਿਚ ਫੋਕਟ ਤੀਰਥ, ਇਸ਼ਨਾਨ ਸੰਜਮ, ਸਾਧਨ, ਕਰਮ ਕਾਂਡ ਆਦਿ ਵਿਵਰਜਿਤ ਹਨ, ਪਰ-

ਜਿਥੇ ਜਾਇ ਬਹੈ ਮੇਰਾ ਸਤਿਗੁਰੂ,
ਸੋ ਥਾਨ ਸੁਹਾਵਾ ਰਾਮ ਰਾਜੇ ॥

ਗੁਰਸਿਖੀਂ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ॥

[ਪੰਨਾ ੪੫੦

ਅਨੁਸਾਰ ਹਰ ਉਹ ਥਾਂ ਜਿਥੇ ਸਤਿਗੁਰੂ ਨੇ ਚਰਨ ਪਾਏ ਹਨ ਸਾਡੇ ਵਾਸਤੇ ਪੂਜਨੀਕ ਹਨ ਜਿਵੇਂ ਕਿ ਸ੍ਰੀ ਅੰਮ੍ਰਿਤਸਰ ਸਾਹਿਬ, ਅਨੰਦਪੁਰ ਸਾਹਿਬ, ਪਟਨਾ ਸਾਹਿਬ, ਹਜ਼ੂਰ ਸਾਹਿਬ ਅਤੇ ਹੋਰ ਗੁਰ ਅਸਥਾਨ। ਜੇ ਕੋਈ ਸਜਣ ਇਹ ਵਿਸ਼ਵਾਸ਼ ਕਰਦਾ ਹੋਵੇ ਕਿ ਕੇਵਲ ਇਨ੍ਹਾਂ ਤੀਰਥਾਂ ਦੀ ਯਾਤਰਾ ਨਾਲ ਹੀ ਜਨਮ ਮਰਨ ਕਟਿਆ ਜਾਵੇਗਾ ਤਾਂ ਉਹ ਬਹੁਤ ਭੁਲੇਖੇ ਵਿਚ ਹੈ ਕਿਉਂਕਿ ਗੁਰਮਤ ਵਿਚ-

ਤੀਰਥ ਹਮਰਾ ਹਰਿ ਕੋ ਨਾਮੁ ॥
ਗੁਰਿ ਉਪਦੇਸਿਆ ਤਤੁ ਗਿਆਨੁ ॥ [ਪੰਨਾ ੧੧੪੨

ਸਿਧਾਂਤ ਹੀ ਪਰਵਾਨ ਹੈ। ਪਰ ਜਦੋਂ ਗੁਰੂ ਸਾਹਿਬਾਨ ਨਾਲ ਸਬੰਧਤ ਸਥਾਨਾਂ ਦੀ ਯਾਤਰਾ ਕਰਕੇ ਮਨ ਵਿਚ ਪ੍ਰੇਮ ਤੇ ਸ਼ਰਧਾ ਪੈਦਾ ਹੁੰਦੀ ਹੈ ਤਾਂ ਇਸ ਦਾ ਲਾਭ ਹੀ ਲਾਭ ਹੈ, ਘਾਟਾ ਤਾਂ ਕੋਈ ਨਹੀਂ। ਪ੍ਰੇਮ ਤੇ ਸ਼ਰਧਾ ਸਹਿਤ ਕੀਤਾ ਕੋਈ ਕੰਮ ਅਯੋਗ ਨਹੀਂ, ਵਿਖਾਵੇ ਲਾਲਚ ਜਾਂ ਪਖੰਡ ਕਰਕੇ ਕੀਤਾ ਕੰਮ ਅਯੋਗ ਹੈ। ਪਾਤਿਸ਼ਾਹੀ ੧੦ ਦਾ ਹੁਕਮ ਹੈ-

"ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ॥"

ਅਤੇ ਇਸ ਆਦੇਸ਼ ਨੂੰ ਗ੍ਰਹਿਣ ਕਰਨਾ ਹੀ ਸਿਖਾਂ ਸ਼ਰਧਾਲੂਆਂ ਦਾ ਫਰਜ਼ ਹੈ।

ਕਿਸੇ ਸਿੱਖ ਨੂੰ ਰੋਸ ਨਾ ਹੁੰਦਾ ਜੇ ਗਿਆਨੀ ਜੀ ਉਸ ਤੀਰਥ ਯਾਤਰਾ ਦੀ ਸਮੁਚੇ ਤੌਰ ਤੇ ਵਿਰੋਧਤਾ ਕਰਦੇ ਜੋ ਕੇਵਲ ਵਿਖਾਵੇ ਦੇ ਆਧਾਰ ਤੇ ਹੀ ਕੀਤੀ ਜਾਂਦੀ ਹੈ, ਸਥਾਨ ਭਾਵੇਂ ਕੋਈ ਵੀ ਕਿਉਂ ਨਾ ਹੋਵੇ। ਰੋਸ ਤਾਂ ਇਕ ਮਹਾਨ ਸਥਾਨ ਦੀ ਹੋਂਦ ਤੋਂ ਮੁਕਰਨ ਦਾ ਹੈ। ਇਹ ਤਾਂ ਆਪ ਕੁਰਾਹੇ ਪੈ ਕੇ ਲੋਕਾਂ ਨੂੰ ਕੁਰਾਹੇ ਪਾਣ ਵਾਲੀ ਗਲ ਹੈ।

ਪ੍ਰੋ. ਜਗਜੀਤ ਸਿੰਘ ਨੇ ਭੂਮਕਾ ਵਿਚ ਲਿਖਿਆ ਹੈ ਕਿ ਹੋਰ ਲੇਖਾਂ ਦੀ ਤਰ੍ਹਾਂ ਇਸ ਲੇਖ ਦਾ ਸਰੋਤ ਵੀ 'ਸਚ ਕੀ ਬਾਣੀ' ਹੈ। ਇਹ ਕਹਿਣਾ ਹੀ ਆਪਣੇ ਆਪ ਵਿਚ ਇਕ ਕੁਫ਼ਰ ਹੈ। ਜਿਸ ਮਨੁੱਖ ਦੀ ਆਪਣੀ ਬਿਰਤੀ ਹੀ ਸਥਿਰ ਨਹੀਂ, ਡਾਵਾਂਡੋਲ ਹੈ ਕਲ ਹੋਰ ਸੀ, ਅਜ ਹੋਰ ਹੈ, ਉਸ ਦਾ ਸ਼ਰੋਤ 'ਸਚ ਕੀ ਬਾਣੀ' ਕਿਵੇਂ ਹੋ ਸਕਦੀ ਹੈ? ਪਾਠਕਾਂ ਸਾਹਮਣੇ ਜਦੋਂ "ਸਚ ਕੀ ਬਾਣੀ ਨਾਨਕ ਆਖੇ, ਸਚ ਸੁਣਾਇਸੀ ਸਚ ਕੀ ਬੇਲਾ" (ਪੰਨਾ 723) ਤਾਂ

ਉਹ ਇਹੀ ਸਮਝਣਗੇ ਕਿ ਗਿਆਨੀ ਜੀ ਰਚਨਾ ਨੂੰ ਗੁਰੂ ਸਾਹਿਬ ਦੀ ਸ਼ਬਦਾਵਲੀ 'ਸਚ ਕੀ ਬਾਣੀ' ਨਾਲ ਵਡੀਰਿਆ ਜਾ ਰਿਹਾ ਹੈ। ਇਸ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਗਿਆਨੀ ਜੀ ਦੀ ਲੇਖਣੀ ਵਿਚ ਇਤਿਹਾਸਕ ਸਬੂਤਾਂ ਦੀ ਅਣਹੋਂਦ ਹੈ। ਅਜਿਹੀ ਵਿਚਾਰਧਾਰਾ ਤੇ ਲੇਖਣੀ ਦਾ ਕਾਇਲ ਕੋਈ ਪ੍ਰੋਫੈਸਰ ਸਾਹਿਬ ਵਰਗਾ ਮੂਰਖ ਸਿਖ "ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰ" (ਪੰਨਾ ੧੪੦) ਹੀ ਹੋ ਸਕਦਾ ਹੈ। ਬਾਕੀ ਸ਼ਰਧਾਲੂ ਗੁਰਸਿਖ ਤਾਂ ਭਾਉ-ਭਾਵਨੀ ਸਹਿਤ ਹੇਮ ਕੁੰਟ ਦੇ ਦਰਸ਼ਨਾਂ ਹਿਤ ਨਾਮ ਜਪਦੇ, ਸੇਵਾ ਕਰਦੇ ਵਹੀਰਾਂ ਪਾਈ ਰਖਦੇ ਹਨ। ਜੋ ਮਨੁੱਖ ਉਨ੍ਹਾਂ ਦਾ ਮਖੌਲ ਉਡਾਂਦੇ ਹਨ, ਉਨ੍ਹਾਂ ਉਤੇ ਭਗਤ ਕਬੀਰ ਜੀ ਦੇ ਹੇਠ ਲਿਖੇ ਬਚਨ ਬੜੇ ਢੁਕਵੇਂ ਹਨ:-

ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭਿ ਕੀਏ ਭਗਤਿ ਤੇ ਬਾਹਜ,
ਤਿਨ ਤੇ ਸਦਾ ਡਰਾਨੇ ਰਹੀਐ ॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥...
ਅਵਰਨ ਹਸਤ ਆਪ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥ [ਪੰਨਾ ੩੩੨

ਗੁਰਮਤਿ ਪ੍ਰਚਾਰਕਾਂ ਦਾ ਕੰਮ ਹੈ ਸਚ ਧਰਮ ਬਾਰੇ ਸ਼ਰਧਾ ਪੈਦਾ ਕਰਨੀ, ਨਾ ਕਿ ਲੋਕਾਂ ਨੂੰ ਅਸ਼ਰਧਕ ਬਣਾਉਣਾ। ਸਚ ਪੁਛੋ ਤਾਂ ਇਸ ਤਰ੍ਹਾਂ ਦੀਆਂ ਪੁਸਤਕਾਂ ਲਿਖਣ ਵਾਲਿਆਂ ਦੇ ਵੀ ਕੀ ਵਸ ਹੈ-

ਜਿਸ ਨੋ ਆਪਿ ਖੁਆਏ ਕਰਤਾ,
ਖੁਸਿ ਲਏ ਚੰਗਿਆਈ ॥ [ਪੰਨਾ ੪੧੭

## ਕਿੰਤੂ ਨੰਬਰ 2

ਉਜੈਨ ਵਿਚ ਉਪਰ ਦਸੇ ਮਹਾਂ ਕਾਲ ਦਾ ਮੰਦਰ ਵੀ ਹੈ। ਅਵਸ਼ ਮੰਨਣਾ ਪਵੇਗਾ ਕਿ ਸਾਕਤ ਕਵੀ ਵਲੋਂ ਉਤੇ ਦਰਸਾਇਆ ਮਹਾਂ ਕਾਲ ਦਾ ਸਰੂਪ ਅਕਾਲ ਪੁਰਖ ਦਾ ਲਖਾਇਕ ਨਹੀਂ ਹੋ ਸਕਦਾ ਅਤੇ ਲੱਛਣਾਂ ਬ੍ਰਿਤੀ ਦੁਆਰਾ ਅਥਵਾ ਹੋਰ ਕਿਸੇ ਅੰਤਰੀਵ ਦਾ ਆਸਰਾ ਲੈ ਕੇ ਇਸ ਦਾ ਅਰਥ ਅਕਾਲ ਪੁਰਖੀ ਵੈਰਾਟ ਸਰੂਪ ਨਹੀਂ ਕੀਤਾ ਜਾ ਸਕਦਾ ਹੈ ਕਿਉਂਕਿ ਉਤੇ ਲਿਖੇ ਅਨੁਸਾਰ ਕਵੀ ਕਲਪਤ ਮਹਾਂ ਕਾਲ ਦੇ ਚਾਰ ਹਥਾਂ ਵਿਚ ਧਨੁਖ ਤਲਵਾਰ, ਗਦਾ ਤੇ ਫਾਹੀ ਹੈ। ਸਿਰ ਉਤੇ ਜੂੜਾ, ਲੰਮੀਆਂ ਲੰਮੀਆਂ ਦਾੜ੍ਹਾਂ ਅਤੇ ਵੱਡੀਆਂ ਵੱਡੀਆਂ ਲਾਲ ਅਖਾਂ ਹਨ। ਸ਼ਰਾਬ ਪੀ ਕੇ ਸ਼ੇਰ ਦੇ

ਬੱਚੇ ਵਾਂਗ ਭੱਭਕਦਾ ਹੈ।

ਸਮਾਧਾਨ-

ਕੀ ਹੋਇਆ ਜੇ ਉਜੈਨ ਦੇ ਇਕ ਮੰਦਰ ਵਿਚ ਮਹਾਕਾਲ ਦੇਵਤੇ ਦੀ ਮੂਰਤੀ ਸਥਾਪਤ ਹੈ। ਚਿਤਰ ਪੂਜਕ ਤੇ ਬੁਤ ਪ੍ਰਸਤ ਲੋਕ ਕਈ ਤਰ੍ਹਾਂ ਦੇ ਚਿਤਰ ਅਤੇ ਬੁਤ ਮੰਦਰਾਂ ਵਿਚ ਸਥਾਪਿਤ ਕਰਨ ਦੇ ਆਦੀ ਹਨ। ਮੁੜ ਮੁੜ ਕੇ ਮਹਾਂ ਕਾਲ ਦੇ ਭਿਆਨਕ ਰੂਪ ਨੂੰ ਇਕ ਦੇਵਤੇ ਦਾ ਰੂਪ ਦਰਸਾ ਕੇ ਪਾਠਕਾਂ ਨੂੰ ਚਕਰ ਵਿਚ ਪਾਉਣਾ ਗਿਆਨੀ ਜੀ ਦੀ ਕੋਝੀ ਚਾਲ ਹੈ। ਕੀ ਜਿਹੜਾ ਪ੍ਰਭੂ ਸੰਸਾਰ ਦਾ ਕਰਤਾ ਹੈ, ਉਸ ਤੇ ਕੋਈ ਪਾਬੰਦੀ ਗਿਆਨੀ ਜੀ ਨੇ ਲਾਈ ਹੈ ਕਿ ਉਹ ਵਿਰਾਟ ਦਾ ਭਿਆਨਕ ਰੂਪ ਨਹੀਂ ਧਾਰ ਸਕਦਾ। ਜਦੋਂ ਸਾਰਾ ਬ੍ਰਹਿਮੰਡ ਉਸ ਦੀ ਰਚਨਾ ਹੈ ਤਾਂ ਕੀ ਸਾਹਿਬਾਂ ਦਾ ਵਰਨਣ ਰੁਦਰ ਸਵਰੂਪ ਉਹ ਧਾਰਨ ਨਹੀਂ ਕਰ ਸਕਦਾ? ਕੀ ਦੂਜੇ ਸ਼ਬਦਾਂ ਵਿਚ ਗਿਆਨੀ ਜੀ ਉਸ ਦੇ ਸਰਬ-ਸਮਰਥ ਹੋਣ ਤੇ ਸ਼ੱਕ ਕਰਕੇ ਘੋਰ ਬੇਇਤਬਾਰੀ ਨਹੀਂ ਪ੍ਰਗਟ ਕਰ ਰਹੇ?

ਇਸੇ ਤਰ੍ਹਾਂ ਮਧ ਭਾਰਤ ਦੇ ਜਿਲੇ ਨੀਮਾੜ ਵਿਚ ਨਰਮਦਾ ਨਦੀ ਦੇ ਮਾਧਾਤਾ ਟਾਪੂ (ਦੀਪ) ਵਿਚ ਓਅੰਕਾਰ ਨਾਮ ਦਾ ਇਕ ਵਡਾ ਪ੍ਰਸਿਧ ਹਿੰਦੂ ਮੰਦਿਰ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਇਸੇ ਥਾਂ 'ਓਅੰਕਾਰ' ਬਾਣੀ ਉਚਾਰਨ ਕੀਤੀ (ਪੰਨਾ 924)। ਤਾਂ ਕੀ ਇਸ ਮੰਦਿਰ ਨਾਲ ਇਸ ਬਾਣੀ ਦੀ ਪ੍ਰਮਾਣਿਕਤਾ ਵਿਚ ਕੋਈ ਫ਼ਰਕ ਪਇਆ ਹੈ?

ਜਿਥੋਂ ਤੱਕ ਗੁਰੂ ਸਾਹਿਬਾਂ ਦੇ ਵਰਣਿਤ ਮਹਾਂ ਕਾਲ ਦਾ ਸਬੰਧ ਹੈ ਉਹ ਤਾਂ ਸਪਸ਼ਟ ਹੀ 'ਸਭ ਕੋ ਕਾਲ ਸਭਨ ਕੋ ਕਰਤਾ' ਹੈ- 'ਓਇ ਪਰਮ ਪੁਰਖ ਦੇਵਾਧਿ ਦੇਵ' ਹੈ। ਫਿਰ ਵੀ ਗਿਆਨੀ ਜੀ ਜਾਣ ਬੁਝ ਕੇ ਅਜਿਹੇ 'ਮਹਾਂਕਾਲ' ਨੂੰ ਸਾਕਤਾ ਦਾ ਮਹਾਂ ਕਾਲ ਦੇਵਤਾ ਸਿਧ ਕਰਨ ਤਾਂ ਉਨ੍ਹਾਂ ਦੀ ਮਰਜ਼ੀ ਪਰ ਸਚਾਈ ਦੇ ਸਾਹਮਣੇ ਮੂੰਹ ਦੀ ਜ਼ਰੂਰ ਖਾਣੀ ਪਏਗੀ। ਗਿਆਨੀ ਜੀ ਆਪ 'ਅਕਾਲ ਉਸਤਤਿ' ਨੂੰ ਦਸਮੇਸ਼ ਕ੍ਰਿਤ ਮੰਨਦੇ ਹਨ ਉਸ ਵਿਚ ਵੀ ਹਜ਼ੂਰ ਫੁਰਮਾਉਂਦੇ ਹਨ:-

ਕਹੂੰ ਗੀਤ ਨਾਦ ਕੇ ਨਿਦਾਨ ਕੋ ਬਤਾਵਤ ਹੋ,<br>
ਕਹੂੰ ਨ੍ਰਿਤਕਾਰੀ ਚਿਤ੍ਰਕਾਰੀ ਕੇ ਨਿਧਾਨ ਹੋ ।<br>
ਕਤ ਹੂੰ ਪਯੂਖ ਹੁਇ ਕੇ ਪੀਵਤ ਪਿਵਾਵਤ ਹੋ,<br>
ਕਤ ਹੂੰ ਮਯੂਖ ਉਖ ਕਹੂੰ ਮਦ ਪਾਨ ਹੋ।

ਹੁਣ ਇਸ ਬਾਰੇ ਗਿਆਨੀ ਜੀ ਕੀ ਕਹਿਣਗੇ? ਅਸਲ ਵਿਚ ਵਾਹਿਗੁਰੂ ਦੇ ਰੂਪਾਂ ਰੰਗਾਂ ਨੂੰ ਜਾਣਨਾ ਬੁਧੀ ਦਾ ਕੰਮ ਨਹੀਂ, ਇਹ ਤਾਂ ਅਨੁਭਵ ਪ੍ਰਕਾਸ਼ ਹੈ ਜਿਸ ਵਿਚ "ਏਕ ਰੂਪ ਅਨੇਕ ਦਰਸ਼ਨ, ਕੀਨ ਰੂਪ ਅਨੇਕ ॥ ਖੇਲ ਖੇਲ ਅਖੇਲ ਖੇਲਨ, ਅੰਤ ਕੋ ਫਿਰ ਏਕ" ਵਾਲੀ ਖੇਡ ਵਰਤ ਰਹੀ ਹੈ। ਜੇ ਇਹ ਭਾਵਨਾ ਦ੍ਰਿੜ੍ਹ ਹੋ ਜਾਵੇ ਤਾਂ ਹੀ ਅਦਭੁਤ ਸਰੂਪ ਦਾ ਰਸ ਮਾਣਿਆ ਜਾ ਸਕਦਾ ਹੈ। ਇਸ ਗੁਹਝ ਭੇਦ ਨੂੰ ਨਾਮ ਰੰਗ ਵਿਚ ਰੰਗੇ ਹੋਏ, ਇਕ ਮਿਕ ਹੋਏ "ਬ੍ਰਹਮ ਮਹਿ ਜਨੁ, ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪ ਨਹੀ ਕਛੁ ਭਰਮ॥" ਵਾਲੀ ਸਥਿਤੀ ਤੇ ਪੁਜੇ ਹੋਏ ਬ੍ਰਹਮ ਬੇਤੇ ਹੀ ਜਾਣ ਸਕਦੇ ਹਨ। ਇਸ ਵਿਸ਼ੇ ਤੇ ਚੁੰਚ ਗਿਆਨੀਆਂ ਦੀ ਦਾਲ ਨਹੀਂ ਗਲਦੀ ਕਿਉਂਕਿ ਉਹ ਇਲਮ ਦੇ ਧਨੀ ਪਰ ਅਮਲ ਤੋਂ ਸਖਣੇ ਹੁੰਦੇ ਹਨ। ਫਿਰ ਅਕਾਲ ਪੁਰਖ ਦਾ ਭਿਆਨਕ ਰੂਪ ਜੋ ਗੁਰਬਾਣੀ ਵਿਚ ਵੀ ਵਰਣਿਤ ਹੈ, ਇਸ ਬਾਰੇ ਕੀ ਕਹੋਗੇ?:-

ਲਟ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥
(ਭੈਰਉ ਕਬੀਰ ਜੀ)

ਕਿੰਤੂ ਨੰਬਰ 3-

...ਹਿਮਾਲਾ ਜਿਡੇ ਵਡੇ ਝੂਠ ਨੂੰ ਅੰਜਾਣ ਸ਼ਰਧਾਲੂ ਤਾਂ ਕਿਤੇ ਰਹੇ ਚੰਗੀਆਂ ਚੰਗੀਆਂ ਸੂਝਵਾਨ ਵਿਅਕਤੀਆਂ ਨੇ ਵੀ ਸੱਚ ਸਮਝ ਕੇ ਹੇਮਕੁੰਟ ਨੂੰ ਦਸਮੇਸ਼ ਜੀ ਦਾ ਤਪ ਸਥਾਨ ਨਿਸਚੇ ਕਰ ਲਿਆ। ਜਿਸ ਦੇ ਕਈ ਇਕ ਕਾਰਣਾਂ ਵਿਚੋਂ ਇਹ ਭੀ ਇਕ ਠੋਸ ਕਾਰਣ ਹੈ ਕਿ ਸੂਰਜ ਪ੍ਰਕਾਸ਼ ਦੇ ਕਰਤਾ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਵਰਗੇ ਮਹਾਨ ਵਿਅਕਤੀ ਨੇ ਵੀ ਦੁਸ਼ਟ ਦਮਨ ਦਾ ਪਿਛੋਕੜ (ਅਖਉਤੀ ਦੁਸ਼ਟ ਦਮਨ ਅਤੇ ਅਖਉਤੀ ਹੀ ਪਿਛੋਕੜ) ਦਰਸਾਉਣ ਹਿਤ ਕਵਿਤਾ ਦੇ ਲੋਰ ਅੰਦਰ ਉਚੀਆਂ ਉਚੀਆਂ ਉਡਾਰੀਆਂ ਲਾ ਕੇ ਉਪਰੋਕਤ ਹਿਮਾਲਾ ਜਿਡੇ ਕੋਰੇ ਝੂਠ ਨੂੰ ਸਗੋਂ ਹੋਰ ਵੀ ਚਾਰ ਚੰਨ ਲਾ ਦਿਤੇ।

ਸਮਾਧਾਨ-

ਭਾਈ ਸੰਤੋਖ ਸਿੰਘ ਜੀ ਨੇ ਗੁਰੂ ਇਤਿਹਾਸ ਲਿਖਣ ਵੇਲੇ ਉਪਲਬਧ ਗ੍ਰੰਥਾਂ ਤੋਂ ਬਿਨਾ ਸੁਣੀਆਂ ਸੁਣਾਈਆਂ ਗਲਾਂ, ਕੁਝ ਕਲਪਨਾ, ਕੁਝ ਅਨੁਭਵ ਆਦਿ ਸਾਰੇ ਤੱਤ ਰਲਾ ਲਏ ਸਨ। ਇਹ ਠੀਕ ਹੈ ਕਿ ਉਨ੍ਹਾਂ ਨੇ ਕੁਝ ਥਾਵਾਂ ਤੇ ਕੁਝ ਗਲਾਂ ਵਧਾ ਚੜ੍ਹਾ ਕੇ ਲਿਖੀਆਂ ਪਰ ਇਸ ਦਾ ਕਦਾਚਿਤ ਇਹ ਅਰਥ ਨਹੀਂ ਕਿ ਉਨ੍ਹਾਂ ਦੀ ਲਿਖਤ ਦਾ ਕੋਈ ਸਿਰ ਪੈਰ ਹੀ ਨਹੀਂ। ਮਹਾਂ ਕਵੀ ਜੀ

ਨੇ ਇਸ ਸਬੰਧੀ ਮਿਥਿਹਾਸ ਤੋਂ ਕਥਾ ਲੈ ਕੇ ਆਪਣੀ ਕਲਪਨਾ ਦੀ ਰੰਗਣ ਵਿਚ ਰੰਗ ਕੇ ਹੇਮ ਕੁੰਟ ਦੀ ਕਥਾ ਪੇਸ਼ ਕੀਤੀ ਹੈ। ਇਹ ਕਥਾ ਵਿਸ਼ਵਾਸ਼ ਯੋਗ ਹੈ ਜਾਂ ਨਹੀਂ ਇਹ ਇਕ ਵਖਰੀ ਗਲ ਹੈ। ਨੁਕਤਾ ਇਹ ਹੈ ਕਿ ਜੇ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਇਹ ਗਲ ਵਧਾ ਚੜਾ ਕੇ ਲਿਖੀ ਤਾਂ ਇਸ ਵਿਚ ਬਚਿਤ੍ਰ ਨਾਟਕ ਦੇ ਉਪਰ ਵਿਸ਼ਵਾਸ਼ ਨਾ ਕਰਨ ਵਾਲੀ ਗਲ ਕਿਥੋਂ ਨਿਕਲ ਆਈ? ਜੇ ਬਚਿਤ੍ਰ ਨਾਟਕ ਵਿਚ ਅਜਿਹੀ ਕੋਈ ਗਲ ਲਿਖੀ ਹੁੰਦੀ ਤਾਂ ਗਿਆਨੀ ਜੀ ਕਿੰਤੂ ਕਰ ਸਕਦੇ ਸਨ। ਇਕ ਦੂਜੇ ਕਵੀ ਦਾ ਸਹਾਰਾ ਲੈ ਕੇ ਦਸਮੇਸ਼ ਕ੍ਰਿਤ ਨੂੰ ਨਿੰਦਣਾ ਕਿਸ ਤਰ੍ਹਾਂ ਯੋਗ ਹੈ? ਇਹ ਤਾਂ ਪਾਪਾਂ ਦਾ ਭਾਗੀ ਬਣਨ ਵਾਲੀ ਗਲ ਹੈ। ਫਿਰ ਜੇ ਭਾਈ ਸਾਹਿਬ ਦੀ ਕਵਿਤਾ ਤੇ ਆਪ ਇਤਬਾਰ ਨਹੀਂ ਕਰਦੇ ਤਾਂ ਨਾ ਕਰਨ ਪਰ ਮੂਲ ਗਲ ਦੁਸ਼ਟ ਦਮਨ ਅਤੇ ਹੇਮਕੁੰਟ ਤੋਂ ਮੁਨਕਰ ਕਿਉਂ ਹੁੰਦੇ ਹਨ?

ਕਿੰਤੂ ਨੰਬਰ 4-

ਭਲਾ ਜੇ ਕੋਈ ਸੂਝਵਾਨ ਜਗਿਆਸੂ ਸਾਡੇ ਕੋਲੋਂ ਇਹ ਪੁਛ ਕਰੇ ਕਿ ਪਿਛਲੇ ਜਨਮ ਵਿਚ ਤਪ ਕਰਨ ਵਾਲਾ ਤੁਸਾਡਾ ਦੁਸ਼ਟ ਦਮਨ ਹੇਮੁਕੰਟ ਉਤੇ ਤਪ ਸਾਧਨ ਲਈ ਕਿਥੋਂ ਅਤੇ ਕਦੋਂ ਆਇਆ ਸੀ। ਨਾਲੇ ਹੇਮਕੁੰਟ ਉਤੇ ਆਉਣ ਤੋਂ ਪਹਿਲਾਂ ਉਹ ਕਿਥੋਂ ਦਾ ਵਸਨੀਕ ਤੇ ਕਿਸ ਰੂਪ ਵਿਚ ਸੀ ਤਾਂ ਉਸ ਨੂੰ ਇਹੋ ਉਤਰ ਦੇਵਾਂਗੇ ਕਿ ਇਕ ਤਪੱਸਵੀ ਬ੍ਰਾਹਮਣ ਨੇ ਆਪਣੀ ਸ਼ੇਰ ਦੀ ਖਲੜੀ ਵਾਲਾ ਆਸਣ ਝਾੜ ਕੇ ਉਸ ਵਿਚੋਂ ਇਕ ਯੋਧਾ ਕਢਿਆ ਸੀ ਜਿਸ ਦਾ ਨਾਮ ਦੇਵੀ ਭਗਵਤੀ ਨੇ ਪ੍ਰਸੰਨ ਹੋ ਕੇ ਦੁਸ਼ਟ ਦਮਨ ਰਖਿਆ ਸੀ।

ਸਮਾਧਾਨ-

ਪਹਿਲੀ ਗਲ ਤਾਂ ਇਹ ਹੈ ਕਿ ਅਜਿਹਾ ਸਵਾਲ ਕੋਈ ਸੂਝਵਾਨ ਜਗਿਆਸੂ ਪੁਛ ਹੀ ਨਹੀਂ ਸਕਦਾ, ਕਿਉਂਕਿ "ਪਿਤਾ ਕਾ ਜਨਮੁ ਕਿ ਜਾਨੈ ਪੂਤੁ" ਵਾਲੀ ਗਲ ਹੈ ਉਹ ਕਿਥੋਂ ਤੇ ਕਦੋਂ ਆਇਆ ਇਹ ਤਾਂ ਦੁਸ਼ਟ ਦਮਨ (ਦਸਮੇਸ਼) ਆਪ ਹੀ ਦਸ ਸਕਦੇ ਸਨ ਪਰ ਉਨ੍ਹਾਂ ਨੇ ਨਹੀਂ ਦਸਿਆ ਤੇ ਹੋਰ ਕਿਸੇ ਦੀ ਦਸਣ ਦੀ ਸਮਰਥਾ ਨਹੀਂ। ਕੀ ਗਿਆਨੀ ਜੀ ਦਸ ਸਕਦੇ ਹ[illegible] ਕਿ ਉਨ੍ਹਾਂ ਦੇ ਪਿਤਾ ਜੀ ਜਾਂ ਦਾਦਾ ਜਾਂ ਲਕੜਦਾਦਾ ਆਪਣੇ ਪਿਛਲੇ ਜਨਮ ਵਿਚ ਕੀ ਸਨ ਤੇ ਕਿਥੇ ਪੈਦਾ ਹੋਏ ਸਨ? ਤੇ ਉਨ੍ਹਾਂ

ਦਾ ਮੁਹਾਂਦਰਾ ਕਿਹੋ ਜਿਹਾ ਸੀ? ਕਦੇ ਵੀ ਨਹੀਂ ਦਸ ਸਕਦੇ। ਹਾਂ, ਇਸ ਜਨਮ ਬਾਰੇ ਉਹ ਜਰੂਰ ਦਸ ਸਕਦੇ ਹੋਣਗੇ। ਜਿਹੜਾ ਦੁਸ਼ਟ ਦਮਨ ਅਣਮਿਥੇ ਸਮੇਂ ਲਈ ਤਪਸਿਆ ਕਰਦਾ ਰਿਹਾ ਹੋਵੇ ਉਸ ਦਾ ਖੁਰਾ ਖੋਜ ਕੌਣ ਦਸ ਸਕਦਾ ਹੈ? ਜੋ ਅਜਿਹਾ ਸਵਾਲ ਪੁਛੇ ਉਸ ਦੇ ਸੂਝਵਾਨ ਹੋਣ ਵਿਚ ਵੀ ਸ਼ੱਕ ਹੈ।

ਫਿਰ ਜੋ ਗਿਆਨੀ ਜੀ ਨੇ ਵਿਅੰਗ ਕੀਤਾ ਹੈ ਕਿ ਬ੍ਰਾਹਮਣ ਨੇ ਸ਼ੇਰ ਦੀ ਖਲ ਝਾੜੀ ਤੇ ਵਿਚੋਂ ਦੁਸ਼ਟ ਦਮਨ ਨਿਕਲਿਆ, ਇਹ ਤਾਂ ਬਹੁਤਾ ਹੀ ਹਾਸੋ ਹੀਣਾ ਹੈ ਕਿਉਂਕਿ ਜੇ ਤਾਂ ਇਹ ਬਚਿਤ੍ਰ ਨਾਟਕ ਵਿਚ ਲਿਖਿਆ ਹੁੰਦਾ ਤਾਂ ਗਿਆਨੀ ਜੀ ਇਹ ਕਿੰਤੂ ਕਰ ਸਕਦੇ ਸਨ ਪਰ ਭਾਈ ਸੰਤੋਖ ਸਿੰਘ ਜੀ ਰਚਨਾ ਦਾ ਸਹਾਰਾ ਲੈ ਕੇ ਬਚਿਤ੍ਰ ਨਾਟਕ ਤੇ ਕਿੰਤੂ ਕਰਨਾ ਗਿਆਨੀ ਜੀ ਵਰਗੇ 'ਸੂਝਵਾਨਾਂ' ਦਾ ਕੰਮ ਹੈ। ਕਟੜ ਪੰਥੀਆਂ ਨੂੰ ਰਬ ਵੀ ਨਹੀਂ ਮਨਾ ਸਕਦਾ ਕਿਉਂਕਿ ਉਹ ਤਾਂ ਦਲੀਲ ਦੀ ਗਲ ਸੁਣਨ ਨੂੰ ਗੁਨਾਹ ਸਮਝਦੇ ਹਨ। ਭਾਈ ਸਾਹਿਬ ਵੀਰ ਸਿੰਘ ਜੀ ਨੇ ਅਜਿਹੀ ਥੋਥੀ ਵਿਦਿਆ ਤੇ ਮਾਣ ਕਰਨ ਵਾਲਿਆਂ ਪ੍ਰਤੀ ਹੀ ਲਿਖਿਆ ਹੈ:-

ਸਿਰ ਕਚਕੌਲ ਪਕੜ ਹਥ ਲੀਤਾ, ਪੜ੍ਹਿਆ ਦੁਆਰੇ ਫਿਰਿਆ।
ਦਰ ਦਰ ਦੇ ਟੂਕ ਮੰਗ ਮੰਗ ਪਾਏ,
ਤੁੰਨ ਤੁੰਨ ਕੇ ਇਹ ਭਰਿਆ।
ਭਰਿਆ ਵੇਖ ਆਫ਼ਰਿਆ ਮੈਂ, ਜਾਣਾ ਪੰਡਤ ਹੋਇਆ।
ਟਿਕਦਾ ਪੈਰ ਜਿਮੀ ਤੇ ਨਾਹੀ, ਉਚਾ ਹੋ ਹੋ ਟੁਰਿਆ।
ਇਕ ਦਿਹੁ ਕਚਕੋਲ ਜਦੋਂ ਮੈਂ ਮੁਰਸ਼ਦ ਮੁਹਰੇ ਧਰਿਆ।
ਜੂਠ ਜੂਠ ਕਹਿ ਉਸ ਉਲਟਾਇਆ, ਸਾਰਾ ਖਾਲੀ ਕਰਿਆ।

ਕਿੰਤੂ ਨੰਬਰ 5-

ਬਚਿਤ੍ਰ ਨਾਟਕ ਵਿਚੋਂ "ਤਹ ਹਮ ਅਧਿਕ ਤਪਸਿਆ ਸਾਧੀ" ਵਾਲੀ ਤੁਕ ਦਾ ਆਸਰਾ ਲੈ ਕੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਦੁਸ਼ਟ ਦਮਨ ਦੀ ਤਪਸਿਆ (ਅਖੌਤੀ ਦੁਸ਼ਟ ਦਮਨ ਅਤੇ ਅਖੌਤੀ ਤਪਸਿਆ) ਸਾਧਨ ਦੇ ਵਿਸਥਾਰਕ ਪੁਲ ਬਨੇ ਹਨ। ਅਸੰਖਾਂ ਵਰ੍ਹਿਆਂ ਵਿਚ ਅਨੇਕਾਂ ਵਾਰੀ ਪ੍ਰਲੈ ਤੇ ਮਹਾਂ ਪ੍ਰਲੈ ਆਈ। ਰਬ ਜਾਣੇ ਅਸੰਖਾਂ ਵਰ੍ਹੇ ਤਪਸਿਆ ਸਾਧਨ ਵਾਲਾ (ਕਵੀ ਕਲਪਤ) ਦੁਸ਼ਟ ਦਮਨ ਕਿਥੇ ਖੜੋ ਕੇ ਤਪ ਕਰਦਾ ਰਿਹਾ। ਸਿਟਾ ਇਹ ਕਿ ਨਾ ਕੋਈ ਦੁਸ਼ਟ ਦਮਨ ਹੋਇਆ ਤੇ ਨਾਂ ਹੀ ਕਿਸੇ ਨੇ ਭਗਉਤੀ ਦੀ ਆਗਿਆ ਪਾਲਣ ਹਿਤ ਹੇਮਕੁੰਟ ਉਤੇ ਅਸੰਖਾਂ ਵਰ੍ਹੇ ਖਲੋ ਕੇ ਸਰੀਰ ਨੂੰ ਕਸ਼ਟ ਦੇਣ ਵਾਲਾ ਤਪ ਕੀਤਾ।

ਸਮਾਧਾਨ-

ਹਿੰਦੀ ਵਿਚ ਇਕ ਕਹਾਵਤ ਹੈ, "ਮਾਰੂੰ ਆਖ ਛੂਟੇ ਘੁਟਨਾ" ਐਨ ਇਹ ਗਲ ਗਿਆਨੀ ਜੀ ਨੇ ਕੀਤੀ ਹੈ। ਵਾਹ ਕਿਆ ਦਲੀਲ ਹੈ। ਕਿਉਂਕਿ ਭਾਈ ਸੰਤੋਖ ਸਿੰਘ ਜੀ ਨੇ ਦੁਸ਼ਟ ਦਮਨ ਦੀ ਤਪਸਿਆ ਦੇ ਵਿਸਥਾਰਕ ਪੁਲ ਬਧੇ ਹਨ ਇਸ ਲਈ ਸਿਟਾ ਇਹ ਨਿਕਲਿਆ ਕਿ ਦੁਸ਼ਟ ਦਮਨ ਹੀ ਕੋਈ ਨਹੀਂ ਹੋਇਆ। ਭਲਾ ਜੇ ਭਾਈ ਸਾਹਿਬ ਇਹ ਵਿਸਥਾਰ ਨਾ ਲਿਖਦੇ ਤਾਂ ਕੀ ਦੁਸ਼ਟ ਦਮਨ ਦੀ ਹੋਂਦ ਸਾਬਤ ਹੋ ਜਾਂਦੀ? ਬਚਿਤ੍ਰ ਨਾਟਕ ਵਿਚ "ਅਧਿਕ ਤਪਸਿਆ" ਦਾ ਜ਼ਿਕਰ ਹੈ। ਅਸੰਖਾਂ ਵਰ੍ਹਿਆਂ ਦਾ ਨਹੀਂ। ਵਧਾ ਚੜ੍ਹਾ ਕੇ ਲਿਖਣ ਤੋਂ ਹੀ ਗਿਆਨੀ ਜੀ ਦੀ ਮੰਦ-ਭਾਵਨਾ ਪਰਤਖ ਹੋ ਜਾਂਦੀ ਹੈ। "ਅਧਿਕ ਤਪਸਿਆ" ਤੋਂ ਭਾਵ ਭਾਰੀ ਤਪਸਿਆ ਹੈ। ਬਾਕੀ ਉਹ ਕਿਤਨੀ ਦੇਰ ਤਪਸਿਆ ਕਰਦੇ ਰਹੇ ਇਸ ਬਾਰੇ ਕੁਝ ਨਹੀਂ ਲਿਖਿਆ। ਆਪਣੇ ਕੋਲੋਂ ਬਣਾ ਕੇ ਗਲ ਕਹਿਣੀ ਵਿਦਵਾਨਾਂ ਨੂੰ ਸੋਭਦੀ ਨਹੀਂ। ਫਿਰ ਕਿਉਂਕਿ ਅਸੰਖ ਵਰ੍ਹਿਆਂ ਦਾ ਜ਼ਿਕਰ ਨਹੀਂ ਇਸ ਲਈ ਪਰਲੈ ਵੇਲੇ ਕਿਥੇ ਖਲੋ ਕੇ ਦੁਸ਼ਟ ਦਮਨ ਤਪ ਕਰਦੇ ਰਹੇ, ਇਹ ਸਵਾਲ ਹੀ ਨਹੀਂ ਉਠਦਾ। ਫਿਰ ਵੀ:-

"ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।" (ਪੰਨਾ ੯੩੦) ਵਾਲੇ ਵਾਕ ਅਨੁਸਾਰ ਇਹ ਗਲ ਅਕਾਲ ਪੁਰਖ ਜਾਣ ਸਕਦਾ ਹੈ ਜਾਂ ਪੂਰਾ ਸਤਿਗੁਰ। ਅਕਲ ਨਾਲ ਅਜਿਹੀ ਗਲ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

ਕਿੰਤੂ ਨੰਬਰ 6-

ਆਰੰਭ ਕਾਲ ਦੇ ਲਿਖਾਰੀ ਨਾ ਸਹੀ, ਦੁਆਪਰ ਜੁਗ ਵਿਚ 18 ਪੁਰਾਣਾਂ ਦੇ ਰਚਿਤਾ ਦਸੇ ਜਾਂਦੇ ਵੇਦ ਵਿਆਸ ਨੇ ਵੀ ਕਿਸੇ ਪੁਰਾਣ ਵਿਚ ਕੋਈ ਦੁਸ਼ਟ ਦਮਨ ਨਹੀਂ ਦਰਸਾਇਆ। ਫਿਰ ਰਬ ਜਾਣੇ ਬਚਿਤ੍ਰ ਨਾਟਕ ਦੇ ਲਿਖਾਰੀ ਮਹਾਂ ਕਾਲ ਦੇ ਉਪਾਸ਼ਕ ਕਵੀ ਅਤੇ ਸੂਰਜ ਪ੍ਰਕਾਸ਼ ਦੇ ਕਰਤਾ ਨੇ ਕਿਥੋਂ ਅਕਾਸ਼ ਬਾਣੀ ਸੁਣੀ ਕਿ ਉਪਰੋਕਤ 'ਅਖੌਤੀ ਦੁਸ਼ਟ ਦਮਨ' ਸਬੰਧੀ ਮਿਥਿਆਵਾਦ ਨਾਲ ਅਨੇਕਾਂ ਪਤਰੇ ਕਾਲੇ ਕੀਤੇ ਹਨ।

ਸਮਾਧਾਨ-

ਇਹ ਵਿਹਲੀ ਛੁੱਚਰ ਹੈ ਕਿ ਜੇ ਕੋਈ ਦੁਸ਼ਟ-ਦਮਨ ਹੁੰਦਾ ਤਾਂ ਵੇਦ ਵਿਆਸ ਪੁਰਾਣਾ ਵਿਚ ਉਸ ਦਾ ਜ਼ਿਕਰ ਕਰਦਾ। ਗਿਆਨੀ ਜੀ ਦਸਣਗੇ ਕਿ ਕੀ ਪੁਰਾਣਾਂ ਵਿਚ ਪ੍ਰਭੂ ਦੀ ਰਚਨਾ ਵਿਚ ਹੋਏ ਸਾਰੇ ਤਪਸਵੀਆਂ ਦੇ ਨਾਵਾਂ ਅਤੇ ਥਾਵਾਂ ਦਾ ਜ਼ਿਕਰ ਕੀਤਾ

ਹੋਇਆ ਹੈ? ਕੀ ਪੁਰਾਣਾਂ ਵਿਚ ਅਜਿਹੀ ਕੋਈ ਸੂਚੀ ਹੈ ਜਿਸ ਵਿਚ ਬਾਕੀ ਸਾਰੇ ਭਗਤਾਂ ਅਤੇ ਤਪਸਵੀਆਂ ਦਾ ਜ਼ਿਕਰ ਹੋਵੇ ਤੇ ਦੁਸ਼ਟ-ਦਮਨ ਦਾ ਨਾਮ ਦਰਜ ਹੋਣੋਂ ਰਹਿ ਗਿਆ ਹੋਵੇ? ਪੁਰਾਣ ਪੂਰਨ ਨਹੀਂ, ਪੂਰਨ ਪ੍ਰਭੂ ਆਪ ਹੈ। ਫਿਰ 'ਬਚਿਤ੍ਰ ਨਾਟਕ' ਦੇ ਕਰਤਾ ਅਤੇ 'ਸੂਰਜ ਪ੍ਰਕਾਸ਼' ਦੇ ਕਰਤਾ ਨੂੰ ਅਕਾਸ਼ ਬਾਣੀ ਵਾਲੀ ਟਿਚਕਰ ਕਰਨੀ ਨਿੰਦਾ ਦਾ ਭਾਗੀ ਬਣਨਾ ਹੈ। ਗਿਆਨੀ ਜੀ ਨੂੰ ਇਹ ਗਲ ਭੁਲਣੀ ਨਹੀਂ ਚਾਹੀਦੀ ਕਿ ਅਨੁਭਵੀ ਪੁਰਖਾਂ, ਰਾਮ ਨਾਮ ਰੰਗਿ ਰਤਿਆਂ' ਅਥਵਾ ਬ੍ਰਹਮ ਬੇਤਿਆਂ ਨੂੰ ਅਕਾਸ਼ ਬਾਣੀ ਹੁੰਦੀ ਹੈ, ਪਰ ਬਾਣੀ ਵੇਚਣ ਵਾਲਿਆਂ ਨੂੰ ਇਹ ਅਵਸਥਾ ਨਹੀਂ ਲਭਦੀ।

ਬਚਿਤ੍ਰ ਨਾਟਕ ਵਿਚ ਹਜ਼ੂਰ ਤਪਸਿਆ ਦੇ ਥਾਂ ਦੀ ਨਿਸ਼ਾਨੀ ਦਸਦੇ ਹੋਏ ਫੁਰਮਾਉਂਦੇ ਹਨ, "ਪੰਡ ਰਾਜ ਜਹ ਜੋਗੁ ਕਮਾਵਾ" ਭਾਵ ਉਸ ਥਾਂ ਤੇ ਪਾਂਡੂਆਂ ਨੇ ਜੋਗ ਕਮਾਇਆ ਸੀ। ਭਾਵ ਹਜ਼ੂਰ ਨੇ ਦੁਸ਼ਟ ਦਮਨ ਦੇ ਰੂਪ ਵਿਚ ਤਪਸਿਆ ਮਹਾਂ ਭਾਰਤ ਯੁਗ ਤੋਂ ਬਾਅਦ ਕੀਤੀ ਸੀ ਜਦੋਂ ਕਿ ਵੇਦ ਵਿਆਸ ਨੇ ਪੁਰਾਣ ਉਸ ਯੁਗ ਵਿਚ ਰਚੇ ਸੀ, ਫਿਰ ਵੇਦ ਵਿਆਸ ਬਾਅਦ ਵਿਚ ਹੋਣ ਵਾਲੇ ਦੁਸ਼ਟ ਦਮਨ ਦਾ ਜ਼ਿਕਰ ਕਿਵੇਂ ਕਰਦਾ?

ਗਿਆਨੀ ਜੀ ਨੂੰ ਉਟੰਕਣ ਕਰਨ ਤੋਂ ਪਹਿਲਾਂ ਇਹ ਸਮਝ ਲੈਣਾ ਚਾਹੀਦਾ ਸੀ ਕਿ ਵਡੇ ਵਡੇ ਕਥਾਕਾਰਾਂ ਕੋਲ ਗਲਾਂ ਦੇ ਭਾਰ ਬੰਨੇ ਹੋਏ ਹੁੰਦੇ ਹਨ ਪਰ ਪ੍ਰਭੂ ਪਿਆਰ ਤੋਂ ਸਖਣੇ ਹੁੰਦੇ ਹਨ। ਗਿਆਨੀ ਜੀ ! ਪ੍ਰਭੂ ਦੇ ਅਸੀਮ ਪਸਾਰੇ ਵਿਚ ਜੋ ਕੁਝ ਤੁਸੀਂ ਪੜ੍ਹ ਲਿਆ, ਲਿਖ ਲਿਆ, ਸਮਝ ਲਿਆ ਜਾਂ ਨਿਰਣਾ ਕਰ ਲਿਆ, ਮਤ ਸਮਝੋ ਕਿ ਉਹ ਹੀ ਅੰਤਮ ਹੈ। ਇਸ ਤਰ੍ਹਾਂ ਸਮਝਣਾ ਇਕ ਭਾਰੀ ਭਰਮ ਭੁਲੇਖਾ ਹੈ; ਕਿਉਂਕਿ ਗੁਰਬਾਣੀ ਸਾਨੂੰ ਸੋਧ ਦਿੰਦੀ ਹੈ-

ਇਕ ਦੂ ਇਕਿ ਚੜੰਦੀਆ, ਕਉਣੁ ਜਾਣੈ ਮੇਰਾ ਨਾਉ ਜੀਉ॥

[ਪੰਨਾ ੭੬੨

ਅਜ ਗਿਆਨੀ ਜੀ ਇਸ ਰਚਨਾ ਨੂੰ ਸਾਕਤ ਕਵੀ ਦੀ ਰਚਨਾ ਦਸ ਰਹੇ ਹਨ ਪਰ ਅਜ ਤੋਂ ਕੁਝ ਸਾਲ ਪਹਿਲਾਂ ਆਪ ਇਸੇ ਬਾਣੀ ਵਿਚੋਂ ਪ੍ਰਮਾਣ ਦਿੰਦੇ ਰਹੇ ਹਨ। ਦੁਖ ਤਾਂ ਇਸ ਗਲ ਦਾ ਹੈ ਕਿ 'ਦਸਮ ਗ੍ਰੰਥ ਨਿਰਣੈ' ਵਿਚ ਅਜਿਹੀ ਦਿਲ ਦੁਖਾਊ ਸ਼ਬਦਾਵਲੀ ਵਰਤੀ ਗਈ ਹੈ ਜੋ ਕਿ ਪਹਿਲਾਂ ਕਿਸੇ ਸਿਖ ਨੇ ਤਾਂ ਇਕ ਪਾਸੇ ਰਿਹਾ, ਗ਼ੈਰ ਸਿਖ ਨੇ ਵੀ ਏਦਾਂ ਲਿਖਣ ਦੀ ਜੁਰਅਤ ਨਹੀਂ ਕੀਤੀ।

ਕਿੰਤੂ ਨੰਬਰ 7-

ਜੇਕਰ ਹੇਮਕੁੰਟ ਦੇ ਸ਼ਰਧਾਲੂ ਵੀਰਾਂ ਵਾਂਗ ਬਚਿਤ੍ਰ ਨਾਟਕ ਅਤੇ ਸੂਰਜ ਪ੍ਰਕਾਸ਼ ਵਿਚਲੇ ਮਿਥਿਆਵਾਦ ਨੂੰ ਥੋੜੇ ਚਿਰ ਵਾਸਤੇ ਹੀ ਮੰਨ ਲਿਆ ਜਾਵੇ ਕਿ ਗੁਰੂ ਕਲਗੀਧਰ ਜੀ ਨੇ ਪਿਛਲੇ ਜਨਮ ਹੇਮਕੁੰਟ ਉਤੇ ਵਡ ਭਾਰੀ ਤਪਸਿਆ ਸਾਧਨ ਦਾ ਹਠ ਕੀਤਾ ਸੀ ਤਾਂ ਸਗੋਂ ਗੁਰੂ ਜੀ ਉਤੇ ਆਦਰਸ਼ ਵਿਰੁਧ ਉਲਟਾ ਮਨਮਤਿ ਦਾ ਦੋਸ਼ ਅਰੋਪਣ ਹੋਵੇਗਾ (ਜੋ ਤਿੰਨੇ ਕਾਲ ਅਸੰਭਵ ਹੈ) ਕਾਰਣ ਇਹ ਕਿ ਗੁਰੂ ਘਰ ਵਿਚ ਇਹੋ ਜਿਹੇ ਹਠ ਜੋਗ ਆਦਿ ਕਠਨ ਸਾਧਨਾ ਦਾ ਮੁੱਲ ਕੱਚੀ ਕੌਡੀ ਵੀ ਨਹੀਂ ਬਲਕਿ ਨਿਰੋਲ ਮਨਮਤਿ ਹੈ।

ਸਮਾਧਾਨ-

ਗਿਆਨੀ ਜੀ ਨੂੰ ਕੋਈ ਪੁਛੇ ਕਿ ਕੀ ਨਾਮ ਜਪਣ ਲਈ ਕੀਤੀ ਸਾਧਨਾ ਵੀ ਹਠ ਕਰਮ ਦੀ ਲਖਾਇਕ ਹੁੰਦੀ ਹੈ? ਜੇ 'ਤਪਸਿਆ ਸਾਧਨਾ' ਮਨਮਤਿ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜੋ ਭਾਈ ਸਾਹਿਬ ਗੁਰਦਾਸ ਜੀ ਨੇ ਵਰਨਣ ਕੀਤਾ ਹੈ:-

ਪਹਿਲਾ ਬਾਬੇ ਪਾਇਆ ਬਖ਼ਸ਼ ਦਰ,
ਪਿਛੋਂ ਦੇ ਫਿਰ ਘਾਲ ਕਮਾਈ ।
ਰੇਤ ਅਕ ਅਹਾਰ ਕਰ, ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ, ਵਡੇ ਭਾਗ ਹਰਿ ਸਿਉਂ ਬਣ ਆਈ।

ਕੀ ਇਹ ਝੂਠ ਹੈ? ਸ੍ਰੀ ਗੁਰੂ ਅਮਰ ਦਾਸ ਜੀ ਨੇ ਜੋ ਤਪ ਕੀਤਾ, ਗੁਰੂ ਤੇਗ ਬਹਾਦਰ ਜੀ ਭੋਰੇ ਵਿਚ ਬੈਠ ਕੇ ਤਪ ਕਰਦੇ ਰਹੇ, ਕੀ ਇਹ ਸਾਰੀਆਂ ਗਲਾਂ ਝੂਠ ਹਨ ਜਾਂ ਗੁਰਮਤਿ ਦੇ ਵਿਰੁੱਧ? ਸੰਤ ਅਤਰ ਸਿੰਘ ਜੀ ਨੇ 12 ਸਾਲ ਤਪਸਿਆ ਇਕ ਗੁਫ਼ਾ ਵਿਚ ਕੀਤੀ। ਹੋਰ ਅਨੇਕਾਂ ਸੰਤ, ਮਹਾਂ ਪੁਰਖ ਤਪਸਿਆ ਕਰਦੇ ਰਹੇ ਕੀ ਉਹ ਸਾਰੇ ਮਨਮਤੀਏ ਸਨ? ਗੁਰੂ ਨਾਨਕ ਨਿਰੰਕਾਰੀ ਦੀ 'ਭਾਰੀ ਕਰੀ ਤਪਸਿਆ' ਅਤੇ ਗੁਰੂ ਕਲਗੀਧਰ ਦੀ ਦੁਸ਼ਟ ਦਮਨ ਦੇ ਰੂਪ ਵਿਚ "ਅਧਿਕ ਤਪਸਿਆ ਸਾਧੀ" ਵਿਚ ਕੀ ਫ਼ਰਕ ਹੈ? ਫਿਰ ਗੁਰਸਿਖ ਰੋਜ਼ ਅਰਦਾਸਿ ਕਰਦੇ ਹਨ:-

"ਸਮੂਹ ਹਠੀਆਂ, ਜਪੀਆਂ, ਤਪੀਆਂ, ਸਿਦਕਵਾਨਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ" ਤਾਂ ਕੀ ਇਹ ਅਰਦਾਸਿ ਵੀ ਮਨਮਤ ਹੈ ਕਿਉਂਕਿ ਇਸ ਵਿਚ 'ਹਠੀਆਂ' ਅਤੇ ਤਪੀਆਂ ਦਾ ਵਰਨਣ ਹੈ?

ਅਸਲ ਵਿੱਚ ਗਿਆਨੀ ਜੀ ਸ਼ਾਇਦ ਹਠ ਯੋਗ ਬਾਰੇ ਨਹੀਂ ਜਾਣਦੇ। ਹਠ ਯੋਗ ਉਸ ਕਿਰਿਆ ਦਾ ਨਾਮ ਹੈ ਜੋ ਕਿ ਯੋਗੀ ਲੋਕ

ਕਰਦੇ ਸਨ, ਭਾਵ ਇੜਾ ਪਿੰਗਲਾ-ਸੁਖਮਨਾ ਨਾੜੀਆਂ ਰਾਹੀਂ ਪਿਠ ਵਲੋਂ ਸਵਾਸ ਉਪਰ ਚੜ੍ਹਾ ਕੇ ਦਸਮ ਦੁਆਰ ਤਕ ਪਹੁੰਚਣ ਦਾ ਯਤਨ ਕਰਦੇ ਸਨ ਅਤੇ ਨਿਉਲੀ ਆਦਿ ਕਰਮ ਕਰਦੇ ਸਨ। ਗੁਰਮਤ ਵਿਚ ਉਸ ਪ੍ਰਕ੍ਰਿਆ ਦਾ ਖੰਡਨ ਹੈ, ਸਹਿਜ ਜੋਗ ਦਾ ਮੰਡਨ ਹੈ। ਭਾਵ ਨਾਮ ਸਿਮਰਨ ਦੁਆਰਾ ਸਵਾਸ ਨਾਭੀ ਤੋਂ ਸਿਧੇ ਉਪਰ ਲੈ ਜਾਣੇ ਤੇ ਦਸਮ ਦੁਆਰ ਦਾ ਵਾਸੀ ਜਾ ਬਣਨਾ। ਸਹਿਜ-ਜੋਗ ਬਾਰੇ ਗੁਰਬਾਣੀ ਵਿਚ ਅਨੇਕਾਂ ਸ਼ਬਦ ਹਨ। ਹਠ ਭਾਵ ਅੜ ਕੇ ਕਰਮ ਕਰਨੇ ਗੁਰਮਤ ਵਿਚ ਤਾਂ ਮਨ੍ਹਾ ਹਨ ਜੇ ਉਹ ਕੇਵਲ ਪਾਖੰਡ ਵਜੋਂ ਕੀਤੇ ਜਾਣ। ਨਹੀਂ ਤਾਂ ਜਦ ਸਿਖ ਨੂੰ ਹੁਕਮ ਹੈ ਕਿ ਸਵਾ ਪਹਿਰ ਰਾਤ ਰਹਿੰਦੀ ਉਠੇ ਤਾਂ ਕੀ ਆਰੰਭ ਵਿਚ ਇਹ ਹਠ ਤੋਂ ਬਿਨਾਂ ਹੀ ਹੋ ਜਾਵੇਗਾ?

ਸੋ, ਗਿਆਨੀ ਜੀ ਨੂੰ ਕਿੰਤੂ ਕਰਨ ਤੋਂ ਪਹਿਲਾਂ ਹਠ ਯੋਗ, ਜੋ ਗੁਰਮਤ ਵਿਚ ਮਨ੍ਹਾ ਹੈ ਬਾਰੇ ਜਾਣ ਲੈਣਾ ਚਾਹੀਦਾ ਸੀ ਤੇ 'ਅਧਿਕ ਤਪਸਿਆ' ਨੂੰ ਮਨਮਤ ਦਸਣ ਤੋਂ ਸੰਕੋਚ ਕਰਨਾ ਚਾਹੀਦਾ ਸੀ।

ਕਿੰਤੂ ਨੰਬਰ 8-

ਭਾਈ ਲਹਿਣਾ ਜੀ ਗੁਰੂ ਸ਼ਰਣ ਵਿਚ ਆਉਣ ਤੋਂ ਪਹਿਲਾਂ ਵਰ੍ਹਿਆਂ ਬੱਧੀ ਵੈਸ਼ਨੋ ਦੇਵੀ ਦੁਆਰਿਆਂ ਤੇ ਪੁਜ ਕੇ ਜੋਤਾਂ ਜਗਾਉਂਦੇ ਰਹੇ। ਗੁਰੂ ਅਮਰਦਾਸ ਸਾਹਿਬ ਵੀਹ ਸਾਲ ਗੰਗਾ ਪੁਜ ਕੇ ਇਸ਼ਨਾਨ ਕਰਦੇ ਰਹੇ। ਜੇ ਇਸ ਜਨਮ ਵਿਚ ਹੁੰਦਿਆਂ ਹੀ ਗੁਰੂ ਅੰਗਦ ਦੇਵ ਅਤੇ ਗੁਰੂ ਅਮਰਦਾਸ ਜੀ ਦੀ ਰੀਸੇ ਵੈਸ਼ਨੋ ਦੇਵੀ ਅਤੇ ਗੰਗਾ ਮਾਈ ਦੀ ਯਾਤਰਾ ਮਨਮਤ ਸਮਝਦੇ ਹਾਂ ਤਾਂ ਦਸਮ ਪਿਤਾ ਦੇ ਪਿਛਲੇ ਜਨਮ ਦੁਸ਼ਟ ਦਮਨ (ਅਤੇ ਉਹ ਭੀ ਅਖੌਤੀ ਦੁਸ਼ਟ ਦਮਨ) ਦੇ ਤਪ ਅਸਥਾਨ, ਹੇਮਕੁੰਟ ਦੀ ਯਾਤਰਾ ਕਰਨੀ ਕਿਥੋਂ ਤਕ ਬੁਧਮਤਾ ਹੈ।

ਸਮਾਧਾਨ-

ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦੀ ਮਿਸਾਲ ਇਥੇ ਅਢੁਕਵੀਂ ਹੈ। ਕਿਉਂਕਿ ਉਹ ਵੈਸ਼ਨੋ ਦੇਵੀ ਅਤੇ ਗੰਗਾ ਨਾਲ ਸਬੰਧਤ ਹਨ। ਹਾਂ, ਜੇ ਇਦਾਂ ਗੁਰੂ ਸਾਹਿਬਾਨ ਦੇ ਆਪਣੇ ਅਸਥਾਨਾਂ ਦੀ ਮਿਸਾਲ ਦਿਤੀ ਜਾਂਦੀ ਤਾਂ ਠੀਕ ਸੀ। ਉਨ੍ਹਾਂ ਦੇ ਪਹਿਲੇ ਕਰਮਕਾਂਡੀ ਜੀਵਨ ਨਾਲ ਸਿਖੀ ਦਾ ਕੋਈ ਸਬੰਧ ਨਹੀਂ। ਬਾਅਦ ਵਿਚ ਉਨ੍ਹਾਂ ਦੇ ਅਸਥਾਨ ਜਿਥੇ ਉਨ੍ਹਾਂ ਨਿਰਗੁਣ ਦੀ ਭਗਤੀ ਕੀਤੀ, ਨਿਰੋਲ ਪ੍ਰਭੂ ਦਾ ਧਿਆਨ ਧਰਿਆ ਤੇ ਧਰਮ

ਪਰਚਾਰ ਕੀਤਾ, ਉਹ ਥਾਂ ਸਾਡੇ ਪੂਜਣ ਯੋਗ ਹਨ ਅਤੇ ਸੰਗਤਾਂ ਅਜ ਵੀ ਦਰਸ਼ਨ ਕਰਨ ਜਾਂਦੀਆਂ ਹਨ। ਜਿਵੇਂ ਖਡੂਰ ਸਾਹਿਬ ਅਤੇ ਗੋਇੰਦਵਾਲ ਸਾਹਿਬ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦੇ ਇਸੇ ਜਾਮੇ ਦੇ ਜਨਮ ਅਸਥਾਨ ਨਨਕਾਣਾ ਸਾਹਿਬ ਦੀ ਧੂੜੀ ਨੂੰ ਸਿਖ ਸੰਗਤਾਂ ਤਰਸਦੀਆਂ ਹਨ। ਫਿਰ ਬਾਬੇ ਬਕਾਲੇ ਵਿਖੇ ਗੁਰੂ ਤੇਗ ਬਹਾਦਰ ਜੀ ਨੇ ਗੁਰੂ ਗਦੀ ਪ੍ਰਾਪਤ ਹੋਣ ਤੋਂ ਪਹਿਲਾਂ ਤਪਸਿਆ ਕੀਤੀ ਸੀ ਅਤੇ ਕੀਤੀ ਅਕਾਲ ਪਰਖ ਦੀ ਸੀ, ਕਿਸੇ ਦੇਵੀ ਦੇਵਤੇ ਦੀ ਨਹੀਂ, ਇਸ ਲਈ ਬਾਬਾ ਬ਼ਕਾਲਾ ਵੀ ਸਿਖਾਂ ਦਾ ਪੂਜਯ ਤੀਰਥ ਅਸਥਾਨ ਹੈ ਅਤੇ ਸਿਖ ਸੰਗਤਾਂ ਉਥੇ ਜਾ ਕੇ ਆਪਣਾ ਜਨਮ ਸਫਲਾ ਕਰਦੀਆਂ ਹਨ।

ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਨੇ ਜਗਤ ਦਾ ਸੁਧਾਰ ਕਰਨ ਹਿਤ ਸਾਰੇ ਤੀਰਥਾਂ ਦੀ ਯਾਤਰਾ ਕੀਤੀ। ਪਰ ਸਿਖਾਂ ਵਾਸਤੇ ਉਹ ਸਾਰੇ ਤੀਰਥ ਪੂਜਨੀਕ ਨਹੀਂ। ਕੇਵਲ ਉਹ ਥਾਵਾਂ ਪੂਜਨੀਕ ਹਨ ਜਿਥੇ ਸਤਿਗੁਰਾਂ ਨੇ ਚਰਨ ਪਾਏ।

ਸੋ, ਸਿਧਾਂਤ ਇਹ ਪ੍ਰਗਟ ਹੋਇਆ ਕਿ ਜਿਥੇ ਜਿਥੇ ਵੀ ਗੁਰੂ ਸਾਹਿਬ ਨੇ ਗੁਰੂ ਗੱਦੀ ਪ੍ਰਾਪਤ ਕਰਨ ਤੋਂ ਪਹਿਲਾਂ ਜਾਂ ਗੁਰਗਦੀ ਪ੍ਰਾਪਤ ਕਰਨ ਤੋਂ ਬਾਅਦ, ਬੈਠ ਕੇ ਨਾਮ ਜਪਿਆ ਜਾਂ ਜਪਾਇਆ ਉਹ ਅਸਥਾਨ ਪੂਜਣਯੋਗ ਹਨ। ਜਿਥੇ ਉਨ੍ਹਾਂ ਨੇ ਗੁਰਮਤ ਵਿਚ ਆਉਣ ਤੋਂ ਪਹਿਲਾਂ ਕਰਮਕਾਂਡ ਕੀਤੇ ਸਨ ਉਹ ਸਥਾਨ ਪੂਜਣਯੋਗ ਨਹੀਂ।

ਇਸ ਸਿਧਾਂਤ ਅਨੁਸਾਰ ਗੁਰੂ ਕਲਗੀਧਰ ਨੇ ਦੁਸ਼ਟ ਦਮਨ ਦੇ ਰੂਪ ਵਿਚ ਜਿਥੇ ਮਹਾਂਕਾਲ ਵਾਹਿਗੁਰੂ ਦੀ ਅਰਾਧਨਾ ਕੀਤੀ ਉਹ ਸਥਾਨ ਸਾਡੇ ਲਈ ਪੂਜਨੀਕ ਹੈ। ਇਸ ਲਈ ਹੋਰ ਗੁਰਧਾਮਾਂ ਵਾਂਗ ਹੇਮਕੁੰਟ ਦੀ ਯਾਤਰਾ ਵੀ ਯੋਗ ਹੈ। ਹਾਂ, ਜੇ ਕਿਸੇ ਨੇ ਪਾਪ ਕਰਮ ਕਰਦੇ ਹੋਏ ਇਹ ਸੋਚ ਕੇ ਤੀਰਥ ਯਾਤਰਾ ਕਰਨੀ ਹੈ ਕਿ ਇਸ ਤਰ੍ਹਾਂ ਪਾਪ ਨਾਸ਼ ਹੋ ਜਾਣਗੇ ਤਾਂ ਉਹ ਭੁਲੇਖੇ ਵਿਚ ਹੈ। ਤੀਰਥ ਯਾਤਰਾਵਾਂ ਤਾਂ ਕੇਵਲ ਗੁਰੂ ਸਾਹਿਬਾਨ ਦੀਆਂ ਯਾਦਾਂ ਸੁਰਜੀਤ ਕਰਨ ਲਈ ਅਤੇ ਪ੍ਰੇਰਨਾ ਲੈਣ ਲਈ ਕੀਤੀਆਂ ਹੋਈਆਂ ਹੀ ਸਫਲ ਹਨ।

ਕਿੰਤੂ ਨੰਬਰ 9-

ਬਹੁਤ ਲੰਬੀਆਂ ਚੌੜੀਆਂ ਵਿਚਾਰਾਂ ਛਡ ਕੇ ਘਟੋ ਘਟ ਇਤਨਾ ਹੀ ਸੋਚ ਲਿਆ ਜਾਵੇ ਕਿ ਜੇ ਦਸਮ ਪਿਤਾ ਨੇ ਪਿਛਲੇ ਜਨਮ ਵਿਚ ਹੇਮਕੁੰਟ ਉਤੇ ਅਸੰਖਾਂ ਵਰ੍ਹੇ ਭੁਖਿਆਂ ਰਹਿ ਕੇ ਤਪਸਿਆ

ਕੀਤੀ ਹੁੰਦੀ ਤਾਂ ਇਹੋ ਜਿਹੇ ਉਘੇ ਅਤੇ ਨਿਜੀ ਅਸਥਾਨ ਦੀ ਯਾਤਰਾ ਹਿਤ ਦਸਮੇਸ਼ ਜੀ ਆਪ ਨਾ ਜਾਂਦੇ? ਜਰੂਰ ਜਾਂਦੇ ਅਤੇ ਸਭ ਤੋਂ ਪਹਿਲਾਂ ਜਾਂਦੇ, ਬਲਕਿ ਸਿਖ ਸੰਗਤਾਂ ਨੂੰ ਨਾਲ ਲੈ ਕੇ ਇਕ ਨਹੀਂ ਕਈ ਵਾਰ ਜਾਂਦੇ, ਪਰੰਤੂ ਆਪ ਜੀ ਨੇ ਸਾਰੀ ਦੀ ਸਾਰੀ ਆਯੂ ਵਿਚ ਇਕ ਵਾਰੀ ਵੀ ਜਾਣ ਦਾ ਉਦਮ ਨਹੀਂ ਕੀਤਾ ਅਤੇ ਨਾ ਹੀ ਦਸਮ ਪਿਤਾ ਦੇ ਜੋਤੀ ਜੋਤਿ ਸਮਾਉਣ ਪਿਛੋਂ ਅਨੇਕਾਂ ਨਿਕਟ ਵਰਤੀ ਗੁਰੂ ਚਰਨਾਂ ਦੇ ਭੌਰਿਆਂ ਨੇ ਹੇਮਕੁੰਟ ਨੂੰ ਗੁਰੂ ਜੀ ਦਾ ਤਪ ਅਸਥਾਨ ਮੰਨ ਕੇ ਯਾਤਰਾ ਕੀਤੀ।

ਸਮਾਧਾਨ-

ਗਿਆਨੀ ਭਾਗ ਸਿੰਘ ਜੀ ਦੀ ਇਹ ਦਲੀਲ ਤਾਂ ਬਾਕੀ ਦਲੀਲਾਂ ਨਾਲੋਂ ਵੀ ਬਹੁਤ ਫ਼ਜ਼ੂਲ ਅਤੇ ਹਾਸੋਹੀਣੀ ਹੈ। ਕੀ ਸਾਡੇ ਇਤਿਹਾਸ ਵਿਚ ਕਿਧਰੇ ਵੀ ਇਹ ਜ਼ਿਕਰ ਹੈ ਕਿ ਦਸਮੇਸ਼ ਜੀ ਇਕ ਜਾਂ ਦੂਜੀ ਥਾਂ ਯਾਤਰਾ ਕਰਨ ਇਕਲੇ ਜਾਂ ਸਿਖ ਸੰਗਤਾਂ ਨੂੰ ਲੈ ਕੇ ਗਏ? ਹੋਰ ਤਾਂ ਹੋਰ ਉਹ ਆਪਣੇ ਜਨਮ ਅਸਥਾਨ ਪਟਨਾ ਸਾਹਿਬ ਵਿਚ ਵੀ ਦੁਬਾਰਾ ਨਹੀਂ ਗਏ ਅਤੇ ਨਾ ਹੀ ਨਨਕਾਣੇ ਸਾਹਿਬ ਜਾਂ ਅੰਮ੍ਰਿਤਸਰ ਸਾਹਿਬ ਹੀ ਗਏ। ਜੇ ਆਪ ਜੀ ਅਜਿਹੇ ਸਥਾਨਾਂ ਤੇ ਵੀ ਨਹੀਂ ਗਏ ਤਾਂ ਹੇਮਕੁੰਟ ਨਾ ਜਾਣ ਤੇ ਕਿੰਤੂ ਕਰਨਾ ਆਪਣੇ ਆਪ ਨੂੰ ਇਤਿਹਾਸ ਤੋਂ ਅਨਜਾਣ ਦਰਸਾਉਣਾ ਹੈ। ਜਿਥੋਂ ਤਕ ਉਨ੍ਹਾਂ ਦੀ ਮੌਤ ਤੋਂ ਬਾਅਦ ਨਿਕਟ ਵਰਤੀਆਂ ਦਾ ਯਾਤਰਾ ਨਾ ਕਰਨ ਦਾ ਸਬੰਧ ਹੈ ਉਸ ਵਕਤ ਦੇ ਹਾਲਾਤ ਅਨੁਸਾਰ ਯਾਤਰਾ ਕਦੋਂ ਸੰਭਵ ਸੀ ਜਦੋਂ ਕਿ ਖ਼ਾਲਸਾ ਜੀ ਜੰਗਲਾਂ ਵਿਚ ਡੇਰੇ ਪਾਈ ਬੈਠਾ ਸੀ ਤੇ ਸਾਰਾ ਸਾਮਰਾਜ ਉਨ੍ਹਾਂ ਦਾ ਦੁਸ਼ਮਣ ਸੀ। ਫਿਰ 14000 ਫੁਟ ਦੀ ਉਚਾਈ ਤੇ ਜਾ ਕੇ ਸਥਾਨ ਲਭਣਾ ਵੀ ਉਸ ਸਮੇਂ ਕੋਈ ਸੌਖਾ ਕੰਮ ਨਹੀਂ ਸੀ। ਸਭ ਤੋਂ ਵਧ ਸਿਖਾਂ ਦਾ ਧਿਆਨ ਉਸ ਵੇਲੇ ਜ਼ੁਲਮ ਦਾ ਟਾਕਰਾ ਕਰਨ ਵਲ ਸੀ। ਕਿਸੇ ਥਾਂ ਦੀ ਖੋਜ ਵਰਗੇ ਕੰਮ ਤਾਂ ਸੁਖ ਸ਼ਾਂਤੀ ਸਮੇਂ ਹੀ ਹੋ ਸਕਦੇ ਸਨ। ਇਹੋ ਕਾਰਨ ਹੈ ਕਿ ਜਦੋਂ ਸ਼ਾਂਤੀ ਵਰਤੀ ਤਾਂ ਹੇਮਕੁੰਟ ਦੀ ਭਾਲ ਦੇ ਯਤਨ ਹੋਏ। ਕਿਉਂਕਿ ਸਿਦਕੀ ਸਿਖਾਂ ਦਾ ਵਿਸ਼ਵਾਸ਼ ਸੀ ਕਿ ਹਜ਼ੂਰ ਜੋ ਲਿਖ ਗਏ ਹਨ ਉਹ ਗ਼ਲਤ ਨਹੀਂ ਹੋ ਸਕਦਾ। ਅੰਤ ਜਦੋਂ ਸਭ ਨਿਸ਼ਾਨੀਆਂ ਮਿਲ ਗਈਆਂ ਤਾਂ ਫਿਰ ਹੌਲੀ ਹੌਲੀ ਸੰਗਤਾਂ ਦਾ ਰੁਝਾਨ ਯਾਤਰਾ ਵਲ ਵਧਿਆ। ਹੁਣ ਸੰਗਤਾਂ ਇਸ ਪਵਿਤਰ ਅਸਥਾਨ ਦੀ ਧੂੜੀ ਮਥੇ ਤੇ ਲਾ ਕੇ ਨਿਹਾਲ ਹੁੰਦੀਆਂ ਅਤੇ ਆਪਣਾ ਜਨਮ ਸਫਲਾ ਕਰਦੀਆਂ ਹਨ। ਪਤਾ ਨਹੀਂ

ਗਿਆਨੀ ਜੀ ਕਿਉਂ ਵਿਅਰਥ ਕਲਪਨਾ ਵਿਚ ਪੈ ਗਏ ਹਨ?

ਕਿੰਤੂ ਨੰਬਰ 10-

ਮਹਾਰਾਜਾ ਰਣਜੀਤ ਸਿੰਘ ਇਤਿਹਾਸਕ ਗੁਰਧਾਮਾਂ ਦੀ ਸੇਵਾ ਕਰਵਾਉਂਦੇ ਰਹੇ। ਕੀ ਉਨ੍ਹਾਂ ਨੂੰ ਕਿਸੇ ਗੁਰਸਿਖ ਨੇ ਹੇਮਕੁੰਟ ਦੀ ਸੂਹ ਨਾ ਦਿੱਤੀ। ਮੁਕਦੀ ਗਲ ਇਹ ਹੈ ਕਿ ਦੁਸ਼ਟ ਦਮਨ ਦੀ ਹੋਂਦ ਅਤੇ ਹੇਮ ਕੁੰਟ ਤੇ ਤਪ ਸਾਧਨਾ ਆਦਿਕ ਕਿਸੇ ਪਖੋਂ ਵੀ ਸਿਧ ਨਹੀਂ ਹੋ ਸਕਦੇ। ਇਸ ਯਾਤਰਾ ਹਿਤ ਵਹੀਰਾਂ ਪਾਉਣੀਆਂ ਆਦਿਕ ਸਾਰੇ ਦੇ ਸਾਰੇ ਉਦਮ ਨਿਸਫਲ ਬਿਰਥਾ ਹਨ ਬਲਕਿ ਨਿਰੋਲ ਮਨਮਤਿ ਹੈ।

ਸਮਾਧਾਨ-

ਮਹਾਰਾਜ ਰਣਜੀਤ ਸਿੰਘ ਸਮੇਂ ਇਹ ਸਥਾਨ ਪ੍ਰਗਟ ਨਹੀਂ ਸੀ ਹੋ ਸਕਿਆ। ਜਿਵੇਂ ਉਪਰ ਕਿਹਾ ਜਾ ਚੁਕਿਆ ਹੈ ਕਿ ਹਾਲਤ ਜੰਗਾਂ ਜੁਧਾਂ ਦੇ ਹੋਣ ਕਾਰਣ ਖੋਜ ਵਲ ਧਿਆਨ ਨਹੀਂ ਸੀ ਦਿਤਾ ਜਾ ਸਕਦਾ। ਇਹ ਕਿਵੇਂ ਕਿਹਾ ਜਾ ਸਕਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਕਿਸੇ ਨੇ ਦਸ ਨਹੀਂ ਪਾਈ ਜਦੋਂ ਕਿ ਸੂਰਜ ਪ੍ਰਕਾਸ਼ ਦੀ ਕਥਾ ਦਰਬਾਰ ਸਾਹਿਬ ਵਿਖੇ ਉਨ੍ਹਾਂ ਦੇ ਵਕਤ ਹੀ ਹੋਈ ਸੀ।

ਬਾਕੀ ਸਿੱਟਾ ਕੱਢਣ ਦੀ ਜੋ ਗਲ ਹੈ ਉਹ ਤਾਂ ਗਿਆਨੀ ਜੀ ਨੇ ਆਪਣੀ ਤਾਨ ਇਥੇ ਹੀ ਤੋੜਨੀ ਹੈ ਕਿ ਕੋਈ ਹੇਮਕੁੰਟ ਨਹੀਂ, ਕੋਈ ਦੁਸ਼ਟ ਦਮਨ ਨਹੀਂ, ਭਾਵੇਂ ਉਨ੍ਹਾਂ ਦਾ 'ਨਿਰਣਾ' ਬਿਨਾਂ ਕਿਸੇ ਆਧਾਰ ਤੋਂ ਹੀ ਕਿਉਂ ਨਾ ਹੋਵੇ। ਮਨਘੜਤ ਦਲੀਲਾਂ ਅਤੇ ਫੋਕੀਆਂ ਗਲਾਂ ਮਾਰਨ ਵਿਚ ਤਾਂ ਸਚਮੁਚ ਹੀ ਗਿਆਨੀ ਜੀ ਦਾ ਸਾਨੀ ਕੋਈ ਨਹੀਂ ਦਿਸਦਾ।

ਕਿੰਤੂ ਨੰਬਰ 11-

"ਤਪ ਸਾਧਤ ਪ੍ਰਭ ਮੋਹਿ ਬੁਲਾਇਓ" ਉਤਲੀ ਲਿਖਤ ਤੋਂ ਸਪਸ਼ਟ ਹੋਇਆ ਕਿ ਸੇਵਕ ਰਾਹੀਂ ਵਿਮਾਨ (ਹਵਾਈ ਜਹਾਜ਼) ਭੇਜ ਕੇ ਦੁਸ਼ਟ ਦਮਨ ਨੂੰ ਆਪਣੇ ਕੋਲ (ਰਿਹਾਇਸ਼ੀ ਟਿਕਾਣੇ ਉਤੇ) ਬੁਲਾਉਣ ਵਾਲਾ ਅਕਾਲ ਪੁਰਖ ਸਰਬ ਵਿਆਪੀ ਨਹੀਂ ਬਲਕਿ ਈਸਾਈਆਂ ਅਤੇ ਮੁਸਲਮਾਨਾਂ ਦੀ ਮਨੌਤ ਅਨੁਸਾਰ ਸਤਵੇਂ ਤੇ ਚੌਥੇ ਅਸਮਾਨ ਉਤੇ ਰਹਿਣ ਵਾਲਾ ਹੈ ਜਿਥੇ ਦੁਸ਼ਟ ਦਮਨ ਨੂੰ ਬੁਲਾਇਆ ਗਿਆ।

ਸਮਾਧਾਨ-

ਉਪਰੋਕਤ ਕਿੰਤੂ ਤੋਂ ਸਪਸ਼ਟ ਹੈ ਕਿ ਗਿਆਨੀ ਜੀ ਗੁਰਮਤਿ

ਫ਼ਿਲਾਸਫ਼ੀ ਅਤੇ ਗੁਰਮਤ ਤੋਂ ਕਿੰਨੇ ਅਣਜਾਣ ਹਨ। ਕੇਵਲ ਇਹ ਹੀ ਨਹੀਂ ਸਗੋਂ ਗੁਰਬਾਣੀ ਦੀ ਕਥਾ ਸਾਰੀ ਉਮਰ ਕਰਦੇ ਰਹੇ ਪਰ ਬਾਣੀ ਦੇ ਅਰਥ ਉਨ੍ਹਾਂ ਦੇ ਮਨ ਵਿਚ ਨਹੀਂ ਵਸੇ। ਅਕਾਲ ਪੁਰਖ ਵਲੋਂ ਦੁਸ਼ਟ ਦਮਨ ਨੂੰ ਸਦਣ ਉਤੇ ਆਪ ਨੇ ਸ਼ੰਕਾ ਕੀਤੀ ਹੈ ਤਾਂ ਭਾਈ ਗੁਰਦਾਸ ਜੀ ਦੇ ਇਨ੍ਹਾਂ ਸ਼ਬਦਾਂ ਦਾ ਕੀ ਅਰਥ ਕਰਨਗੇ?-

(ੳ) ਸੁਣੀ ਪੁਕਾਰ ਦਾਤਾਰ ਪ੍ਰਭ,
ਗੁਰ ਨਾਨਕ ਜਗ ਮਾਹਿ ਪਠਾਇਆ।

(ਅ) ਬਾਬਾ ਪੈਧਾ ਸਚਖੰਡ, ਨਉ ਨਿਧ ਨਾਮ ਗਰੀਬੀ ਪਾਈ।

ਤਾਂ ਉਹ ਕਿਹੜੀ ਰਿਹਾਇਸ਼ਗਾਹ ਸੀ ਜਿਥੋਂ ਗੁਰੂ ਨਾਨਕ ਦੇਵ ਜੀ ਨੂੰ ਪਠਾਇਆ ਭੇਜਿਆ ਗਿਆ ਸੀ ਜਾਂ ਕਿਹੜਾ ਸਚਖੰਡ ਹੈ ਜਿਥੇ ਗੁਰੂ ਨਾਨਕ ਜੀ ਗਏ ਸਨ? ਫਿਰ ਜਪੁਜੀ ਵਿਚ ਤਾਂ ਹਜ਼ੂਰ ਸਪਸ਼ਟ ਵਾਹਿਗੁਰੂ ਦੀ ਰਿਹਾਇਸ਼ ਦਸਦੇ ਹਨ-

"ਸਚ ਖੰਡਿ ਵਸੈ ਨਿਰੰਕਾਰੁ"

ਫਿਰ ਗੁਰਬਾਣੀ ਵਿਚ ਹੋਰ ਕਈ ਵਾਕ ਵੀ ਇਸ ਤਰ੍ਹਾਂ ਦੇ ਹਨ:-

(ੳ) ਖਸਮੈ ਕੈ ਦਰਬਾਰਿ ਢਾਢੀ ਵਸਿਆ ॥ [ਪੰਨਾ ੧੪੮

(ਅ) ਹਰਿ ਪੁਛਿਆ ਢਾਢੀ ਸਦਿ ਕੈ,
ਕਿਤੁ ਅਰਥਿ ਤੂੰ ਆਇਆ॥ [ਪੰਨਾ ੯੧

ਕੀ ਹੈ ਕੋਈ ਅੰਤਰ "ਪੁਛਿਆ ਢਾਢੀ ਸਦਿ ਕੈ" ਅਤੇ "ਤਪ ਸਾਧਤ ਪ੍ਰਭ ਮੋਹਿ ਬੁਲਾਇਓ" ਵਿਚ? ਜਾਂ ਫਿਰ ਖਸਮ ਦਾ ਦਰਬਾਰ ਕਿਧਰੇ ਹੋਇਆ ਕਿ ਨਹੀਂ?

ਅਸਲ ਵਿਚ ਮੁਸ਼ਕਿਲ ਇਹ ਪੈਂਦੀ ਹੈ ਕਿ ਇਹ ਅਨੁਭਵੀ ਖੇਡ ਹੈ। ਸਿਰਫ ਵਿਦਿਆ ਦੀ ਪੰਡ ਚੁਕੀ ਪੁਰਸ਼ਾਂ ਦੇ ਵਸ ਦੀ ਗਲ ਨਹੀਂ ਕਿਉਂਕਿ ਉਹ ਬਿਨਾਂ ਗੁਰਬਾਣੀ ਦੇ ਗੋਹੜ ਭਾਵਾਂ ਨੂੰ ਸਮਝੇ ਆਪਣੀ ਮਤਿ ਤੇ ਜ਼ਿਆਦਾ ਭਰੋਸਾ ਕਰਦੇ ਹਨ। ਮੁਖੋਂ ਤਾਂ ਉਹ ਅਕਾਲ ਪੁਰਖ ਵਾਹਿਗੁਰੂ ਨੂੰ ਸਰਬ ਸਮਰਥ ਤੇ ਸਰਗੁਣ, ਨਿਰਗੁਣ ਦੋਵੇਂ ਮੰਨਦੇ ਹਨ ਪਰ ਮਨ ਕਰਕੇ ਉਨ੍ਹਾਂ ਦਾ ਭਰੋਸਾ ਇਨ੍ਹਾਂ ਚੀਜਾਂ ਤੇ ਨਹੀਂ ਹੁੰਦਾ। ਇਸ ਕਰਕੇ ਉਹ ਬੁਧੀ ਦੁਆਰਾ ਹਦਾਂ ਨੀਅਤ ਕਰ ਦਿੰਦੇ ਹਨ ਕਿ ਇਸ ਤੋਂ ਬਾਹਰ ਵਾਹਿਗੁਰੂ ਵੀ ਨਹੀਂ ਜਾ ਸਕਦਾ। ਇਸ ਤਰ੍ਹਾਂ ਉਹ ਮੂੰਹ ਤੋਂ ਬੇਅੰਤ ਬੇਅੰਤ ਕਹਿੰਦੇ ਹੋਏ ਵੀ ਉਸ ਨੂੰ ਆਪਣੀਆਂ ਸੋਚਾਂ ਅਨੁਸਾਰ ਮਹਿਦੂਦ ਕਰ ਦਿੰਦੇ ਹਨ। ਜਿਨ੍ਹਾਂ ਨੇ ਪ੍ਰਭੂ ਦੀ ਅਦਭੁਤ ਰਚਨਾ ਦੇ ਦਰਸ਼ਨ

ਕਰ ਲਏ ਹਨ ਤਾਂ ਉਹ ਸਹਜੇ ਹੀ ਪ੍ਰਭੂ ਨਾਲ ਗਲਾਂ ਕਰਦੇ ਹਨ:-

ਤੂ ਸਾਹਿਬੁ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭ ਤੇਰਾ ਦੀਤਾ॥
ਕਰਨ ਕਰਾਵਨ ਸਭੁ ਤੂਹੈ ਤੂਹੈ, ਹੈ ਨਾਹੀ ਕਿਛੁ ਅਸਾੜਾ॥੬॥
ਤੁਮਹਿ ਪਠਾਏ ਤਾ ਜਗ ਮਹਿ ਆਏ ॥
ਜੋ ਤੁਧੁ ਭਾਣਾ ਸੇ ਕਰਮ ਕਮਾਏ ॥
ਤੁਝ ਤੇ ਬਾਹਰਿ ਕਿਛੂ ਨ ਹੋਆ,
ਤਾ ਭੀ ਨਾਹੀਂ ਕਿਛੁ ਕਾੜਾ ॥੨॥
ਊਹਾ ਹੁਕਮੁ ਤੁਮਾਰਾ ਸੁਣੀਐ ॥
ਈਹਾ ਹਰਿ ਜਸੁ ਤੇਰਾ ਭਣੀਐ ॥
ਆਪੇ ਲੇਖ ਅਲੇਖੈ ਆਪੇ,
ਤੁਮ ਸਿਉ ਨਾਹੀ ਕਿਛੁ ਝਾੜਾ ॥੩॥... [ਪੰਨਾ ੧੦੮੧

ਪਰ ਜਿਹੜੇ ਲੋਕ ਨਾਮ-ਸਿਮਰਨ ਅਭਿਆਸ ਕਮਾਈ ਤੋਂ ਸਖਣੇ ਹੁੰਦੇ ਹਨ, ਉਹ ਵੇਦਾਂਤੀਆਂ ਵਾਂਗ ਕਦੇ ਕੋਈ ਅਤੇ ਕਦੇ ਕੋਈ ਟਿਪਣੀ ਕਰਦੇ ਹੀ ਰਹਿੰਦੇ ਹਨ। ਅਜਿਹੇ ਮਨੁੱਖ ਬਾਤਾਂ ਨਾਲ ਅਸਮਾਨ ਗਿਰਾਉਣ ਵਾਲੇ ਹੁੰਦੇ ਹਨ, ਉਨ੍ਹਾਂ ਦੇ ਪਲੇ ਕੁਝ ਨਹੀਂ ਹੁੰਦਾ। ਉਨ੍ਹਾਂ ਦੀ ਦਸ਼ਾ:-

ਗਲੀ ਹਉ ਸੁਹਾਗਣਿ ਭੈਣੇ,
ਕੰਤੁ ਨ ਕਬਹੂ ਮੈ ਮਿਲਿਆ ॥ [ਪੰਨਾ ੪੩੩

ਵਾਲੀ ਹੁੰਦੀ ਹੈ। ਅਸਲ ਵਿਚ ਜਿਥੋਂ ਝਕ ਕਿਸੇ ਦੀ ਪਹੁੰਚ ਹੁੰਦੀ ਹੈ ਉਥੋਂ ਤਕ ਦੀਆਂ ਉਹ ਗਲਾਂ ਕਰ ਸਕਦਾ ਹੈ। ਦੁਸ਼ਟ ਦਮਨ ਦੀ ਤਪਸਿਆ ਬਾਰੇ ਕਿਹੜੀ ਗਲ ਹੈ? ਉਹ ਤਾਂ ਉਸ ਸ੍ਰੇਣੀ ਦੀ ਹੈ ਜਿਸ ਬਾਰੇ ਜਪੁਜੀ ਸਾਹਿਬ ਵਿੱਚ ਸੰਕੇਤ ਹੈ:-

ਤਾ ਕੀਆ ਗਲਾਂ ਕਥੀਆ ਨਾ ਜਾਹਿ ॥
ਜੇ ਕੋ ਕਹੈ ਪਿਛੈ ਪਛੁਤਾਇ ॥ [ਪੰਨਾ ੮

ਜਿਹੜਾ ਜਗਿਆਸੂ ਸਰੀਰ ਤੋਂ ਉਪਰ ਨਹੀਂ ਉਠਿਆ ਉਸ ਨੂੰ ਰੱਬੀ ਖੇਡਾਂ ਦੀ ਸੋਝੀ ਕਿਥੋਂ ਹੋਣੀ ਹੋਈ ਤੇ ਉਹ ਅਜਿਹੇ ਵਿਸਮਾਦਿਕ ਅਸਥਾਨਾਂ ਦਾ ਵਰਨਣ ਕਿਵੇਂ ਕਰ ਸਕਦਾ ਹੈ? ਜਿਨ੍ਹਾਂ ਨੂੰ ਇਹ ਰਬੀ ਝਲਕ ਵਜੀ ਹੈ ਉਨ੍ਹਾਂ ਦੇ ਅੰਦਰੋਂ ਹਰ ਪਲ ਓਹ ਝਲਕ ਫੁਟ ਫੁਟ ਨਿਕਲਦੀ ਦਿਖਾਈ ਦਿੰਦੀ ਹੈ। ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਅਜਿਹੀਆਂ ਝਲਕਾਂ ਦਾ ਅਨੂਠਾ ਵਰਨਣ ਆਪਣੀ ਪੁਸਤਕ "ਦਰਸ਼ਨ ਝਲਕਾਂ" ਵਿਚ ਕੀਤਾ ਹੈ।

ਸੋ, ਇਸ ਬਾਰੇ ਸਾਰੀ ਵਿਚਾਰ ਦਾ ਭਾਵ ਇਹ ਹੈ ਕਿ "ਵਿਮਾਨ ਭੇਜ ਕੇ ਰਿਹਾਇਸ਼ਗਾਹ" ਉਤੇ ਬੁਲਾਣ ਵਾਲੇ ਕਿੰਤੂ ਦਾ

ਕੋਈ ਵੀ ਅਰਥ ਨਹੀਂ ਹੈ ਤੇ ਇਹ ਕਿੰਤੂ ਕੇਵਲ ਕਿੰਤੂ ਕਰਨ ਦੇ ਵਿਚਾਰ ਨਾਲ ਹੀ ਕੀਤਾ ਗਿਆ ਹੈ-

ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥ [ਪੰ. ੪੭੪

ਕਿੰਤੂ ਨੰਬਰ 12-

ਕੀ ਜਾਣੀਐ, ਜਿਵੇਂ ਦਸਮ ਗਰੰਥ ਅਤੇ ਸੂਰਜ ਪ੍ਰਕਾਸ਼ ਦੇ ਸ਼ਰਧਾਲੂ ਵੀਰਾਂ ਨੇ ਕਵੀਆਂ ਵਲੋਂ ਦੱਸੇ ਗਏ ਮਨੋਕਲਪਤ ਦੁਸ਼ਟ ਦਮਨ ਦਾ ਤਪ ਅਸਥਾਨ ਲਭ ਕੇ ਹੇਮਕੁੰਟ ਦੀ ਯਾਤਰਾ ਆਰੰਭੀ ਹੈ, ਕਿਸੇ ਦਿਨ ਕੋਈ ਪ੍ਰੇਮੀ ਇਹ ਨਾਅਰਾ ਵੀ ਲਾ ਦੇਵੇ ਕਿ ਉਹ ਅਸਥਾਨ ਵੀ ਲਭ ਪਿਆ ਹੈ ਜਿਥੇ ਦੁਸ਼ਟ ਦਮਨ ਨੂੰ ਮਾਤ ਲੋਕ ਵਿਚ ਜਾਣ ਦਾ ਹੁਕਮ ਦਿੱਤਾ ਸੀ।

ਸਮਾਧਾਨ-

ਇਹ ਕਿੰਤੂ ਵੀ ਪਿਛਲੇ ਕਿੰਤੂ ਨਾਲ ਮਿਲਦਾ ਜੁਲਦਾ ਹੀ ਹੈ। ਜਿਥੋਂ ਤੱਕ ਗਿਆਨੀ ਜੀ ਦੇ ਵਿਅੰਗ ਦਾ ਸਬੰਧ ਹੈ ਕਿ ਉਹ ਸਥਾਨ ਵੀ ਕੋਈ ਪ੍ਰੇਮੀ ਲਭ ਲਵੇਗਾ, ਉਸ ਬਾਰੇ ਬੇਨਤੀ ਹੈ ਕਿ ਗਿਆਨੀ ਜੀ ਅਨਭਵੀ ਗੁਰਸਿਖਾਂ ਨੂੰ ਤਾਂ ਉਹ ਸਥਾਨ ਪਹਿਲਾਂ ਹੀ ਪਤਾ ਹੈ ਅਤੇ ਉਹ ਹੈ 'ਸਚਖੰਡੁ' ਜਿਥੇ ਨਿਰੰਕਾਰ ਦਾ ਵਾਸਾ ਹੈ। ਜੇ ਅਸੀਂ ਵੇਈ ਨਦੀ ਵਾਲੀ ਸਾਖੀ ਨੂੰ ਸਹੀ ਮੰਨਦੇ ਹਾਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਟੁੱਬੀ ਮਾਰੀ, ਤਿੰਨ ਦਿਨ ਅਲੋਪ ਰਹੇ, ਕਰਤਾ ਪੁਰਖ ਪਾਸ ਪਹੁੰਚੇ, ਉਥੋਂ ਮੂਲ ਮੰਤ੍ਰ ਪ੍ਰਾਪਤ ਕੀਤਾ ਤੇ ਬਾਹਰ ਨਿਕਲਣ ਤੇ ਆਖਿਆ:-

"ਨ ਕੋਈ ਹਿੰਦੂ ਨ ਮੁਸਲਮਾਨ"

ਤਾਂ ਦੁਸ਼ਟ ਦਮਨ ਵਾਲੀ ਸਾਖੀ ਤੋਂ ਕਿਵੇਂ ਮੁਕਰਿਆ ਜਾ ਸਕਦਾ ਹੈ? ਫਿਰ ਗੁਰਬਾਣੀ ਅਨੁਸਾਰ ਤਾਂ ਅਕਾਲ ਪੁਰਖ ਨਾ ਕੇਵਲ ਦੁਸ਼ਟ ਦਮਨ ਨੂੰ ਸਗੋਂ ਸਾਰਿਆਂ ਨੂੰ ਭੇਜਣ ਤੇ ਸਦਣ ਵਾਲਾ ਹੈ:-

ਘਲੇ ਆਵਹਿ ਨਾਨਕਾ, ਸਦੇ ਉਠੀ ਜਾਇ ॥ [ਪੰਨਾ ੧੨੩੯

ਉਹ ਕਿਹੜੀ ਥਾਂ ਹੈ ਜਿਥੇ ਬੈਠ ਕੇ ਵਾਹਿਗੁਰੂ ਭੇਜਦਾ ਅਤੇ ਸਦਦਾ ਹੈ? ਜਾਪਦਾ ਹੈ ਗਿਆਨੀ ਜੀ ਕੇਵਲ ਕਿੰਤੂ ਕਰਨ ਦੀ ਨੀਅਤ ਨਾਲ ਕਿੰਤੂ ਕਰ ਰਹੇ ਹਨ ਜਾਂ ਗੁਰਬਾਣੀ ਦੇ ਅੰਤਰੀਵ ਅਰਥਾਂ ਤੋਂ ਪੂਰੀ ਤਰ੍ਹਾਂ ਅਨਜਾਣ ਹਨ।

ਫਿਰ ਜਿਵੇਂ ਕਿ ਬਾਈਬਲ ਤੇ ਕੁਰਾਨ ਵਿਚ ਲਿਖਿਆ ਹੈ ਕਿ ਤੂਰ ਦੇ ਪਹਾੜ ਤੇ ਪੈਗ਼ੰਬਰ ਮੂਸਾ ਨਾਲ ਖ਼ੁਦਾ ਨੇ ਗਲਾ ਕੀਤੀਆਂ ਸਨ। ਇਥੋਂ ਤੱਕ ਕਿ ਖ਼ੁਦਾ ਨੇ ਆਪਣੀਆਂ ਉਂਗਲਾਂ ਨਾਲ ਲਿਖੀਆਂ ਹੋਈਆਂ ਪਲੇਟਾਂ ਵੀ ਮੂਸਾ ਨੂੰ ਦਿਤੀਆਂ ਸਨ। ਇਕ

ਵਾਰੀ ਚਾਲੀ ਦਿਨ ਬਿਨਾਂ ਅੰਨ ਪਾਣੀ ਛਕੇ ਮੂਸਾ ਤੂਰ ਦੇ ਪਹਾੜ ਤੇ ਖ਼ੁਦਾ ਨਾਲ ਗਲਾਂ ਕਰਦਾ ਰਿਹਾ। ਇਸੇ ਤਰ੍ਹਾਂ ਹੋਰ ਕਈ ਗਲਾਂ ਪ੍ਰਸਿਧ ਹਨ। ਹਜ਼ੂਰ ਦਸਮੇਸ਼ ਨੇ ਹੇਮਕੁੰਟ ਬਾਰੇ ਬੜੀਆਂ ਸਪਸ਼ਟ ਨਿਸ਼ਾਨੀਆਂ ਦਸੀਆਂ ਸਨ, ਜਿਹੜੀਆਂ ਕਿ ਗੁਰਸਿਖਾਂ ਨੇ ਸਥਾਨ ਭਾਲ ਕੇ ਮਿਲਾ ਲਈਆਂ ਹਨ। ਹਾਂ, ਜੇ ਗੁਰਦੇਵ ਆਪਣੀ ਕ੍ਰਿਤ ਵਿਚ ਹੋਰ ਕਿਸੇ ਪ੍ਰਕਾਰ ਦਾ ਸੰਕੇਤ ਦੇ ਜਾਂਦੇ ਤਾਂ ਉਸਨੂੰ ਵੀ ਗੁਰਸਿਖਾਂ ਨੇ ਸਤਿ ਸਤਿ ਕਰਕੇ ਹੀ ਮੰਨਣਾ ਸੀ।

ਕਿੰਤੂ ਨੰਬਰ 13

ਇਸ ਰਚਨਾ ਵਿਚ ਕਾਲ ਭੰਗ (ਇਤਿਹਾਸਕ ਮੁਖ ਦੇ ਉਲਟ) ਦੋਸ਼ ਵੀ ਆਉਂਦਾ ਹੈ ਜੋ ਇਕ ਵਡੀ ਭੁਲ ਹੈ। ਜਿਵੇਂ ਰਾਮਾਨੰਦ ਨੂੰ ਸੰਸਾਰ ਵਿਚ ਭੇਜਣਾ ਪਹਿਲਾਂ ਦਸਿਆ ਹੈ ਅਤੇ ਮਹਾਂਦੀਨ (ਮੁਹੰਮਦ ਸਾਹਿਬ) ਨੂੰ ਪਿਛੋਂ, ਜੋ ਰਾਮਾ ਨੰਦ ਤੋਂ ਲਗਪਗ ਅਠ ਸੌ ਸਾਲ ਪਹਿਲਾਂ ਹੋਏ ਹਨ।

ਸਮਾਧਾਨ-

'ਬਚਿਤ੍ਰ ਨਾਟਕ' ਕਾਵਿ ਹੈ, ਵਾਰਤਕ ਇਤਿਹਾਸ ਨਹੀਂ ਜਿਸ ਵਿਚ ਕਿ ਵਿਅਕਤੀਆਂ ਦੇ ਨਾਮ ਤਰਤੀਬਵਾਰ ਦਿਤੇ ਜਾ ਸਕਦੇ ਹੋਣ। ਕਈ ਵਾਰ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਕ੍ਰਮਵਾਰ ਕਰਨ ਨਾਲ ਕਵਿਤਾ ਦੇ ਵੇਗ ਵਿਚ ਰੁਕਾਵਟ ਪੈਂਦੀ ਹੈ। ਪਦ ਪੂਰਤੀ ਲਈ ਕਈ ਵਾਰ ਪ੍ਰਸੰਗਾਂ ਵਿਚ ਆਈਆਂ ਗਲਾਂ ਅਗੇ ਪਿਛੇ ਵੀ ਜੋੜਨੀਆਂ ਪੈਂਦੀਆਂ ਹਨ। ਜੇ ਗਿਆਨੀ ਜੀ ਇਸ ਕਾਰਣ ਕਰਕੇ 'ਆਪਨੀ ਕਥਾ' ਨੂੰ ਗੁਰੂ ਕ੍ਰਿਤ ਮੰਨਣ ਤੇ ਸ਼ੰਕਾ ਕਰਦੇ ਹਨ ਤਾਂ ਆਪ ਕਵੀ ਹੁੰਦੇ ਹੋਏ ਵੀ ਕਾਵਿ ਕਲਾ ਤੋਂ ਅਨਜਾਣ ਜਾਪਦੇ ਹਨ।

ਗੁਰਬਾਣੀ ਅੰਦਰ ਵੀ ਕਈ ਸ਼ਬਦਾਂ ਵਿਚ ਭਗਤਾਂ ਦੇ ਨਾਵਾਂ ਦਾ ਜ਼ਿਕਰ ਹੈ ਅਤੇ ਇਤਿਹਾਸਕ ਤੌਰ ਤੇ ਉਹ ਵੀ ਅਗੇ ਪਿਛੇ ਹੈ। ਤਾਂ ਕੀ ਗੁਰਬਾਣੀ ਦੀ ਪ੍ਰਮਾਣੀਕਤਾ ਘਟ ਹੋ ਗਈ? ਕਦਾਚਿਤ ਨਹੀਂ।

ਕਿੰਤੂ ਨੰਬਰ 14-

ਮਹਾਂ ਕਵੀ ਸੰਤੋਖ ਸਿੰਘ ਨੇ ਮਿਥਿਆਵਾਦ ਨੂੰ ਯਥਾਰਥਤਾ ਦਾ ਰੂਪ ਦੇਣ ਵਿੱਚ ਆਪਣੇ ਵਲੋਂ ਕੋਈ ਕਸਰ ਨਹੀਂ ਛੱਡੀ। ਸਿਖ ਪੰਥ ਦੇ ਇਕ ਮੰਨੇ ਪ੍ਰਮੰਨੇ ਉਚ ਕੋਟੀ ਦੇ ਵਿਦਵਾਨ ਸਚਖੰਡ ਵਾਸੀ ਪੰਡਤ ਤਾਰਾ ਸਿੰਘ 'ਨਰੋਤਮ' ਅਜਿਹੇ ਮਹਾਨ ਵਿਅਕਤੀ ਨੇ ਵੀ ਧੋਖਾ ਖਾ ਕੇ ਮਹਾਂ ਭਾਰਤ ਆਦਿ ਧਿਆਇ ਵਿਚ 119ਵੇਂ

47 ਤੋਂ 50 ਚਾਰ ਸਲੋਕਾਂ ਦਾ ਆਸਰਾ ਲੈ ਕੇ 'ਸਪਤ ਸ੍ਰਿੰਗ' ਅਤੇ 'ਹੇਮ ਕੁੰਟ' ਤਥਾ "ਪਾਂਡੂ ਰਾਜ ਜਹ ਜੋਗ ਕਮਾਵਾ" ਆਦਿ ਤੁਕਾਂ ਦੇ ਆਧਾਰ ਉਤੇ ਆਪਣੇ ਵਲੋਂ ਗੁਰੂ ਜੀ ਦੇ ਤਪ ਅਸਥਾਨ ਦਾ ਫੈਸਲਾ ਦੇ ਦਿਤਾ ਹੈ ਹਾਲਾਂ ਕਿ ਉਪਰੋਕਤ ਚਾਰ ਸਲੋਕਾਂ ਵਿਚ ਹੇਮਕੁੰਟ ਅਤੇ ਗੰਧ ਮਾਦਮ ਆਦਿਕ ਅਸਥਾਨਾਂ ਉਤੇ ਵਿਚਰਨਾ ਅਤੇ ਨਿਵਾਸ ਕਰਨ ਦਾ ਵਰਨਣ ਰਾਜਾ ਪੰਡੂ ਸਬੰਧੀ ਹੈ। ਦਸਮ ਗੁਰੂ ਜੀ ਦਾ ਇਹਨਾਂ ਸਲੋਕਾਂ ਵਿਚ ਰੰਚਕ ਮਾਤਰ ਵੀ ਜ਼ਿਕਰ ਨਹੀਂ।

ਸਮਾਧਾਨ-

ਸ਼ੁਕਰ ਹੈ ਕਿ ਗਿਆਨੀ ਜੀ ਨੇ ਸਾਰੇ ਦੇ ਸਾਰੇ ਸੂਰਜ ਪ੍ਰਕਾਸ਼ ਨੂੰ ਮਿਥਿਆਵਾਦ ਨਹੀਂ ਲਿਖ ਦਿਤਾ ਕਿਉਂਕਿ ਉਨ੍ਹਾਂ ਦੀ ਕਲਮ ਨੂੰ ਕਿਸੇ ਨੇ ਫੜ ਤਾਂ ਨਹੀਂ ਸੀ ਲੈਣਾ। ਭਾਈ ਸਾਹਿਬ ਦੀ ਮਹਾਨ ਦੇਣ ਨੂੰ ਸਿਖ ਜਗਤ ਕਦੇ ਵੀ ਨਹੀਂ ਭੁਲ ਸਕਦਾ। ਇਹ ਹੋ ਸਕਦਾ ਹੈ ਕਿ ਕਿਤੇ ਕਿਤੇ ਕਾਵਿ ਉਡਾਰੀਆਂ ਲਾਉਂਦੇ ਹੋਏ ਉਹ ਅਤਿ ਕਥਨੀ ਕਰ ਗਏ ਹੋਣ ਪਰ ਇਸ ਦਾ ਇਹ ਭਾਵ ਕਿਸ ਤਰ੍ਹਾਂ ਹੋਇਆ ਕਿ ਉਨ੍ਹਾਂ ਦੀ ਰਚਨਾ ਦਾ ਅਧਾਰ ਹੀ ਗਲਤ ਹੈ। ਫਿਰ ਜੇ ਕੁਝ ਅਤਿ ਕਥਨੀ ਕਰ ਗਏ ਹਨ ਤਾਂ ਇਸ ਵਿਚ ਬਚਿਤ੍ਰ ਨਾਟਕ ਦਾ ਕੀ ਕਸੂਰ ਕਿ ਉਸ ਨੂੰ ਹੀ ਗੁਰੂ-ਕ੍ਰਿਤ ਮੰਨਣ ਤੋਂ ਨਾਂਹ ਕਰ ਦਿਤੀ ਜਾਵੇ?

ਇਸੇ ਤਰ੍ਹਾਂ ਪੰਡਤ ਤਾਰਾ ਸਿੰਘ ਜੀ ਸਿਖ ਪੰਥ ਵਿਚ ਇਕ ਮਹਾਨ ਨਿਰਣੈਕਾਰ ਹੋਏ ਹਨ, ਉਹਨਾਂ ਨੇ ਜੋ ਨਿਰਣੈ ਕੀਤੇ ਹਨ ਉਹ ਨਾ ਤਾਂ ਚੁੰਚ ਗਿਆਨ ਤੇ ਅਧਾਰਤ ਹਨ ਅਤੇ ਨਾ ਸੁਣੀਆਂ ਸੁਣਾਈਆਂ ਗਲਾਂ ਤੇ। ਆਪ ਅਨੇਕਾਂ ਗੁਰ ਅਸਥਾਨਾਂ ਤੇ ਜਾ ਜਾ ਕੇ ਸਮਗਰੀ ਇਕਤਰ ਕਰਦੇ ਰਹੇ।

ਅੰਤ ਵਿਚ ਗੁਰਮਤਿ ਵਿਚਾਰ-ਧਾਰਾ ਨੂੰ ਨਰੋਏ ਰੂਪ ਵਿਚ ਸਿਖ ਸੰਗਤਾਂ ਅਗੇ ਰਖਣ ਦਾ ਯਤਨ ਕੀਤਾ। ਆਪ ਨੇ ਭਾਈ ਸੰਤੋਖ ਸਿੰਘ ਜੀ ਦੀ ਕਵਿਤਾ ਤੋਂ ਪ੍ਰੇਰਣਾ ਲੈ ਕੇ ਨਾ ਕੇਵਲ ਖੋਜ ਕੀਤੀ ਸਗੋਂ ਬਚਿਤ੍ਰ ਨਾਟਕ ਦਾ ਚੰਗੀ ਤਰ੍ਹਾਂ ਅਧਿਐਨ ਕਰਕੇ "ਪੰਡ ਰਾਜ ਜਹ ਜੋਗ ਕਮਾਵਾ" ਦੇ ਸੰਕੇਤ ਤੋਂ ਮਹਾਂ ਭਾਰਤ ਦੇ ਗ੍ਰੰਥ ਵਿਚੋਂ ਪਾਂਡੂ ਰਾਜ ਤੇ ਯੋਗ ਕਮਾਉਣ ਬਾਰੇ ਵੇਰਵਾ ਖੋਜਿਆ। ਫਿਰ ਆਪ ਯਾਤਰਾ ਕਰਕੇ ਉਕਤ ਸਥਾਨ ਤੇ ਪੁਜੇ ਤੇ ਨਿਸਚਾ ਕੀਤਾ ਅਤੇ ਲੋੜੀਂਦਾ ਵਿਸਥਾਰ "ਗੁਰ ਤੀਰਥ ਸੰਗ੍ਰਹਿ" ਪੁਸਤਕ

ਵਿੱਚ ਦਿਤਾ। ਆਪ ਦੀ ਇਸ ਇਤਿਹਾਸਕ ਖੋਜ ਨੂੰ ਭਾਈ ਵੀਰ ਸਿੰਘ ਜੀ ਨੇ ਵੀ ਮੰਨਿਆ। ਪੰਡਤ ਜੀ ਨੇ 'ਸਪਤ ਸ੍ਰਿੰਗ' ਬਾਰੇ ਜੋ ਖੋਜ ਕੀਤੀ, ਉਸਦਾ ਤਤਸਾਰ 'ਗੁਰ ਤੀਰਥ ਸੰਗ੍ਰਹਿ' ਦੇ ਪੰਨਾ 91 ਉਤੇ ਇਉਂ ਦਰਜ ਹੈ-

ਭਾਰਤ ਮੇ ਹੇਮਕੁੰਟ ਸ਼ਤਸ੍ਰਿੰਗ ਕੇ ਸਮੀਪ ਹੈ ਯਾ ਤੇ ਹੇਮਕੁੰਟ ਸੁਮੇਰ ਕਾ ਨਾਮ ਨਹੀਂ। ਗੁਰੂ ਜੀ ਨੇ ਲਿਖਾ ਹੈ ਹੇਮਕੁੰਟ ਪਰਬਤ ਜਹਾਂ ਹੈ ਤਹਾਂ ਤਿਸ ਤੇ ਸਮੀਪ ਸ਼ਤਸ੍ਰਿੰਗ ਸ਼ੋਭਾ ਪਾਵਤਾ ਹੈ ਜਿਸ ਮੇਂ ਰਾਜ ਪਾਂਡੂ ਨੇ ਜੋਗ ਕਮਾਯਾ ਹੈ। ਉਸੀ ਕੇ ਸਮੀਪ ਹਮ ਨੇ ਤਪ ਕੀਆ ਕਹਾ ਹੈ। ਸੁਮੇਰ ਮੇਂ ਤਪ ਕਰਨਾ ਨਹੀਂ ਲਿਖਾ। ਇਸ ਕੀ ਸਪਸ਼ਟ ਕਥਾ ਐਸੇ ਹੈ। ਜਿਸ ਕੇ ਉਪਰ ਬੱਦਰੀ ਨਾਰਾਯਣ ਕਾ ਮੰਦਰ ਹੈ ਉਸ ਪਰਬਤ ਕਾ ਨਾਮ ਗੰਧਮਾਦਨ ਹੈ। ਗੰਧਮਾਦਨ ਸੋ ਛੇ ਕੋਸ ਨੀਚੇ ਕੇ ਪਰਬਤ ਕਾ ਨਾਮ ਸ਼ਤਸ੍ਰਿੰਗ ਹੈ। ਉਸ ਮੇਂ ਪਾਂਡੂ ਨੇ ਜੋਗ ਕੀਆ। ਅਬ ਊਹਾਂ ਪੰਡਕੇਸ਼ਵਰ ਗਾਮ ਬਸਤਾ ਹੈ। ਬਦਰੀ ਨਾਰਾਯਣ ਕੀ ਯਾਤਰਾ ਸਭ ਊਹਾਂ ਕੋ ਹੋ ਕਰ ਜਾਤੀ ਹੈ। ਕਿਨਾਰੇ ਜਾਣੇ ਕੋ ਰਸਤਾ ਨਹੀਂ। ਸ੍ਰਤਸ੍ਰਿੰਗ ਸੇ ਆਠ ਕੋਸ ਉਪਰ ਗੁਰੂ ਜੀ ਨੇ ਤਪ ਕੀਆ। ਸੋ ਅਤੀ ਸਪਸ਼ਟ ਕਰਤੇ ਹੈਂ। ਪੰਡੁਕੇਸ਼ਰ ਸੇ ਏਕ ਮੀਲ ਨੀਚੇ ਸੜਕ ਸਮੀਪ ਅਲਕਨੰਦਾ ਗੰਗਾ ਕਾ ਪੁਲ ਹੈ। ਪੁਲ ਪੇ ਲਖ ਭੋਟੀ ਕੇ ਸੱਜੇ ਹਾਥ ਜਾਤੇ ਤੀਨ ਕੋਸ ਪੈ ਏਕ ਗਾਂਉ ਹੈ, ਵਹਾਂ ਔਰ ਪੁਲ ਪਾਲ ਕੇ ਜਲ ਕਾ ਸੰਗਮ ਹੈ। ਈਹਾ ਸੇ ਚੜ੍ਹਾਈ ਲਗਤੀ ਹੈ। ਸੋ ਦੋ ਕੋਸ ਰਸਤਾ ਕਠਨ ਹੈ। ਪੰਡੁਕੇਸ਼ਰ ਕਾ ਪੁਜਾਰੀ ਲੋਹ ਪਾਲ ਮੋਂ ਲੇ ਜਾਤਾ ਹੈ। ਲੋਹਪਾਲ ਮੇਂ ਜਲ ਕਾ ਤਲਾਵ ਹੈ ਸੋ ਸਵਾ ਸੌ ਕਦਮ ਚੌੜਾ ਹੈ, ਆਧ ਕੋਸ ਪੱਕੇ ਕਾ ਲੰਬਾ ਹੈ।''

ਜਿਥੋਂ ਤੱਕ ਮਹਾਂ ਭਾਰਤ ਦੇ ਸਲੋਕਾਂ ਵਿਚ ਦਸਮ ਗੁਰੂ ਦਾ ਜ਼ਿਕਰ ਨਾ ਹੋਣ ਦਾ ਸਵਾਲ ਹੈ ਉਸ ਬਾਰੇ ਗਿਆਨੀ ਜੀ ਦਾ ਕਿੰਤੂ ਕਿਤਨਾ ਹਾਸੋ ਹੀਣਾ ਹੈ। ਮਹਾਂ ਭਾਰਤ ਵਿਚ ਪਾਂਡੂ ਰਾਜ ਦੇ ਯੋਗ ਕਮਾਉਣ ਦੀ ਗਲ ਹੈ, ਦਸਮ ਪਾਤਸ਼ਾਹ ਬਾਰੇ ਤਾਂ ਗਲ ਹੋ ਵੀ ਨਹੀਂ ਸੀ ਸਕਦੀ। ਉਹ ਦੁਆਪਰ ਯੁਗ ਦੀ ਗਲ ਹੈ। ਹਜ਼ੂਰ ਦਾ ਸੰਸਾਰ ਨੂੰ ਤਾਰਨ ਲਈ ਕਲਜੁਗ ਵਿਚ ਪ੍ਰਕਾਸ਼ ਹੋਇਆ। ਹਾਂ, ਹਜ਼ੂਰ ਨੇ ਆਪਣੇ ਪਿਛਲੇ ਜਨਮ ਦੇ ਤਪ ਸਥਾਨ ਦੀ ਨਿਸ਼ਾਨੀ ਦਸੀ ਕਿ ਉਸ ਥਾਂ ਦਾ ਨਾਂ 'ਸਪਤ ਸ੍ਰਿੰਗ' ਹੈ ਜੋ ਕਿ ਹੇਮ ਕੁੰਟ ਪਰਬਤ ਤੇ ਹੈ ਤੇ ਉਥੇ ਹੀ ਪਾਂਡੂ ਰਾਜ ਨੇ ਯੋਗ

ਕਮਾਇਆ ਸੀ। ਪੰਡਤ ਜੀ ਨੇ ਹਜ਼ੂਰ ਦੇ ਬਚਨਾਂ ਦੇ ਅਨੁਸਾਰੀ ਹੋ ਕੇ ਮਹਾਂ ਭਾਰਤ ਵਿਚੋਂ ਲੋੜੀਂਦੀ ਟੂਕ ਲਭ ਕੇ ਸਥਾਨ ਨੂੰ ਲਭ ਲਿਆ ਸੀ। **ਇਸ ਵਿਚ ਧੋਖੇ ਵਾਲੀ** ਕਿਹੜੀ ਗਲ ਹੈ? ਇਹ ਤਾਂ ਗਿਆਨੀ ਜੀ ਆਪ **ਹੀ ਜਾਣਨ,** ਰੱਬ ਹੀ ਉਨ੍ਹਾਂ ਨੂੰ ਸੁਮਤਿ ਬਖ਼ਸ਼ੇ।

ਕਿੰਤੂ ਨੰਬਰ 15-

ਜੇ ਇਸ ਰਚਨਾ ਨੂੰ **ਜਨਮ** ਕਥਾ ਦੇ ਰੂਪ ਵਿਚ ਯਥਾਰਥ ਮੰਨਿਆ ਜਾਵੇ ਤਾਂ ਸਭ ਤੋਂ ਪਹਿਲਾਂ (ਕਵੀਆਂ ਦੇ ਮੰਨੇ ਹੋਏ) ਅਕਾਲ ਪੁਰਖ ਉਤੇ ਹੀ ਕਿੰਤੂ ਹੋ ਸਕਦੇ ਹਨ। ਜਿਨ੍ਹਾਂ ਵਿਚੋਂ ਵਿਸਥਾਰ ਦੇ ਕਾਰਣ ਇਹ ਹੀ ਪਖ ਲਿਆ ਜਾਵੇ ਕਿ ਇਸ ਵਿਚ ਅਖੌਤੀ ਅਕਾਲ ਪੁਰਖ ਗਿਲਾ ਕਰਦਾ **ਹੈ** ਕਿ ਅਜ ਤਕ ਮੇਰਾ ਨਾਮ ਕਿਸੇ ਨੇ ਵੀ ਨਹੀਂ ਜਪਿਆ **ਜਪਾਇਆ।** ਆਦਿ ਗੁਰੂ ਜੀ ਅਵਤਾਰ ਤੋਂ ਗੁਰੂ ਕਲਗੀਧਰ ਜੀ **ਦੇ ਅਵਤਾਰ** ਤਕ ਪੂਰੇ 197 ਸਾਲ ਨਵਾਂ ਜਾਮਿਆਂ ਵਿਚ ਸਤਨਾਮ **ਜਪਣ** ਜਪਾਉਣ ਦਾ ਜੋ ਚੱਕਰ ਚਲਾਇਆ ਸੀ, ਕੀ ਉਹ **ਅਕਾਲ ਪੁਰਖ** ਦੀ ਸ੍ਰਿਸ਼ਟੀ ਤੋਂ ਬਾਹਰ ਸੀ? ਜਾਂ ਅਕਾਲ ਪੁਰਖ ਨੂੰ ਗੁਰੂ ਨਾਨਕ ਦੇਵ ਜੀ ਉਤੇ ਨਾਮ ਜਪਾਉਣ ਵਾਲਾ ਇਤਬਾਰ ਨਾ ਰਿਹਾ।

ਸਮਾਧਾਨ-

ਪਰਮ ਪਿਤਾ ਦਾ ਆਪਣੇ ਨਿਵਾਜੇ ਪੁਤਰ ਨੂੰ ਜਗਤ ਦੀ ਦਸ਼ਾ ਬਾਰੇ ਕੋਈ ਗਲ ਕਹਿਣੀ ਕਿਸੇ ਤਰ੍ਹਾਂ ਵੀ ਗਿਲੇ ਦੀ ਪ੍ਰਤੀਕ ਨਹੀਂ। ਗਿਲਾ ਤਾਂ ਉਹਨਾਂ ਨੂੰ ਦੇਣਾ ਬਣਦਾ ਹੈ ਜਿਹਨਾਂ ਨੇ ਅਜਿਹੀ ਗਲ ਕੀਤੀ। **ਦੁਸ਼ਟ** ਦਮਨ ਨੂੰ ਕਾਹਦਾ ਗਿਲਾ। ਇਹ ਗਲ ਕਰਕੇ ਸ੍ਰੀ ਦਸਮ ਗ੍ਰੰਥ ਬਾਣੀ ਵਲੋਂ ਸੰਗਤਾਂ ਨੂੰ ਤੋੜਨਾ ਗਿਆਨੀ ਜੀ ਦੀ ਡੂੰਘੀ ਚਾਲ ਹੈ। ਇਥੇ ਜ਼ਿਕਰ ਗੁਰੂ ਜਾਮਿਆਂ ਦਾ ਨਹੀਂ ਸਗੋਂ ਪਹਿਲੇ ਅਵਤਾਰਾਂ ਤੇ ਪੈਗੰਬਰਾਂ ਦਾ ਹੈ। ਗੁਰੂ ਨਾਨਕ **ਦੇਵ** ਜੀ ਬਾਰੇ ਤਾਂ ਇਸੇ ਬਾਣੀ ਵਿਚ ਹਜ਼ੂਰ ਫੁਰਮਾਉਂਦੇ ਹਨ:-

ਤਿਨ ਬੇਦੀਅਨ ਕੀ ਕੁਲ ਬਿਖੇ, ਪ੍ਰਗਟੇ ਨਾਨਕ ਰਾਇ।
ਸਭ ਸਿਖਨ ਕੋ ਸੁਖ ਦੀਆ, ਜਹ ਤਹ ਭਏ ਸਹਾਇ।

ਗਿਆਨੀ ਜੀ ਨੂੰ ਚਾਹੀਦਾ ਸੀ ਕਿ ਉਤਨੀ ਗਲ ਕਰਦੇ ਜਿਤਨੀ ਕਿ ਬਚਿਤ੍ਰ ਨਾਟਕ ਵਿਚ ਲਿਖੀ। ਪਰ ਉਹ ਤਾਂ ਅਕਾਲ ਪੁਰਖ ਤੇ ਵੀ **ਕਿੰਤੂ** ਕਰਨ ਤੋਂ ਗੁਰੇਜ਼ ਨਹੀਂ ਕਰਦੇ ਅਤੇ "ਅਖੌਤੀ ਅਕਾਲ ਪੁਰਖ" ਆਖਣ ਦੀ ਦਲੇਰੀ ਕਰਦੇ ਹਨ। ਸਤਿਗੁਰ ਜੀ ਆਪ ਹੀ ਬਖ਼ਸ਼ਿਸ਼ ਕਰਨ।

**ਡਾਕਟਰ** ਰਾਧਾ ਕ੍ਰਿਸ਼ਨਨ ਨੇ ਵਿਦਿਆ ਬਾਰੇ ਇਕ ਬਹੁਤ

ਸੁੰਦਰ ਗਲ ਲਿਖੀ ਹੈ:-

> "Education to be completed, must be human, it includes not only the training of the intellect but also refinement or heart and discpline or spirit."

ਭਾਵ- ਵਿਦਿਆ ਪੂਰਨ ਹੋਵੇ ਅਰ ਮਨੁਖਤਾ ਵਾਲੀ ਹੋਵੇ, ਵਿਦਿਆ ਵਿਚ ਕੇਵਲ ਬੁਧੀ ਦੀ ਸਿਖਲਾਈ ਹੀ ਸ਼ਾਮਲ ਨਹੀਂ ਸਗੋਂ ਦਿਲ ਦੀ ਪਵਿਤਰਤਾ ਅਤੇ ਆਤਮਾ ਅਨੁਸ਼ਾਸ਼ਨ ਵੀ ਸ਼ਾਮਲ ਹੈ। ਜੇ ਅਜਿਹੀ ਵਿਦਿਆ ਨਾ ਹੋਵੇ ਤਾਂ ਮਨੁੱਖ ਭਲੇ ਦੀ ਥਾਂ ਬੁਰੇ ਵਲ ਜਾ ਪੈਂਦਾ ਹੈ।

ਗਿਆਨੀ ਭਾਗ ਸਿੰਘ ਜੀ ਦੀ ਵੀ ਅਵਸਥਾ ਇਸੇ ਤਰ੍ਹਾਂ ਦੀ ਹੈ। ਅਜਿਹੇ ਭਾਵਨਾ ਤੋਂ ਬਿਹੀਨ ਕਿੰਤੂ ਜੋ ਕੀਤੇ ਜਾਂਦੇ ਹਨ, ਉਹ ਧਰਮੀ ਜੀਉੜਿਆਂ ਦੇ ਅਨੁਕੂਲ ਨਹੀਂ ਹੁੰਦੇ।

ਗੁਰੂ ਨਾਨਕ ਅਤੇ ਦਸਮੇਸ਼ ਵਿਚ ਤਾਂ ਕੋਈ ਭਿੰਨ ਭੇਦ ਹੀ ਨਹੀਂ। ਗੁਰੂ ਨਾਨਕ ਦੇ ਮਿਸ਼ਨ ਨੂੰ ਅਗੇ ਵਧਾਉਣ ਵਾਸਤੇ ਹੀ ਤਾਂ ਨਿਰੰਕਾਰ ਅਕਾਲ ਪੁਰਖ ਜੀ ਨੇ ਹੋਰ 9 ਜਾਮਿਆਂ ਨੂੰ ਸੰਸਾਰ ਵਿੱਚ ਭੇਜਿਆ ਸੀ। ਜੇ ਕਿਤੇ ਹਜ਼ੂਰ ਗੁਰੂ ਨਾਨਕ ਦੀ ਵਡਿਆਈ ਲਿਖ ਦਿੰਦੇ ਤਾਂ ਗਿਆਨੀ ਜੀ ਵਰਗਿਆਂ ਨੇ ਫਿਰ ਕਿੰਤੂ ਕਰ ਦੇਣਾ ਸੀ ਕਿ ਗੁਰੂ ਜੀ ਨੇ ਆਪਣੇ ਧਰਮ ਦੀ ਵਡਿਆਈ, ਦੂਜੇ ਧਰਮਾਂ ਨੂੰ ਭੰਡਣ ਲਈ ਲਿਖੀ ਹੈ। ਸੋ, ਅਜਿਹੇ ਕਿੰਤੂਕਾਰਾਂ ਤੋਂ ਅਕਾਲ ਪੁਰਖ ਆਪ ਹੀ ਬਚਾਏ।

ਕਿੰਤੂ ਨੰਬਰ 16-

ਕਿਹਾ ਚੰਗਾ ਹੁੰਦਾ ਜੇ ਸੂਝਵਾਨ ਵਿਦਵਾਨਾਂ ਵਾਂਗ "ਅਬ ਮੈਂ ਅਪਨੀ ਕਥਾ ਬਖਾਨੌ" ਵਾਲੀ ਰਚਨਾ ਵਿਚਲੀ ਮਹਾਂਕਾਲ ਦੇ ਕਵੀ ਦੀ ਕੁਟਿਲ ਨੀਤੀ ਨੂੰ ਸਮਝ ਲਿਆ ਜਾਂਦਾ ਤਾਂ ਕਿ ਇਹ ਰਚਨਾ ਗੁਰੂ ਸਾਹਿਬ ਦੀ ਹੋਂਦ ਦਾ ਭੁਲੇਖਾ ਸੁਪਨੇ ਵਿਚ ਵੀ ਨਾਂਹ ਪੈਂਦਾ। ਪ੍ਰੰਤੂ "ਭੁਲਣ ਅੰਦਰਿ ਸਭੁ ਕੋ" ਅਥਵਾ "ਭੁਲਣ ਵਿਚਿ ਕੀਆ ਸਭੁ ਕੋਈ" ਗੁਰਵਾਕਾਂ ਅਨੁਸਾਰ ਆਦਿ ਕਾਲ ਤੋਂ ਹੀ ਸਾਧਾਰਨ ਜੀਵ ਤਾਂ ਕਿਤੇ ਰਹੇ, ਕਈ ਵੱਡੇ ਵੱਡੇ ਮਹਾਨ ਵਿਅਕਤੀ ਭੁਲਦੇ ਰਹੇ ਅਤੇ ਹੁਣ ਵੀ ਭੁਲ ਰਹੇ ਹਨ।

ਸਮਾਧਾਨ-

ਇਸ ਨੂੰ ਕਹਿੰਦੇ ਹਨ ਕਿ "ਜੰਵ ਕੁਪਤੀ, ਸੁਥਰਾ ਭਲਾ ਮਾਣਸ"। ਬਾਕੀ ਗਿਆਨੀ ਤੇ ਵਿਦਵਾਨ, ਅਨੁਭਵੀ ਮਹਾਂਪੁਰਖ ਭੁਲੇ ਹੋਏ ਹਨ, ਕੇਵਲ ਤੇ ਕੇਵਲ ਗਿਆਨੀ ਜੀ ਹੀ ਅਭੁੱਲ ਹਨ

ਜੋ ਕਿ ਨਿਰੋਲ ਚੁੰਚ ਗਿਆਨ ਦੀਆਂ ਫੁੱਚਰਾਂ ਡਾਹੁੰਦੇ ਹਨ। ਇਸ ਤਰ੍ਹਾਂ ਮਹਾਂਪੁਰਖਾਂ ਅਤੇ ਅਨੁਭਵੀ ਜਨਾਂ ਨੂੰ ਭੁਲਿਆ ਹੋਇਆ ਲਿਖਣਾ ਨਰਕਾਂ ਵਿਚ ਜਾਣ ਤੁਲ ਹੈ। ਗੁਰਬਾਣੀ ਵਿਚ ਅਜਿਹੇ ਗਿਆਨੀਆਂ ਬਾਰੇ ਨਿਰਣਾ ਕੀਤਾ ਹੋਇਆ ਇਉਂ ਮਿਲਦਾ ਹੈ:-

ਆਪਸ ਕਉ ਦੀਰਘੁ ਕਰਿ ਜਾਨੈ, ਅਉਰਨ ਕਉ ਲਗ ਮਾਤ॥
ਮਨਸਾ ਬਾਚਾ ਕਰਮਨਾ, ਮੈ ਦੇਖੇ ਦੋਜਕ ਜਾਤ॥[ਪੰ. ੧੧੦੫

"ਅਬ ਮੈਂ ਅਪਨੀ ਕਥਾ ਬਖਾਨੋ" ਗੁਰਦੇਵ ਦੀ ਪ੍ਰਮਾਣੀਕ ਰਚਨਾ ਹੈ। ਇਸ ਨੂੰ ਸਾਕਤ ਜਾਂ ਮਹਾਂਕਾਲ ਦੇਵਤੇ ਦੇ ਉਪਾਸ਼ਕ ਕਵੀ ਦੀ ਰਚਨਾ ਦਸਣਾ "ਕੂੜੁ ਬੋਲਿ ਮੁਰਦਾਰੁ ਖਾਇ, ਅਵਰੀ ਨੋ ਸਮਝਾਵਣਿ ਜਾਇ" (ਪੰਨਾ 140) ਵਾਲੀ ਗਲ ਹੈ।

ਕਿੰਤੂ ਨੰਬਰ 17-

"ਮੁਰ ਪਿਤ ਪੂਰਬ ਕੀਅਸ ਪਿਆਨਾ"

ਉਪਰੋਕਤ ਸਾਕਤ ਕਵੀ ਨੇ ਗੁਰੂ ਕਲਗੀਧਰ ਪਾਤਸ਼ਾਹ ਨੂੰ ਪਿਛਲੇ ਜਨਮ "ਦੁਸ਼ਟ ਦਮਨ" ਰੂਪ ਵਿਚ ਮਹਾਂ ਕਾਲ ਅਤੇ ਕਾਲਕਾ ਅਰਾਧਕ ਦਰਸਾਉਣ ਲਈ ਕਿਤਨੀ ਚਤੁਰਾਈ ਤੋਂ ਕੰਮ ਲਿਆ ਹੈ, ਭਾਵ "ਅਬ ਮੈਂ ਅਪਨੀ ਕਥਾ ਬਖਾਨੌ" ਵਾਲੀ ਆਪਣੀ ਰਚੀ ਰਚਨਾ ਕਿਤਨੇ ਅਨੋਖੇ ਢੰਗ ਨਾਲ ਦਸਮੇਸ਼ ਰਚਨਾ ਕਰਕੇ ਦਰਸਾਈ ਹੈ ਕਿਉਂਕਿ ਆਪਣੀ ਰਚੀ ਕਵਿਤਾ ਦਾ ਆਪ ਹੀ ਜ਼ਿੰਮੇਵਾਰ ਬਣਦਾ ਤਾਂ ਗੁਰੂ ਜੀ ਵਲੋਂ ਭਗਵਤੀ ਦੀ ਆਗਿਆ ਪਾਲਣ ਹਿਤ ਹੇਮਕੁੰਟ ਉਤੇ ਅਸੰਖਾਂ ਵਰ੍ਹੇ ਭੁਖਿਆਂ ਤਿਹਾਇਆ ਰਹਿ ਕੇ ਮਹਾਂਕਾਲ ਤੇ ਕਾਲਕਾ ਅਰਾਧਨ ਦਾ ਹਠ ਕਰਨਾ ਕਿਸੇ ਗੁਰਸਿਖ ਨੇ ਸੁਪਨੇ ਵਿਚ ਵੀ ਨਹੀਂ ਮੰਨਣਾ ਸੀ ਤੇ ਨਾ ਹੀ ਕਿਸੇ ਭਗਵਤੀ ਦੇਵੀ ਨੇ ਖ਼ਾਲਸੇ ਦੇ ਲੂੰ ਲੂੰ ਵਿਚ ਪ੍ਰਵੇਸ਼ ਕਰਕੇ 'ਪ੍ਰਥਮ ਭਗਉਤੀ ਸਿਮਰ ਕੈ. . .' ਆਦਿਕ ਉਚਾਰਣ ਦੀ ਪ੍ਰੇਰਣਾ ਦੇਣੀ ਸੀ, ਬਲਕਿ ਵਸ ਲਗਦੇ ਗੁਰਸਿਖ ਇਸ ਚਲਾਕ ਕਵੀ ਨੂੰ ਮਾਫ਼ੀ ਮੰਗਣ ਤਕ ਮਜਬੂਰ ਕਰ ਦਿੰਦੇ। ਹੋ ਸਕਦਾ ਹੈ ਕੋਈ ਜੋਸ਼ੀਲਾ ਸਿਦਕਵਾਨ ਗੁਰਸਿਖ ਇਸ ਨੂੰ ਅਗੋਂ ਲਈ ਮਹਾਂਕਾਲ ਅਤੇ ਕਾਲਕਾ ਦੀ ਏਜੰਟੀ ਹਿਤ ਕੁਫ਼ਰ ਤੋਲੇ ਹਮੇਸ਼ਾਂ ਲਈ ਕੰਨੀ ਹਥ ਲਵਾ ਕੇ ਛਡਦਾ।

ਸਮਾਧਾਨ-

'ਉਪਰੋਕਤ' ਪਦ ਦੀ ਵਰਤੋਂ ਉਸ ਸੂਰਤ ਵਿਚ ਕਰਨੀ ਠੀਕ ਸੀ ਜੇ ਪਹਿਲਾਂ ਉਸ ਸਾਕਤ ਕਵੀ ਦਾ ਨਾਂ ਦਿਤਾ ਜਾਂਦਾ ਜਿਸ ਨੇ ਬਚਿਤ੍ਰ ਨਾਟਕ ਵਾਲੀ ਰਚਨਾ ਕੀਤੀ ਸੀ। ਬਿਨਾਂ ਕਵੀ ਦੇ ਨਾਮ

ਤੇ ਪਤੇ ਟਿਕਾਣੇ ਤੋਂ ਹੀ ਆਪਣੇ ਵਿਚਾਰ ਅਨੁਸਾਰ ਸਾਕਤ ਕਵੀ ਸਾਕਤ ਕਵੀ ਲਿਖੀ ਜਾਣਾ ਗਿਆਨੀ ਜੀ ਦਾ ਬਿਰਥਾ ਹਠ ਹੈ। ਜੇ ਨਿਰਣਾ ਕੇਵਲ ਇਕ ਲਿਖਾਰੀ ਦੇ ਬਿਨਾਂ ਕਿਸੇ ਸਬੂਤ ਦੇ ਲਿਖਣ ਨਾਲ ਹੀ ਹੋਣਾ ਹੈ ਤਾਂ ਜਿੰਨੇ ਲਿਖਾਰੀ ਹੋਣਗੇ ਉਤਨੇ ਹੀ ਨਿਰਣੇ ਹੋਣਗੇ। ਅਸਲ ਨਿਰਣਾ ਤਾਂ ਇਤਿਹਾਸਕ ਤੱਥਾਂ, ਰਚਨਾ ਵਿਚਲੀ ਤੇ ਬਾਹਰੀ ਲਿਖਾਰੀਆਂ ਦੀ ਗਵਾਹੀ ਦੇ ਆਧਾਰ ਤੇ ਕੀਤਾ ਜਾਂਦਾ ਹੈ। ਅਜਿਹਾ ਕੋਈ ਅਧਾਰ ਗਿਆਨੀ ਜੀ ਕੋਲ ਨਹੀਂ ਹੈ। ਇਸ ਵਿਚ ਸ਼ੱਕ ਨਹੀਂ ਕਿ ਸਿਖਾਂ ਦੇ ਲੂੰ ਲੂੰ ਵਿਚ ਭਗਵਤੀ ਵਸੀ ਹੋਈ ਹੈ ਪਰ ਇਹ ਭਗਵਤੀ ਕੋਈ ਉਹ ਦੁਰਗਾ ਨਹੀਂ ਜਿਸ ਦਾ ਤਸੱਵਰ ਗਿਆਨੀ ਜੀ ਕਰਦੇ ਹਨ ਸਗੋਂ ਇਹ ਭਗਵਤੀ ਤਾਂ ਉਹ ਜਾਗਤ ਜੋਤਿ ਹੈ ਜਿਸ ਬਾਰੇ ਹਜ਼ੂਰ ਫੁਰਮਾਉਂਦੇ ਹਨ:-

"ਤੈਂ ਹੀ ਦੁਰਗਾ ਸਾਜ ਕੈ ਦੈਤਾਂ ਦਾ ਨਾਸ ਕਰਾਇਆ।"

[ਵਾਰ ਭਗਉਤੀ ਜੀ ਕੀ

ਜਿਥੋਂ ਤੱਕ ਜੋਸ਼ੀਲੇ ਸਿਦਕੀ ਸਿੱਖ ਵਲੋਂ ਕਵੀ ਨੂੰ ਸੋਧਣ ਦੀ ਗਲ ਹੈ, ਸ਼ਾਇਦ ਗਿਆਨੀ ਜੀ ਤੋਂ ਪਹਿਲਾਂ ਸਾਰੇ ਸਿਖ ਇਤਿਹਾਸ ਵਿਚ ਕੋਈ ਵਿਦਵਾਨ ਜਾਂ ਜੋਸ਼ੀਲਾ ਸਿਦਕੀ ਸਿੱਖ ਨਹੀਂ ਹੋਇਆ।

ਅਸਲ ਵਿਚ ਪੁਜੀਸ਼ਨ ਇਹ ਹੈ ਕਿ ਪੁਰਾਤਨ ਸਿਖਾਂ, ਹਜ਼ੂਰੀ ਸਿਖਾਂ ਨੂੰ ਪਕਾ ਪਤਾ ਸੀ ਕਿ ਇਹ ਰਚਨਾ ਸਾਹਿਬਾਂ ਦੀ ਹੈ ਇਸ ਲਈ ਇਸ ਦਾ ਸਦਾ ਹੀ ਸਤਿਕਾਰ ਹੁੰਦਾ ਰਿਹਾ ਹੈ। ਜਾਪਦਾ ਹੈ ਗਿਆਨੀ ਜੀ ਜਾਣ ਬੁਝ ਕੇ ਕਿਸੇ ਸਾਜ਼ਸ਼ ਅਧੀਨ ਸਿਖਾਂ ਵਿਚ 'ਸ੍ਰੀ ਦਸਮ ਗਰੰਥ' ਬਾਰੇ ਅਸ਼ਰਧਾ ਪੈਦਾ ਕਰਨਾ ਚਾਹੁੰਦੇ ਹਨ।

**ਕਿੰਤੂ ਨੰਬਰ 18-**

ਦੂਜੀ ਇਹ ਗਲ ਵੀ ਪਾਠਕਾਂ ਵਾਸਤੇ ਸਮਝਣੀ ਜ਼ਰੂਰੀ ਹੈ ਕਿ ਇਸ ਚਤੁਰ ਕਵੀ ਨੇ ਮਿਠੇ ਦੇ ਲਾਲਚ ਜ਼ੂਹ ਖਵਾਉਣ ਵਾਂਗ ਹੇਠ ਲਿਖੀਆਂ ਫੁਲਹੁਣੀਆਂ ਦੀ ਲਪੇਟ ਵਿਚ ਦਸਮ ਪਿਤਾ ਜੀ ਨੂੰ ਕਾਲਿਕਾ ਅਰਾਧਕ ਸਿਧ ਕਰਨ ਵਾਲਾ ਸਿਖਾਂ ਨੂੰ ਧੋਖਾ ਦਿੱਤਾ ਹੈ ਜਿਵੇਂ ਕਿ:-

ਤਹ ਹਮ ਅਧਿਕ ਤਪਸਿਆ ਸਾਧੀ ॥
ਮਹਾਂਕਾਲ ਕਾਲਕਾ ਅਰਾਧੀ ॥
ਠਾਢ ਭਯੋ ਮੈ ਜੋਰਿ ਕਰ, ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈ, ਜਬ ਤੁਮ ਕਰੋ ਸਹਾਇ॥

[ਬਚਿਤ੍ਰ ਨਾਟਕ

ਸ਼ੋਕ ਹੈ ਕਿ ਉਪਰੋਕਤ ਕਵੀ ਕ੍ਰਿਤ ਫੁਲਹੁਣੀਆਂ ਨੂੰ ਅਜਾਣ

ਸ਼ਰਧਾਲੂਆਂ ਨੇ ਦਸਮ ਗੁਰਾਂ ਨਿਸਚੇ ਕਰਕੇ ਹੇਮ ਕੁੰਟ ਨੂੰ ਯਾਤ੍ਰਿਕ ਵਹੀਰਾਂ ਪਾ ਦਿੱਤੀਆਂ ਅਤੇ ਕਵੀ ਵਲੋਂ ਪ੍ਰਥਮ ਭਗਉਤੀ ਦੇ ਮੰਗਲਾਚਰਣ ਨੂੰ ਦਸਮੇਸ਼ ਬਾਣੀ ਸਮਝ ਕੇ ਭਗਉਤੀ ਨੂੰ ਅਰਦਾਸੇ ਵਿਚ ਸ਼ਾਮਲ ਕਰ ਲਿਆ।

ਸਮਾਧਾਨ-

ਉਸ ਚਤੁਰ ਕਵੀ ਨਾਲੋਂ ਤਾਂ 'ਦਸਮ ਗਰੰਥ ਨਿਰਣੈ' ਦੇ ਲੇਖਕ ਨੇ ਵਧੇਰੇ ਚਤੁਰਤਾ ਵਿਖਾਈ ਹੈ ਜਿਹੜੀ ਕਿ 'ਮੁਰ ਪਿਤ ਪੂਰਬ ਕੀਅਸ ਪਯਾਨਾ' ਨੂੰ ਮਿਠੇ ਦੇ ਲਾਲਚ ਪਿਛੇ ਜੂਠ ਖਵਾਉਣਾ ਦਸ ਿਿਹਾ ਹੈ।

ਹਜ਼ੂਰ ਦਸਮੇਸ਼ ਜੀ ਤਾਂ ਪ੍ਰਭੂ ਦੇ ਹੁਕਮ ਨੂੰ ਮੰਨਦੇ ਹੋਏ ਅਗੋਂ ਬੇਨਤੀ ਕਰਨ ਲਈ ਹਥ ਜੋੜਦੇ ਹਨ-

ਠਾਡ ਭਯੋ ਮੈ ਜੋਰ ਕਰ, ਬਚਨ ਕਹਾ ਸਿਰ ਨਿਆਇ ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥
[ਬਚਿਤ੍ਰ ਨਾਟਕ

ਪਰ ਗਿਆਨੀ ਜੀ ਇਸ ਨੂੰ ਵੀ ਮਹਾਂਕਾਲ ਦੇਵਤੇ ਦੇ ਅਰਾਧਕ ਕਵੀ ਦੀ ਰਚਨਾ ਦੱਸ ਰਹੇ ਹਨ। ਧੰਨ ਹਨ ਗਿਆਨੀ ਜੀ ਤੇ ਧੰਨ ਉਨ੍ਹਾਂ ਦੀ ਵਾਕ ਚਾਤੁਰੀ। ਇਹ ਗਲ ਕਿਹੜਾ ਸਾਕਤ ਕਵੀ ਕਹਿ ਸਕਦਾ ਹੈ? ਪੰਥ ਚਲਾਉਣ ਦੀ ਗਲ ਸਿਵਾਏ ਦਸਮੇਸ਼ ਜੀ ਦੇ ਹੋਰ ਕਿਸੇ ਨਾਲ ਢੁਕਦੀ ਹੀ ਨਹੀਂ।

ਨਿਰੀ ਅਕਲੀ ਵਿਦਵਤਾ ਨਾਲੋਂ ਤਾਂ ਅਲੜ ਸ਼ਰਧਾਲੂ ਚੰਗੇ ਹੁੰਦੇ ਹਨ; ਜਿਨ੍ਹਾਂ ਅੰਦਰ ਪ੍ਰੇਮ ਤੇ ਸ਼ਰਧਾ ਵੀ ਹੁੰਦੀ ਹੈ। ਉਹ ਫ਼ਜ਼ੂਲ ਟਿਪਣੀਆਂ ਨਹੀਂ ਕਰਦੇ, ਹੁਕਮ ਦੀ ਪਾਲਣਾ ਹਿੱਤ ਹਰ ਵਕਤ ਤਿਆਰ ਰਹਿੰਦੇ ਹਨ।

ਲਗਦਾ ਹੈ ਕਿ ਗਿਆਨੀ ਜੀ ਨੂੰ ਹੇਮ ਕੁੰਟ ਯਾਤਰਾ ਇਸ ਲਈ ਨਹੀਂ ਸੁਖਾਂਦੀ ਕਿ ਇਨ੍ਹਾਂ ਦੀ ਇਸ ਬਾਰੇ ਕੋਈ ਪੁਛ ਨਹੀਂ। ਜੇ ਇਨ੍ਹਾਂ ਨੂੰ ਕਿਸੇ ਜਥੇ ਦਾ ਜਥੇਦਾਰ ਬਣਾ ਦਿੱਤਾ ਜਾਂਦਾ, ਕੁਝ ਵਾਧੂ ਸਹੂਲਤਾਂ ਦੇ ਦਿੱਤੀਆਂ ਜਾਂਦੀਆਂ ਤਾਂ ਇਨ੍ਹਾਂ ਨੇ ਆਪਣੇ ਮੂੰਹੋਂ ਹੀ ਹੇਮਕੁੰਟ ਦੀ ਯਾਤਰਾ ਦਾ ਪਰਚਾਰ ਕਰਨਾ ਆਪਣਾ ਪਰਮ ਧਰਮ ਸਮਝਣ ਲਗ ਪੈਣਾ ਸੀ ਪਰ ਅਜ ਕਲ ਦੀਆਂ ਜਥੇਬੰਦੀਆਂ ਦੇ ਪਰਧਾਨ ਤੇ ਸਕੱਤਰ ਛੇਤੀ ਛੇਤੀ ਕਿਸੇ ਨੂੰ ਨੇੜੇ ਨਹੀਂ ਲਗਣ ਦਿੰਦੇ।

ਬਾਕੀ ਜਿਥੋਂ ਤਕ 'ਪ੍ਰਥਮ ਭਗਉਤੀ ਸਿਮਰ ਕੈ. . .' ਵਾਲੀ ਪਉੜੀ ਹੈ, ਉਸ ਦਾ ਇਸ ਪਰਕਰਣ ਨਾਲ ਕੋਈ ਸਬੰਧ ਨਹੀਂ

ਪਰ ਗਿਆਨੀ ਜੀ ਤਾਂ ਆਪਣੇ ਮਨ ਦਾ ਗੁਬਾਰ ਕਢ ਰਹੇ ਲਗਦੇ ਹਨ। ਫਿਰ ਵੀ ਇਸ ਸਬੰਧੀ ਯੋਗ ਪ੍ਰਕਰਣ ਵਿਚ ਵਿਚਾਰ ਸਹਿਤ ਵਿਚਾਰ ਕੀਤੀ ਜਾ ਚੁਕੀ ਹੈ ਕਿ ਇਹ ਦੇਵੀ ਭਗਉਤੀ ਨਹੀਂ ਸਗੋਂ ਆਦਿ ਸ਼ਕਤੀ, ਜਾਗਤ ਜੋਤਿ ਹੈ।

ਸੋ, ਉਪਰੋਕਤ ਵਿਚਾਰ ਤੋਂ ਸਿਧ ਹੋਇਆ ਹੈ ਕਿ ਹੇਮਕੁੰਟ ਵਿਖੇ ਦਸਮੇਸ਼ ਜੀ ਨੇ ਦੁਸ਼ਟ ਦਮਨ ਦੇ ਰੂਪ ਵਿਚ ਤਪਸਿਆ ਕੀਤੀ ਸੀ ਅਤੇ ਇਸ ਸਬੰਧੀ ਗਿਆਨੀ ਜੀ ਦੇ ਸਾਰੇ ਕਿੰਤੂ ਥੋਥੇ ਤੇ ਬੇਅਰਥ ਹਨ।

ਜਿਥੋਂ ਤੱਕ "ਸ੍ਰੀ ਹੇਮਕੁੰਟ ਸਾਹਿਬ ਦੀ ਅਲੌਕਿਕ ਅਕੱਥ ਤੇ ਅਮਰ ਕਥਾ" ਟ੍ਰੈਕਟ ਦਾ ਸਬੰਧ ਹੈ, ਉਸ ਵਿਚ ਦਿਤੀਆਂ ਗਲਾਂ ਬਾਰੇ ਗਿਆਨੀ ਜੀ ਉਕਤ ਟ੍ਰੈਕਟ ਦੇ ਲੇਖਕ ਨਾਲ ਗਲ ਕਰਕੇ ਉਸ ਤੋਂ ਨਵੀਂ ਰੌਸ਼ਨੀ ਲੈ ਸਕਦੇ ਹਨ। ਪਰ ਜਿਥੋਂ ਤੱਕ ਸ੍ਰੀ ਹੇਮਕੁੰਟ ਦੀ ਯਾਤਰਾ ਸਮੇਂ ਕਈ ਗੁਰਮੁਖ ਵੀਰਾਂ ਤੇ ਭੈਣਾਂ ਨਾਲ ਅਲੌਕਿਕ ਗਲਾਂ ਵਾਪਰਨ ਦਾ ਸਬੰਧ ਹੈ ਉਹ ਆਪੋ ਆਪਣੀ ਭਾਵਨਾ ਅਨੁਸਾਰ ਠੀਕ ਹੈ। ਜਿਸ ਨੇ ਆਪ ਕੁਝ ਵੇਖਿਆ ਹੀ ਨਾ ਹੋਵੇ ਉਸ ਨੂੰ ਯਕੀਨ ਆਉਣਾ ਔਖਾ ਹੁੰਦਾ ਹੈ।

ਸਤੰਬਰ, 1959 ਵਿਚ ਇਸ ਪੁਸਤਕ ਦੇ ਲੇਖਕ ਨੂੰ ਵੀ ਅਜਿਹੀ ਯਾਤਰਾ ਦਾ ਸੁਭਾਗ ਪ੍ਰਾਪਤ ਹੋਇਆ। ਦਾਸਰਾ ਸੰਜਮੀ ਸੀ। ਉਸ ਇਲਾਕੇ ਵਿਚ ਪਹਾੜੀਏ ਆਮ ਤੌਰ ਤੇ ਬੀੜੀਆਂ ਪੀਂਦੇ ਹਨ ਜਿਸ ਕਰਕੇ ਦੁਧ ਦਾ ਪ੍ਰਾਪਤ ਹੋਣਾ ਔਖਾ ਸੀ। 104 ਦਾ ਬੁਖ਼ਾਰ ਹੁੰਦੇ ਹੋਏ ਵੀ ਨਿਤਨੇਮ ਬਾਣੀਆਂ ਦਾ ਪਾਠ ਸ੍ਰੀ ਆਸਾ ਦੀ ਵਾਰ ਦਾ ਕੀਰਤਨ, ਫਿਰ ਸੁਖਮਨੀ ਸਾਹਿਬ ਦਾ ਪਾਠ ਅਤੇ ਸ਼ਬਦ ਕੀਰਤਨ ਕਰਦੇ ਤਪ-ਅਸਥਾਨ ਤੇ ਪਹੁੰਚਣਾ, ਕੇਸੀ ਇਸ਼ਨਾਨ ਲਈ ਦਹੀਂ ਅਤੇ ਇਕ ਗੁਰਸਿਖ ਦਾ ਇਹ ਆਖ ਕੇ ਦੁਧ ਛਕਾਉਣਾ ਕਿ ਉਹ 10 ਮੀਲਾਂ ਤੋਂ ਆਪ ਦੁੱਧ ਚੁਆ ਕੇ ਲਿਆਇਆ ਹੈ, ਫਿਰ ਸ੍ਰੀ ਅਖੰਡ ਪਾਠ ਵਿਚ ਕਈ ਘੰਟੇ ਭਾਗ ਲੈਣਾ, ਰਾਤ ਨੂੰ ਦੋ ਵਜੇ ਨੰਗੇ ਪੈਰੀਂ ਬਾਹਰ ਨਿਕਲਕੇ ਰਬੀ ਨਜ਼ਾਰੇ ਮਾਣਨੇ, ਕੀ ਇਹ ਅਲੌਕਿਕ ਗਲਾਂ ਨਹੀਂ?

ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ, ਇਕ ਵਾਰੀ ਗੁਰਸਿੱਖ ਵੀਰਾਂ ਭੈਣਾਂ ਦਾ ਜੱਥਾ ਲੈ ਕੇ ਸ੍ਰੀ ਹੇਮਕੁੰਟ ਦੀ ਯਾਤਰਾ ਲਈ ਗਏ ਤਾਂ ਉਸ ਜੱਥੇ ਵਿੱਚ ਇਕ ਬੜੇ ਪਿਆਰ ਵਾਲੀ ਬੀਬੀ ਵੀ ਸ਼ਾਮਲ ਸੀ। ਹਰ ਸਾਲ ਵਾਂਗ ਜਦੋਂ ਤਪ-ਅਸਥਾਨ ਤੇ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਵਿੱਤਰ ਅੰਮ੍ਰਿਤ ਬਾਣੀ ਦਾ ਸ੍ਰੀ ਅਖੰਡ ਪਾਠ ਅਰੰਭ ਹੋਇਆ ਤਾਂ ਬਾਕੀ ਪ੍ਰੇਮੀ ਪਾਠੀਆਂ ਨਾਲ ਉਸ ਬੀਬੀ ਨੇ ਵੀ ਪਾਠ ਦੀ ਵਾਰੀ ਦੇਣ ਲਈ ਆਪਣਾ ਨਾਮ ਲਿਖਾਇਆ। ਬੀਬੀ ਦੇ ਗਲੇ ਦੀ ਮਧੁਰਤਾ, ਹਿਰਦੇ ਦਾ ਪ੍ਰੇਮ ਸੁਰਤਿ ਦਾ ਟਿਕਾਅ ਇਕ ਵਿਲੱਖਣ ਜਿਹਾ ਸੀ। ਜਦੋਂ ਉਸ ਨੇ ਮਹਾਰਾਜ ਜੀ ਦੀ ਤਾਬਿਆ ਬੈਠ ਕੇ ਪਾਠ ਕਰਨਾ ਆਰੰਭ ਕੀਤਾ ਤਾਂ ਸਰੋਤਿਆਂ ਨੂੰ ਕੋਈ ਅਕਹਿ ਜਿਹਾ ਰਸ ਆਇਆ। ਸਾਰੇ ਇਉਂ ਅਨੁਭਵ ਕਰਦੇ ਸਨ ਜਿਵੇਂ ਇਸ ਬੀਬੀ ਦੀ ਸੁਰਤਿ ਅਕਾਸ਼ੀ ਮੰਡਲਾਂ ਤੇ ਚੜ੍ਹੀ ਹੋਈ ਹੋਵੇ। ਬੀਬੀ ਦਾ ਹਿਰਦਾ ਗੁਰਬਾਣੀ ਦੇ ਪ੍ਰੇਮ੍ਰਬਾਣਾਂ ਨਾਲ ਇਉਂ ਵਿੰਨ੍ਹਿਆ ਪਿਆ ਸੀ ਜ਼ਿਵੇਂ ਗੁਰੂ ਰਾਮਦਾਸ ਜੀ ਨੇ ਸੂਹੀ ਰਾਗ ਦੇ ਹੇਠ ਲਿਖੇ ਸ਼ਬਦ ਵਿੱਚ ਪ੍ਰੇਮ-ਅਵਸਥਾ ਦੱਸੀ ਹੈ:-

ਗੁਰ ਸੁੰਦਰ ਮੋਹਨੁ ਪਾਇ ਕਰੇ,
ਹਰਿ ਪ੍ਰੇਮ ਬਾਣੀ ਮਨੁ ਮਾਰਿਆ॥
ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ,
ਮਨੁ ਆਸਾ ਚਿੰਤ ਵਿਸਾਰਿਆ॥
ਮੈ ਅੰਤਰਿ ਵੇਦਨ ਪ੍ਰੇਮ ਕੀ, ਗੁਰ ਦੇਖਤ ਮਨੁ ਸਾਧਾਰਿਆ ॥
ਵਡਭਾਗੀ ਪ੍ਰਭ ਆਇ ਮਿਲੁ,
ਜਨ ਨਾਨਕ ਖਿਨੁ ਖਿਨੁ ਵਾਰਿਆ॥ [ਪੰਨਾ 776

ਬੀਬੀ ਨੂੰ ਪਾਠ ਕਰਦਿਆਂ ਕਈ ਘੰਟੇ ਲੰਘ ਗਏ, ਕੋਈ ਅਕੇਵਾਂ ਜਾਂ ਥਕੇਵਾਂ ਨਹੀਂ ਸੀ। ਇਕੋ ਰੰਗ ਤੇ ਸੁਰਤਿ ਵਿੱਚ ਪਾਠ ਹੁੰਦਾ ਰਿਹਾ। ਪਾਠ ਕਰਦਿਆਂ ਕਰਦਿਆਂ ਜਦੋਂ ਬੀਬੀ ਹੇਠ ਲਿਖੇ ਸ਼ਬਦ ਤੇ ਪਹੁੰਚੀ:-

ਮਾਰੂ ਮਹਲਾ ੫ ਸੋਲਹੇ ॥
ੴ ਸਤਿਗੁਰ ਪ੍ਰਸਾਦਿ ॥

ਗੁਰੁ ਗੋਪਾਲੁ ਗੁਰੁ ਗੋਵਿੰਦਾ ਗੁਰੁ ਦਇਆਲੁ ਸਦਾ ਬਖਸਿੰਦਾ॥
ਗੁਰੁ ਸਾਸਤ ਸਿਮ੍ਰਿਤ ਖਟੁ ਕਰਮਾ,
ਗੁਰੁ ਪਵਿਤ੍ਰੁ ਅਸਥਾਨਾ ਹੇ ॥੧॥
ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ ॥
ਗੁਰੁ ਸਿਮਰਤ ਜਮ ਸੰਗਿ ਨ ਫਾਸਹਿ ॥
ਗੁਰੁ ਸਿਮਰਤ ਮਨੁ ਨਿਰਮਲੁ ਹੋਵੈ,
ਗੁਰੁ ਕਾਟੇ ਅਪਮਾਨਾ ਹੇ ॥੨॥
ਗੁਰ ਕਾ ਸੇਵਕੁ ਨਰਕਿ ਨਾ ਜਾਏ ॥
ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ ॥

ਗੁਰ ਕਾ ਸੇਵਕੁ ਸਾਧ ਸੰਗੁ ਪਾਏ,
ਗੁਰੁ ਕਰਦਾ ਨਿਤ ਜੀਅ ਦਾਨਾ ਹੇ ॥੩॥ [ਪੰਨਾ ੧੦੭੫

ਜਦੋਂ ਇਸ ਸ਼ਬਦ ਦੀ ਅੱਧੀ ਪੰਕਤੀ "ਗੁਰੁ ਕਰਦਾ ਨਿਤ ਜੀਅ ਦਾਨਾ ਹੇ" ਨੂੰ ਬੀਬੀ ਨੇ ਪੜ੍ਹਿਆ ਤਾਂ ਬੀਬੀ ਦੀ ਸੁਰਤਿ ਇਸ ਪੰਕਤੀ ਨਾਲ ਪਿਉਂਦ ਹੋ ਗਈ। ਅੰਤਰ-ਆਤਮੇ ਇਤਨੀ ਪ੍ਰਬਲ ਪ੍ਰੀਤਿ ਬਣ ਗਈ ਜਿਹੜੀ ਨਾ ਤੋੜਿਆਂ ਤੁਟਦੀ ਸੀ, ਨਾ ਛੋੜਿਆਂ ਛੁਟਦੀ ਸੀ। ਬੀਬੀ ਦਾ ਆਤਮਾ ਦ੍ਰਵ ਗਿਆ, ਉਸ ਨੂੰ ਹੋਰ ਸਭ ਕੁਝ ਭੁਲ ਗਿਆ। ਉਸ ਦੀ ਰਸਨਾ ਤੇ ਕੇਵਲ ਇਕ ਪੰਕਤੀ "ਗੁਰੁ ਕਰਦਾ ਨਿਤ ਜੀਅ ਦਾਨਾ ਹੇ" ਨੇ ਨਿਵਾਸ ਕਰ ਲਿਆ।

"ਗੁਰੁ ਕਰਦਾ ਨਿਤ ਜੀਅ ਦਾਨਾ ਹੇ" ਵਾਲੀ ਪੰਕਤੀ ਦੀ ਲਗਾਤਾਰ ਧੁਨੀ ਲਾਉਂਦਿਆਂ ਲਾਉਂਦਿਆਂ ਕਈ ਘੰਟੇ ਲੰਘ ਗਏ। ਬਾਕੀ ਦੇ ਸਭ ਸੰਗੀ ਜਿਥੇ ਇਹ ਪ੍ਰੇਮ-ਖੇਡ ਵੇਖ ਕੇ ਅਸਚਰਜ ਹੋ ਰਹੇ ਸਨ, ਉਥੇ ਕਈਆਂ ਨੂੰ ਇਹ ਚਿੰਤਾ ਸੀ ਕਿ ਕਿਤੇ ਪਾਠ ਖੰਡਿਤ ਨਾ ਹੋ ਜਾਵੇ। ਜਦੋਂ ਬਹੁਤ ਸਮਾਂ ਲੰਘ ਗਿਆ ਤਾਂ ਕੁਝ ਪਰੇਮੀ ਸੰਤਾਂ ਕੋਲ ਆਏ। ਬੇਨਤੀ ਕਰਨ ਲਗੇ, "ਸੰਤ ਜੀ ! ਬੀਬੀ ਤਾਂ ਪ੍ਰੇਮ ਮਗਨ ਹੋ ਕੇ ਇਕੋ ਪੰਕਤੀ ਦੀ ਰਟ ਲਾਈ ਜਾ ਰਹੀ ਹੈ; ਇਸ ਤਰ੍ਹਾਂ ਸ੍ਰੀ ਅਖੰਡ ਪਾਠ ਦੀ ਸਮਾਪਤੀ ਸਮੇਂ ਸਿਰ ਕਿਵੇਂ ਹੋ ਸਕੇਗੀ? ਕੀ ਇਸ ਤਰ੍ਹਾਂ ਪ੍ਰਚਲਤ ਮਰਯਾਦਾ ਦੀ ਉਲੰਘਣਾ ਨਹੀਂ ਹੋਵੇਗੀ? ਫਿਰ ਇਥੋਂ ਦੇ ਮੌਸਮ ਦਾ ਕੁਝ ਪਤਾ ਨਹੀਂ, ਵਾਪਸੀ ਲਈ ਵੀ ਕਮਰਕਸੇ ਕਰਨੇ ਹਨ। ਤੁਸੀਂ ਇਸ ਬਾਰੇ ਕੋਈ ਹੱਲ ਸੋਚੋ।"

ਸੰਤਾਂ ਨੇ ਬੜੇ ਪਿਆਰ ਤੇ ਧੀਰਜ ਨਾਲ ਸਾਥੀਆਂ ਦੇ ਬਚਨ ਸੁਣੇ, ਵਿਚਾਰੇ ਅਤੇ ਸੋਚੀਂ ਪੈ ਗਏ। ਗੁਰਮਤਿ ਪ੍ਰਚਾਰ ਵਾਲੀ ਬੁੱਧੀ ਹੋਣ ਸਦਕਾ ਆਪ ਜੀ ਨੇ ਸੰਗਤਾਂ ਨਾਲ ਆਪਣੇ ਵਿਚਾਰਾਂ ਦੀ ਸਾਂਝ ਕਰਦੇ ਹੋਏ ਇਉਂ ਆਖਿਆ, "ਸਾਧ ਸੰਗਤ ਜੀ ! ਇਸ ਗੁਰਮੁਖ ਬੀਬੀ ਦੀ ਪਵਿੱਤਰ ਆਤਮਾ ਗੁਰੂ ਚਰਨਾਂ ਵਿਚ ਸਮਾਈ ਹੋਈ ਹੈ, ਇਸ ਤਰ੍ਹਾਂ ਦੀ ਇਕ-ਮਿਕ ਹੋਈ ਸੁਰਤਿ ਨੂੰ ਤੋੜਨ ਦਾ ਹੀਆ ਕਿਸੇ ਨੂੰ ਵੀ ਨਹੀਂ ਪੈ ਸਕਦਾ। ਹਾਂ, ਜੇ ਸਾਧ ਸੰਗਤ ਦੀ ਪਰਵਾਨਗੀ ਹੋਵੇ ਤਾਂ ਗੁਰਮਤਿ ਦੀ ਇਹ ਜੁਗਤੀ ਹੈ ਕਿ ਗੁਰੂ ਦੀ ਹਜ਼ੂਰੀ ਵਿਚ ਅਰਦਾਸਿ ਕਰਕੇ ਇਸ ਬੀਬੀ ਪਾਸੋਂ ਪਾਠ ਦੀ ਪੰਕਤੀ ਲੈ ਕੇ ਪਾਠ ਨੂੰ ਅਗੇ ਚਲੰਤ ਕੀਤਾ ਜਾਵੇ।" ਅੰਤ ਨੂੰ ਵੀਚਾਰ ਕਰਦੇ ਹੋਏ ਇਹੋ ਗੁਰਮਤਾ ਪਾਸ ਕੀਤਾ ਗਿਆ। ਅਤੇ ਇਕ ਹੋਰ ਪਰੇਮੀ ਨੂੰ ਪਾਠ ਦੀ ਸੇਵਾ ਤੇ ਲਾ ਦਿੱਤਾ। ਨਵੇਂ ਪਾਠੀ

ਨੇ ਭਾਵੇਂ ਪਾਠ ਕਰਨਾ ਆਰੰਭ ਕਰ ਦਿਤਾ ਪਰ ਉਸ ਬੀਬੀ ਦੀ ਅਵਸਥਾ ਵਿਚ ਕੋਈ ਫ਼ਰਕ ਨਾ ਪਿਆ, ਉਹ 'ਗੁਰੁ ਕਰਦਾ ਨਿਤ ਜੀਅ ਦਾਨਾ ਹੇ' ਦੀ ਧੁਨੀ ਉਸੇ ਰੰਗ ਵਿਚ ਲਾਉਂਦੀ ਰਹੀ। ਕੁਝ ਚਿਰ ਮਗਰੋਂ ਉਹ ਚੁਪ ਹੋ ਗਈ। ਉਸ ਵੇਲੇ ਉਸ ਦੀ ਅਵਸਥਾ ਇਉਂ ਬਣੀ ਹੋਈ ਜਾਪਦੀ ਸੀ:-

ਮਨ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ,
ਜਿਉ ਮਾਤ ਸੁਤੇ ॥ [ਪੰਨਾ ੪੫੨

ਸੁਖ-ਸਾਗਰ ਦੇ ਚਰਨ-ਕਵਲਾਂ ਨਾਲ ਉਸ ਦੀ ਡੋਰੀ ਲਗੀ ਹੋਈ ਅਤੇ ਮਨ ਪ੍ਰੇਮ ਦੀ ਖੋਰੀ ਨਾਲ ਵਿੰਨਿਆ ਹੋਇਆ ਸੀ। ਬੀਬੀ ਦੇ ਬੁਲ੍ਹ ਬੰਦ ਹੋ ਚੁਕੇ ਸਨ। ਉਸ ਦਾ ਸੀਸ ਸਹਿਜੇ ਸਹਿਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਪਲੰਘ ਕੋਲ, ਸ਼ਰਨੀ ਜਾ ਪਿਆ। ਰਾਤ ਲੰਘ ਗਈ, ਪਰ ਬੀਬੀ ਨੇ ਸਿਰ ਨੂੰ ਉਤੇ ਨਾ ਕੀਤਾ। ਜਦੋਂ ਸਵੇਰ ਹੋਈ, ਸ੍ਰੀ ਅਖੰਡ ਪਾਠ ਦਾ ਭੋਗ ਪਿਆ ਤਾਂ ਵੀ ਬੀਬੀ ਸੁੰਨ-ਸਮਾਧੀ ਵਿਚ ਲੀਨ ਰਹੀ। ਪਾਠ ਦੇ ਭੋਗ ਮਗਰੋਂ ਗੁਰਬਾਣੀ ਦਾ ਰਸ-ਭਿੰਨੜਾ ਕੀਰਤਨ ਹੋਇਆ, ਉਪਰੰਤ ਅਰਦਾਸਿ ਕੀਤੀ ਗਈ, ਪਰ ਬੀਬੀ ਗੁਰਬਾਣੀ ਦੇ ਵਿਸਮਾਦਕ ਰੰਗ ਵਿਚ ਮਸਤ ਸੀ। ਅਰਦਾਸਿ ਉਪਰੰਤ ਬੀਬੀ ਦੇ ਸਰੀਰਕ, ਅੰਗ ਕੁਝ ਹਰਕਤ ਵਿਚ ਆਉਣ ਲਗੇ। ਇਉਂ ਭਾਸਣ ਲੱਗਾ ਜਿਵੇਂ ਉਸ ਦੀ ਸੁਰਤਿ ਅਰੀ ਮੰਡਲਾਂ ਤੋਂ ਸਹਿਜੇ ਸਹਿਜੇ ਫਰਸ਼ੀ ਮੰਡਲਾਂ ਤੇ ਉਤਰਨ ਵਾਲੀ ਹੈ। ਸੰਗਤਾਂ ਦਾ ਧਿਆਨ ਉਸ ਬੀਬੀ ਵਲ ਲਗਾ ਹੋਇਆ ਸੀ। ਬੀਬੀ ਜੀ ਦੇ ਫਰਕਦੇ ਸਰੀਰ ਵਿਚੋਂ ਵਿਸਮਾਦੀ ਝਰਨਾਟਾਂ ਛਿੜੀਆਂ ਅਨੁਭਵ ਹੁੰਦੀਆਂ ਸਨ। ਅਰਦਾਸਿ ਮਗਰੋਂ ਗੁਰਦੇਵ ਜੀ ਦਾ ਪਵਿਤਰ ਹੁਕਮਨਾਮਾ ਲੈਣ ਮਗਰੋਂ ਕੜਾਹ ਪ੍ਰਸ਼ਾਦ ਦੀ ਪਾਵਨ ਦੇਗ ਵਰਤਾਈ ਗਈ। ਜਦ ਬੀਬੀ ਦੇ ਸਰੀਰਕ ਅੰਗ ਹਿੱਲਣ ਜੁਲਣ ਲੱਗੇ ਤਾਂ ਇਉਂ ਜਾਪਦਾ ਸੀ ਹੁਣ ਉਹ ਉਠ ਬੈਠੇਗੀ। ਜਦੋਂ ਹੀ ਬੀਬੀ ਜੀ ਨੇ ਸਿਰ ਚੁਕਿਆ ਤਾਂ ਸੰਗਤਾਂ ਨੇ ਆਲੇ ਦੁਆਲੇ ਝੁਰਮਟ ਪਾ ਲਿਆ। ਬੀਬੀ ਵਿਸਮਾਦੀ ਰੰਗਾਂ ਵਿੱਚ ਵਿਸਮਾਦੀ ਬਿਰਤੀ ਅਜੇ ਉਥਾਨ ਨਹੀਂ ਸੀ ਹੋਈ, ਚੌਂਕੜਾ ਮਾਰ ਕੇ ਬੈਠੀ ਰਹੀ। ਕੋਲ ਬੈਠੀ ਸੰਗਤ ਇਹੋ ਆਖੇ, 'ਬੀਬੀ ਜੀ ! ਤੁਸੀਂ ਧੰਨ ਹੋ ! ਤੁਸੀਂ ਵੱਡੇ ਭਾਗਾਂ ਵਾਲੇ ਹੋ ! ਤੁਹਾਨੂੰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋ ਗਏ ਨੇ ਨਾ !' ਅੱਛਾ ਸਾਡੇ ਤੇ ਵੀ ਮਿਹਰ ਕਰੋ, ਕੀਤੇ ਦਰਸ਼ਨਾਂ

ਦੀ ਝਲਕ ਬਾਰੇ ਕੁਝ ਦਸੋ ਜੀ ! ਉਹ ਵੱਡੇ ਭਾਗਾਂ ਵਾਲੀ ਬੀਬੀ ਸਭ ਦੀਆਂ ਗਲਾਂ ਸੁਣਦੀ ਰਹੀ। ਪਰ-

"ਗਲ ਨਾ ਬਾਹਰ ਨਿਕਲੇ, ਹੁਕਮੀ ਬੰਦੇ ਕਾਰ ਕਰਾਰੀ" ਵਾਂਗ ਚੁਪ ਰਹੀ। ਕਿਸੇ ਨੂੰ ਕੋਈ ਉਤਰ ਨਾ ਦਿੱਤਾ। ਉਸ ਦੇ ਨੇਤਰ ਅਜੇ ਵੀ ਚੋਜੀ ਪ੍ਰੀਤਮ, ਹੇਮਕੁੰਟ ਦੇ ਤਪੱਸਵੀ ਦੇ ਦਰਸ਼ਨੀ ਰੰਗਾਂ ਵਿਚ ਰਤੇ ਪਏ ਸਨ। ਸੰਗਤਾਂ ਉਸ ਕੋਲੋਂ ਨੂਰੀ ਦਰਸ਼ਨ ਦਾ ਗੁਝਾ ਭੇਦ ਪੁਛਣਾ ਚਾਹੁੰਦੀਆਂ ਸਨ, ਪਰ ਉਸ ਨੂੰ 'ਲੁਕੇ ਰਹਿਣ ਦੀ ਚਾਹਨਾ' ਸੀ। ਉਹ ਆਪਣਾ ਮੂੰਹ ਖੋਲ੍ਹਣਾ ਨਹੀਂ ਸੀ ਚਾਹੁੰਦੀ, ਕਿਉਂਕਿ ਉਹ ਰਸ ਨਾਲ ਭਰਪੂਰ ਸੀ:-

ਮਿਲਿ ਸਖੀਆ ਪੁਛਹਿ, ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥ [ਪੰਨਾ 459

ਪਰ ਸੰਗਤਾਂ ਇਸ ਅਲੌਕਿਕ ਬੈਰਾਗ ਭਰੀ ਖੇਡ ਨੂੰ ਪੁੱਛਣ ਲਈ ਬੜੀਆਂ ਉਤਾਵਲੀਆਂ ਸਨ। ਜਦੋਂ ਸੰਗਤਾਂ ਨੇ ਬੀਬੀ ਦਾ ਖਹਿੜਾ ਨਾ ਛਡਿਆ ਅਤੇ ਮੁੜ ਮੁੜ ਕੇ ਦਰਸ਼ਨ ਝਲਕਾਂ ਦੀ ਸਿੱਕ ਪਰਗਟ ਕੀਤੀ ਤਾਂ ਬੀਬੀ ਜੀ ਨੇ ਆਪਣੇ ਰਸ-ਭਰੇ ਬੁਲ੍ਹਾਂ ਨੂੰ ਖੋਲ੍ਹਿਆ ਅਤੇ ਆਖਣ ਲੱਗੀ, "ਸੰਗਤ ਜੀ ! ਬੰਦ ਬੋਤਲ ਦਾ ਢੱਕਣ ਨਾ ਖੋਲ੍ਹੋ, ਕਿਉਂਕਿ ਖੋਲ੍ਹਣ ਨਾਲ ਪ੍ਰੇਮ-ਸੁਗੰਧੀ ਉਡਣ ਦਾ ਡਰ ਹੁੰਦਾ ਹੈ।" ਪਰੰਤੂ ਅਜਿਹੇ ਸਮੇਂ ਤੇ ਗਿਆਨ ਵਾਲੀਆਂ ਗੱਲਾਂ ਨੂੰ ਕੌਣ ਸੁਣਦਾ ਹੈ, ਹਰੇਕ ਨੂੰ ਰੀਝ ਹੁੰਦੀ ਹੈ ਕਿ ਉਨ੍ਹਾਂ ਨੂੰ ਕੋਈ ਬਖ਼ਸ਼ੀ ਹੋਈ ਆਤਮਾ ਆਪਣੀ ਹਡ-ਬੀਤੀ ਸੁਣਾ ਕੇ ਦਰਸ਼ਨ-ਪਰਸਨ ਦਾ ਪੰਧ ਵਿਖਾਏ। ਜਦੋਂ ਸੰਗਤਾਂ ਨੇ ਬਹੁਤ ਤਰਲੇ ਕੱਢੇ ਤਾਂ ਬੀਬੀ ਦਾ ਮਨ ਪੰਘਰਿਆ, ਸਾਈਂ ਦੇ ਰੰਗਾਂ 'ਚ ਰੰਗੀ ਹੋਈ ਬੀਬੀ ਨੇ ਆਪਣੀ ਵਿਸਮਾਦੀ ਕਹਾਣੀ ਸੁਣਾਉਣੀ ਆਰੰਭ ਕੀਤੀ, "ਸਾਧ ਸੰਗਤ ਜੀਉ ! ਸ੍ਰੀ ਗੁਰੂ ਗਰੰਥ ਸ਼ਾਹਿਬ ਜੀ ਦੀ ਅੰਮ੍ਰਿਤਮਈ ਬਾਣੀ ਦਾ ਪਾਠ ਕਰਦਿਆਂ ਮੇਰੀ ਸੁਰਤਿ ਅਰਸ਼ੀ ਬਾਣੀ ਵਿਚ ਜੁੜ ਗਈ; ਸਤਿਗੁਰੂ ਜੀ ਦੀ ਬਾਣੀ ਦਾ ਗਿਆਨ ਮੇਰਾ ਧਿਆਨ ਬਣ ਗਿਆ। ਮੇਰੀ ਰਸਨਾ ਤੇ ਜਦ "ਗੁਰ ਕਰਦਾ ਨਿਤ ਜੀਅ ਦਾਨਾ ਹੇ" ਵਾਲੀ ਪੰਕਤੀ ਆਈ ਤਾਂ ਮੈਨੂੰ ਇਸ ਵਿਚੋਂ ਗੂੰਗੇ ਦੀ ਮਿਠਿਆਈ ਵਾਲਾ ਸੁਆਦ ਆਉਣ ਲੱਗ ਪਿਆ। ਜਿਉਂ ਜਿਉਂ ਮੈਂ ਇਸ ਪੰਕਤੀ ਨੂੰ ਪੜ੍ਹਦੀ ਗਈ ਤਿਉਂ ਤਿਉਂ ਮੇਰੀ ਸੁਰਤਿ ਅਕਾਸ਼ੀ ਮੰਡਲਾਂ ਵਿੱਚ ਚੜ੍ਹਦੀ ਗਈ। ਉਹ ਅਗੰਮੀ ਰਸ ਵਰਨਣ ਤੋਂ ਬਾਹਰਾ ਹੈ। ਮੈਨੂੰ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਇਸ ਰੰਗ ਵਿਚ ਦੀਦਾਰ ਹੋਏ। ਮੈਂ ਪਿਆਰੇ

ਪਿਤਾ ਜੀ ਪਾਸੋਂ ਨਿਮਰਤਾ ਸਹਿਤ ਪਿਆਰ ਵਿਚ ਆ ਕੇ ਪੁਛਿਆ, "ਪਿਤਾ ਜੀ ! ਮੈਨੂੰ ਦਸੋ ! ਉਹ ਕਿਹੜਾ ਜੀਅ-ਦਾਨ ਹੈ ਜਿਹੜਾ ਤੁਸੀਂ ਨਿਤ ਹੀ ਦੇਂਦੇ ਹੋ। ਦਾਤਾ ਜੀ ! ਉਸ ਦਾਨ ਦਾ ਇਕ ਨਿੱਕਾ ਜਿਹਾ ਕਿਣਕਾ ਮੈਂ ਭਿਖਾਰਨ ਦੀ ਝੋਲੀ ਵਿੱਚ ਵੀ ਪਾ ਦਿਓ।" ਬੱਸ ਜਦੋਂ ਮੇਰੀ ਇਹ ਜੋਦੜੀ ਗੁਰਦੇਵ ਜੀ ਨੇ ਸੁਣੀ, ਮੇਰੇ ਉਤੇ ਸਾਹਿਬ ਜੀ ਮਿਹਰਵਾਨ ਹੋ ਗਏ, ਆਪਣਾ ਕੰਵਲ ਸਰੀਖਾ ਕੋਮਲ ਹੱਥ ਮੇਰੇ ਸਿਰ ਤੇ ਰੱਖ ਦਿੱਤਾ। ਬੱਸ ਉਸ ਅਰਸ਼ੀ ਪ੍ਰੀਤਮ ਜੀ ਦੀ ਪਾਵਨ ਛੋਹ ਨੇ ਮੈਨੂੰ ਇਹੋ ਜਿਹੀ "ਪ੍ਰੇਮ ਠਗਉਰੀ ਪਾਇ ਰੀਝਾਇ, ਗੋਬਿੰਦ ਮਨ ਮੋਹਿਆ ਜੀਉ॥ ਸੰਤਨ ਕੈ ਪਰਸਾਦਿ, ਅਗਾਧਿ ਕੰਠੇ ਲਗਿ ਸੋਹਿਆ ਜੀਉ॥" ਵਾਲੀ ਪ੍ਰੇਮ ਠਗਉਰੀ ਪਾ ਦਿੱਤੀ, ਮੇਰਾ ਮਨ ਮੋਹਿਆ ਗਿਆ। ਮੈਨੂੰ ਆਪਣੇ ਸਰੀਰ ਦੀ ਸੁਧ ਬੁਧ ਹੀ ਨਾ ਰਹੀ। ਉਹ ਅਦਭੁੱਤ ਦਰਸ਼ਨ ਮੇਰੇ ਹਿਰਦੇ ਅੰਦਰ ਵੱਸ ਗਏ। ਮੇਰੇ ਪਰਮ ਬੈਰਾਗੀ, ਅੰਮ੍ਰਿਤ ਦੇ ਦਾਤੇ, ਸਤਿਗੁਰੂ ਜੀ ਨੇ ਆਪਣੇ ਜੀਅ-ਦਾਨ ਦੇ ਭੰਡਾਰੇ ਚੋਂ ਜਿਹੜਾ ਜੀਅ-ਦਾਨ ਦਾ ਕਿਣਕਾ ਮੈਨੂੰ ਬਖ਼ਸ਼ਿਸ਼ ਕੀਤਾ ਹੈ, ਸਾਧ ਸੰਗਤ ਜੀ ! ਉਹ ਮੇਰੇ ਲਈ ਇਹ ਯਾਤਰਾ ਜੀਵਨ ਦੀ ਇਕ ਅਭੁੱਲ ਯਾਦ ਬਣ ਗਈ ਹੈ।"

ਗੁਰੂ ਪਿਆਰਿਓ ! ਅਜੇਹੀਆਂ ਹਡ-ਬੀਤੀਆਂ ਕਿਵੇਂ ਲੁਕੀਆਂ ਰਹਿ ਸਕਦੀਆਂ ਹਨ? ਸਹੀ ਅਰਥਾਂ ਵਿਚ ਅਜਿਹੀ ਯਾਤਰਾ ਨਾਲ ਮਨੁੱਖ ਦਾ ਜੀਵਨ ਬੇੜਾ ਸੰਸਾਰ ਸਾਗਰ ਤੋਂ ਪਾਰ ਹੋ ਜਾਂਦਾ ਹੈ:-

ਚੂਕਾ ਭਾਰਾ ਭਰਮ ਕਾ ਹੋਏ ਨਿਹਕਰਮਾ ॥
ਸਾਗਰ ਤੇ ਕੰਢੈ ਚੜੇ, ਗੁਰਿ ਕੀਨੇ ਧਰਮਾ॥[ਪੰਨਾ ੧੦੦੨



# ਨਸ਼ੇ ਪ੍ਰੇਰਕ ਰਚਨਾਵਾਂ

ਗਿਆਨੀ ਭਾਗ ਸਿੰਘ ਜੀ ਨੇ ਆਪਣੀ ਪੁਸਤਕ 'ਦਸਮ ਗਰੰਥ ਨਿਰਣੈ' ਦੇ ਪੰਨਾ 86 ਤੋਂ 92 ਤੱਕ ਉਪਰੋਕਤ ਵਿਸ਼ੇ ਤੇ ਆਪਣੇ ਵਿਚਾਰ ਪ੍ਰਗਟਾਏ ਹਨ ਕਿ ਸ੍ਰੀ ਦਸਮ ਗਰੰਥ ਵਿਚ ਇਸ ਗਰੰਥ ਦੇ ਰਚਨਹਾਰ ਨੇ ਪਾਠਕਾਂ ਨੂੰ ਸ਼ਰਾਬ ਤੇ ਹੋਰ ਨਸ਼ਿਆਂ ਦੀ ਪ੍ਰੇਰਣਾ ਦਿੱਤੀ ਹੈ।

ਗਿਆਨੀ ਜੀ ਦੀ ਵਿਦਵਤਾ ਦਾ ਭਾਂਡਾ ਤਾਂ ਪਹਿਲੇ ਪਹਿਰੇ ਵਿਚ ਹੀ ਭਜ ਜਾਂਦਾ ਹੈ ਜਦੋਂ ਉਹ ਗੁਰਵਾਕ "ਖਟੁ ਦਰਸਨ ਭ੍ਰਮਤੇ ਫਿਰਹਿ ਨ ਮਿਲੀਐ ਭੇਖੰ" (ਪੰ. ੧੦੯੯) ਦਾ ਹਵਾਲਾ ਦਿੰਦੇ ਹੋਏ 6 ਮਤਾਂ ਦੀ ਗਿਣਤੀ ਕਰਾਉਂਦੇ ਹਨ। ਜੇ ਸਚਮੁਚ ਗਿਆਨੀ ਜੀ ਨੇ ਇਕ ਆਮ ਪਰਚਾਰਕ ਵਰਗੀ ਵਿਦਿਆ ਵੀ ਪ੍ਰਾਪਤ ਕੀਤੀ ਹੁੰਦੀ ਤਾਂ ਉਨ੍ਹਾਂ ਨੂੰ ਪਤਾ ਹੁੰਦਾ ਕਿ 'ਦਰਸ਼ਨ' ਦਾ ਅਰਥ ਕੀ ਹੈ ਤੇ 'ਖਟ ਦਰਸ਼ਨ' ਕਿਹੜੇ ਹਨ। 'ਦਰਸ਼ਨ' ਦਾ ਅਰਥ 'ਮਤ' ਨਹੀਂ ਸਗੋਂ 'ਫ਼ਿਲਾਸਫ਼ੀ' ਹੈ ਅਤੇ ਖਟ ਦਰਸ਼ਨ-

| | | | |
|---|---|---|---|
| (1) | ਨਿਆਏ | (2) | ਵੈਸ਼ੇਸ਼ਕ |
| (3) | ਮੀਮਾਸਾ | (4) | ਵੇਦਾਂਤ |
| (5) | ਸਾਂਖਯ | (6) | ਪਾਤੰਜਲ |

ਹਨ ਨਾ ਕਿ ਗਿਆਨੀ ਜੀ ਦੇ ਦੱਸੇ ਹੋਏ ਮਤ। ਸਗੋਂ ਸ਼ੱਕ ਪੈਦਾ ਹੁੰਦਾ ਹੈ ਕਿ ਗਿਆਨੀ ਜੀ ਨੂੰ ਪ੍ਰਸੰਸਾ ਪੱਤਰ ਜਾਰੀ ਕਰਨ ਵਾਲੇ ਭਾਈ ਅਰਦਮਨ ਸਿੰਘ ਬਾਗੜੀਆ ਡਾ. ਕਰਤਾਰ ਸਿੰਘ ਬਾੜੀ ਤੇ ਡਾਕਟਰ ਰਤਨ ਸਿੰਘ ਜੱਗੀ ਆਦਿ ਨੇ ਇਹ ਪੁਸਤਕ ਪੜ੍ਹੀ ਨਹੀਂ ਹੋਣੀ, ਨਹੀਂ ਤਾਂ ਇਤਨੀ ਵੱਡੀ ਗਲਤੀ ਕਦੇ ਵੀ ਪੁਸਤਕ ਰੂਪ ਵਿਚ ਨਾ ਆਉਂਦੀ।

ਫਿਰ ਦੂਜੀ ਗ਼ਲਤ ਗਲ ਇਹ ਆਖੀ ਗਈ ਹੈ ਕਿ 'ਜੋਗ ਮਤ ਸ਼ਿਵ ਜੀ ਤੋਂ ਚਲਿਆ' ਅਤੇ 'ਜੋਗੀਆਂ ਦੇ ਬਾਰਹ ਫ਼ਿਰਕਿਆਂ ਵਿਚੋਂ ਇਕ ਅਘੋੜ (ਅਘੋਰੀ) ਪੰਥੀ ਫਿਰਕਾ ਹੈ. . .'। ਗਿਆਨੀ ਜੀ ਨੂੰ ਪਤਾ ਨਹੀਂ ਕਿ ਜੋਗ ਮਤ ਦੀ ਉਤਪਤੀ ਕਿਵੇਂ ਹੋਈ ਤੇ ਅਘੋਰੀ ਪੰਥ ਜੋਗ ਮਤ ਦਾ ਫ਼ਿਰਕਾ ਨਹੀਂ ਸਗੋਂ ਕਿਸੇ ਹਦ ਤਕ ਇਹ ਜੋਗ ਮਤ ਦਾ ਪਿਤਾ ਹੈ। ਇਥੇ ਇਤਨੀ ਗੁੰਜਾਇਸ਼ ਨਹੀਂ ਕਿ ਇਸ ਵਿਸ਼ੇ ਦੇ ਵਿਸਥਾਰ ਵਿਚ ਜਾਇਆ ਜਾ ਸਕੇ ਪਰ ਫਿਰ

ਵੀ ਅਤੀ ਸੰਖੇਪ ਵਿਚਾਰ ਇਸ ਤਰ੍ਹਾਂ ਹਨ ਕਿ ਬੁਧ ਮਤ ਜਦੋਂ ਦੋ ਹਿੱਸਿਆਂ ਵਿਚ ਵੰਡਿਆ ਗਿਆ ਤਾਂ ਇਸ ਦੇ ਇਕ ਹਿਸੇ ਆਯਾਨ ਨੇ ਮੰਤਰ ਸਾਧਨਾ ਸ਼ੁਰੂ ਕਰ ਦਿਤੀ ਤੇ ਇਸ ਤਰ੍ਹਾਂ ਵਕਤ ਪਾ ਕੇ ਸ਼ਿਵ ਜੀ ਤੇ ਕਾਲੀ ਮਾਈ ਤੇ ਭੈਰੋਂ ਨੂੰ ਇਸ਼ਟ ਮੰਨ ਕੇ ਤਾਂਤਰਿਕ ਮਤ ਦਾ ਰੂਪ ਧਾਰ ਗਿਆ। ਹੁੰਦੇ ਹੁੰਦੇ ਤਾਂਤਰਿਕ ਮਤ ਵਿਚ ਇਕ ਹੋਰ ਫ਼ਿਰਕਾ ਉਠਿਆ ਜਿਸ ਵਾਸਤੇ ਕੋਈ ਚੀਜ਼ ਅਪਵਿਤਰ ਨਹੀਂ ਸੀ। ਭਾਵੇਂ ਇਹ ਵਿਸ਼ਟਾ ਹੋਵੇ ਜਾਂ ਗੰਦੀ ਨਾਲੀ ਦਾ ਪਾਣੀ, ਉਹ ਸਭ ਨੂੰ ਸਮ ਕਰਕੇ ਜਾਣਦੇ ਸਨ ਤੇ ਆਮ ਕਰਕੇ ਸ਼ਮਸ਼ਾਨਾਂ ਵਿਚ ਰਹਿ ਕੇ ਸਾਧਨਾ ਕਰਦੇ ਸਨ ਤੇ ਕਈ ਵਾਰ ਮੁਰਦੇ ਵੀ ਖਾ ਲੈਂਦੇ ਸਨ, ਇਹ ਲੋਕ ਅਘੋਰੀ ਕਰਕੇ ਪ੍ਰਸਿਧ ਹੋਏ। ਇਨ੍ਹਾਂ ਦੀਆਂ ਇਨ੍ਹਾਂ ਕੁਕ੍ਰਿਤ ਕ੍ਰਿਆਵਾਂ ਦੀ ਪ੍ਰਤੀਕਿਰਿਆ ਵਜੋਂ ਗੋਰਖ ਨਾਥ ਤੇ ਮਛੰਦਰਨਾਥ ਨੇ ਪਵਿਤਰ ਕਿਰਿਆ ਵਾਲੇ ਜੋਗ ਮਤ ਦੀ ਸਥਾਪਨਾ ਕੀਤੀ।

ਗਿਆਨੀ ਜੀ ਨੇ ਤੀਜੀ ਗ਼ਲਤ ਗਲ ਇਹ ਲਿਖੀ ਹੈ ਕਿ "ਉਪਰੋਕਤ ਅਘੋਰ ਪੰਥੀਆਂ ਅਤੇ ਵਾਮ ਮਾਰਗੀਆਂ ਤਥਾ ਤਾਂਤ੍ਰਿਕੀ ਮਤ ਨਾਲ ਮਿਲਦਾ ਜੁਲਦਾ ਇਕ ਸਾਕਤ ਮਤ ਚਲਿਆ ਸੀ ਜੋ ਮਹਾਂ ਕਾਲ ਅਤੇ ਮਹਾਂ ਕਾਲੀ (ਕਾਲਿਕਾ) ਦਾ ਉਪਾਸ਼ਕ ਹੋਣ ਕਰਕੇ ਮਦਰਾ (ਸ਼ਰਾਬ) ਆਦਿਕ ਨਸ਼ਿਆਂ ਨੂੰ **ਪਾਪ ਦੀ** ਥਾਵੇਂ ਪੁੰਨ ਸਮਝਦਾ ਹੈ..."।

ਅਸਲ ਵਿੱਚ ਸਾਕਤ ਮਤ ਤਾਂ ਸ਼ਿਵ ਜੀ ਤੋਂ ਚਲਿਆ **ਆ** ਰਿਹਾ ਸੀ ਤੇ ਇਸੇ ਦਾ ਦੂਜਾ ਨਾਮ **'ਸ਼ੈਵ ਮਤ' ਸੀ**। ਹਾਂ, ਇਹ ਠੀਕ ਹੈ ਕਿ ਇਸ ਮਤ ਵਿਚ ਨਸ਼ਿਆਂ ਆਦਿ ਬਾਰੇ ਕੋਈ ਪਾਬੰਦੀ ਨਹੀਂ ਸੀ।

ਫਿਰ ਚੰਗਾ ਹੁੰਦਾ ਜੇ ਗਿਆਨੀ ਜੀ ਗੁਰਬਾਣੀ ਦੀਆਂ ਪੰਕਤੀਆਂ ਦੇਣ ਵੇਲੇ ਕਿਸੇ ਚੰਗੀ ਡਿਕਸ਼ਨਰੀ ਜਾਂ ਮਹਾਨ ਕੋਸ਼ ਵਿਚੋਂ 'ਸਾਕਤ' ਦੇ ਅਰਥ ਦੇਖ ਲੈਂਦੇ ਤਾਂ ਉਨ੍ਹਾਂ ਨੂੰ ਪਤਾ ਲਗਦਾ ਕਿ ਗੁਰੂ ਸਾਹਿਬ ਦੀ ਬਾਣੀ ਵਿਚ 'ਸਾਕਤ' ਦਾ ਅਰਥ **ਮਾਇਆ ਦਾ ਉਪਾਸ਼ਕ ਅਥਵਾ 'ਨਾਸਤਕ' ਹੈ ਨਾ ਕਿ ਸ਼ਿਵ ਜੀ ਜਾਂ ਕਾਲਿਕਾ ਦੇਵੀ ਨੂੰ ਮੰਨਣ ਵਾਲਾ।**

**ਉਪਰੋਕਤ ਮਤਾਂ ਬਾਰੇ 'ਮਹਾਂ ਵਿਦਵਤਾ ਪੂਰਨ' ਜਾਣਕਾਰੀ ਦਿੰਦੇ ਹੋਏ ਗਿਆਨੀ ਜੀ ਅਸਲ ਵਿਸ਼ੇ ਤੇ ਆਉਂਦੇ ਹਨ ਕਿ ਕੀ 'ਸਾਕਤ ਕਵੀਆਂ' ਨੇ ਜੋ ਰਚਨਾਵਾਂ ਬਚਿਤ੍ਰ ਨਾਟਕ, ਚੰਡੀ**

ਚਰਿਤ੍ਰ, ਕ੍ਰਿਸ਼ਨਾਵਤਾਰ, ਤ੍ਰਿਆ ਚਰਿਤ੍ਰ ਆਦਿ ਦਸਮ ਗ੍ਰੰਥ ਵਿਚ ਪਾਈਆਂ ਹਨ ਉਹ ਨਸ਼ੇ ਪ੍ਰੇਰਕ ਹਨ। ਮਿਸਾਲ ਵਜੋਂ ਉਹ ਕ੍ਰਿਸ਼ਨਾਵਤਾਰ ਦੀ ਮਿਸਾਲ ਦਿੰਦੇ ਹਨ ਕਿ ਕਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਅਵਧਪਤੀ ਰਾਜਾ ਬ੍ਰਿਖਤ ਨਾਥ ਦੀ ਕੰਨਿਆ ਵਿਆਹੁਣ ਉਪਰੰਤ ਪੋਸਤ, ਭੰਗ, ਅਫੀਮ ਤੇ ਸ਼ਰਾਬ ਪੀ ਕੇ ਅਰਜੁਨ ਨੂੰ ਕਹਿੰਦੇ ਹਨ ਕਿ ਸਤ ਸਮੁੰਦਰ ਬਣਾਉਣ ਤੋਂ ਉਪਰੰਤ ਬ੍ਰਹਮਾ ਅਠਵਾਂ ਸ਼ਰਾਬ ਦਾ ਸਮੁੰਦਰ ਬਣਾਉਣ ਤੋਂ ਕਿਉਂ ਖੁੰਝ ਗਿਆ ਤਾਂ ਅਰਜਨ ਨੇ ਕਿਹਾ ਕਿ ਜੜ ਬ੍ਰਾਹਮਣ (ਬ੍ਰਹਮਾ) ਇਨ੍ਹਾਂ ਰਸਾਂ ਦੀ ਮਹਿਮਾ ਨੂੰ ਕੀ ਜਾਣਦਾ ਸੀ। ਫਿਰ ਗਿਆਨੀ ਜੀ ਨੋਟ ਦੇ ਕੇ ਸਾਨੂੰ ਦਸਦੇ ਹਨ ਕਿ ਭਗਵਤ ਪੁਰਾਣ ਦੇ ਦਸਮ ਸਕੰਧ ਵਿਚ ਸ੍ਰੀ ਕ੍ਰਿਸ਼ਨ ਜੀ ਦਾ ਨਸ਼ਿਆਂ ਨੂੰ ਵਰਤਣਾ ਤੇ ਮਸਤ ਹੋਣ ਦਾ ਕਿਤੇ ਰੰਚਕ ਮਾਤਰ ਵੀ ਜ਼ਿਕਰ ਨਹੀਂ ਤੇ ਅਵਧਪਤੀ ਦਾ ਨਾਮ ਬ੍ਰਿਖਭ ਨਾਥ ਨਹੀਂ ਬਲਕਿ ਨਗਨਤਿਮ ਹੈ। ਅੰਤ ਵਿਚ ਗਿਆਨੀ ਜੀ ਫ਼ਤਵਾ ਦਿੰਦੇ ਹਨ ਕਿ "ਤਾਂ ਤੇ ਇਹ ਕੋਰੇ ਦਾ ਕੋਰਾ ਝੂਠ ਸਿਰਫ਼ ਭੰਗ-ਸ਼ਰਾਬ ਆਦਿਕ ਨਸ਼ਿਆਂ ਦੀ ਮਹੱਤਤਾ ਦਰਸਾਉਣ ਹਿਤ ਕਵੀ ਨੇ ਆਪਣੇ ਵਲੋਂ ਲਿਖਿਆ ਹੈ।"

ਇਹ ਗਲ ਠੀਕ ਹੈ ਕਿ ਭਗਵਤ ਪੁਰਾਣ ਦੇ ਦਸਮ ਸਕੰਧ ਵਿਚ ਅਵਧਪਤੀ ਦਾ ਨਾਮ ਨਗਨ ਜਿਤ ਹੈ ਤੇ ਉਪਰੋਕਤ ਮੌਕੇ ਤੇ ਸ਼ਰਾਬ ਆਦਿ ਪੀਣ ਦਾ ਜ਼ਿਕਰ ਨਹੀਂ। ਪ੍ਰੰਤੂ ਗਿਆਨੀ ਜੀ ਨੂੰ ਆਪਣੇ ਪ੍ਰਸ਼ੰਸਕ ਡਾ. ਰਤਨ ਸਿੰਘ ਜੱਗੀ ਦੀ ਪੁਸਤਕ "ਦਸਮ ਗ੍ਰੰਥ ਦਾ ਪੌਰਾਣਿਕ ਅਧਿਐਨ" ਪੜ੍ਹ ਲੈਣੀ ਚਾਹੀਦੀ ਸੀ, ਜਿਸ ਵਿਚ ਉਨ੍ਹਾਂ ਨੇ ਖੋਜ ਦੁਆਰਾ ਸਾਬਤ ਕੀਤਾ ਹੈ ਕਿ ਮੂਲ ਕਥਾ ਭਾਵੇਂ ਦਸਮ ਸਕੰਧ ਤੋਂ ਲਈ ਹੈ ਪਰ ਕਵੀ ਨੇ ਆਪਣੇ ਵਿਅਕਤਿਤਵ ਦੀ ਛਾਪ ਵੀ ਰਚਨਾ ਤੇ ਛਡੀ ਹੈ ਤੇ ਨਾ ਕੇਵਲ ਸਮੇਂ ਦੀ ਲੋੜ ਅਨੁਸਾਰ ਵਾਧੇ ਘਾਟੇ ਕੀਤੇ ਹਨ ਸਗੋਂ ਬਾਕੀ ਪੁਰਾਤਨ ਗ੍ਰੰਥਾਂ ਵਿਚਲੀ ਸਮਗਰੀ ਵੀ ਵਰਤੀ ਹੈ। ਭਗਵਤ ਪੁਰਾਣ ਵਿਚ ਤਾਂ 'ਰਾਧਾ' ਦਾ ਵੀ ਜ਼ਿਕਰ ਨਹੀਂ ਹੈ। ਪਰੰਤੂ ਸ੍ਰੀ ਦਸਮ ਗ੍ਰੰਥ ਦੇ ਕ੍ਰਿਸ਼ਨਾ ਅਵਤਾਰ ਵਿਚ ਰਾਧਾ ਇਕ ਵਿਸ਼ੇਸ਼ ਥਾਂ ਰਖਦੀ ਹੈ। ਇਸੇ ਤਰ੍ਹਾਂ ਬਾਕੀ ਗ੍ਰੰਥਾਂ ਵਿੱਚ ਕ੍ਰਿਸ਼ਨ ਜੀ ਦੇ ਸ਼ਰਾਬ ਪੀਣ ਦੇ ਹਵਾਲੇ ਆਮ ਹਨ।

ਫਿਰ ਭਗਵਤ ਪੁਰਾਣ ਦੇ ਦਸਵੇਂ ਸਕੰਧ ਵਿਚ ਸ਼ਰਾਬ ਦਾ ਬਿਲਕੁਲ ਜ਼ਿਕਰ ਨਾ ਹੋਵੇ, ਇਹ ਗਲ ਵੀ ਸਹੀ ਨਹੀਂ ਭਾਵੇਂ

ਭਗਵਤ ਪੁਰਾਣ ਦਾ ਕਰਤਾ ਇਸ ਬਾਰੇ ਚੇਤੰਨ ਦਿਸਦਾ ਹੈ ਪਰ ਫਿਰ ਵੀ ਕਿਤੇ ਕਿਤੇ ਸਚ ਨੂੰ ਛੁਪਾ ਨਹੀਂ ਸਕਿਆ। ਮਿਸਾਲ ਵਜੋਂ ਜਦੋਂ ਬਲਰਾਮ ਜੀ ਤੇ 'ਦਿਵਿਦ' ਦੀ ਲੜਾਈ ਹੋਈ ਤਾਂ ਉਸ ਸਮੇਂ ਦਾ ਹਾਲ ਵਰਣਨ ਕਰਦੇ ਹੋਇਆਂ ਭਗਵਤ ਪੁਰਾਣ ਦਾ ਕਰਤਾ ਕਹਿੰਦਾ ਹੈ:

गायूतं वारूणीं पीबा मदविहललोचनम् ।

विभ्राजमानं वपु"ा पञ्ज्ञमिनमिव वारणम्॥१०॥ (ਅਧਿਆਇ 67)

ਭਾਵ : ਉਹ (ਬਲਰਾਮ ਜੀ) ਮਦ ਪਾਨ ਕਰਕੇ ਮਧੁਰ ਗੀਤ ਗਾ ਰਹੇ ਸਨ ਅਤੇ ਉਨ੍ਹਾਂ ਦੇ ਨੇਤਰ ਅੰਨਦੋ ਨਮਾਦ ਨਾਲ ਬਿਹਬਲ ਹੋ ਰਹੇ ਸਨ। ਉਨ੍ਹਾਂ ਦਾ ਸਰੀਰ ਇਸ ਤਰ੍ਹਾਂ ਸੋਭਾਇਮਾਨ ਹੋ ਰਿਹਾ ਸੀ ਮਾਨੋ ਜਿਵੇਂ ਕੋਈ ਮਸਤ ਹਾਥੀ ਹੋਵੇ।

ਫਿਰ :

स वञ्ज्ञ्रिबा जूवाणं मदिराकलशं कवि ॥१४॥

... ... ... ...

निमिध कलशं द्रु"टो वासाळयाळफालयद् वलम् ॥१५॥

ਭਾਵ : ਬੰਦਰ (ਦਿਵਿਦ) ਨੇ ਉਸ ਤੋਂ ਆਪਣੇ ਆਪ ਨੂੰ ਬਚਾ ਲਿਆ ਅਤੇ ਝਪਟ ਕੇ ਮਧਕਲਸ਼ (ਸ਼ਰਾਬ ਦੀ ਸੁਰਾਹੀ) ਨੂੰ ਚੁਕ ਲਿਆ... ਉਸ ਮਕਾਰ ਨੇ ਮਦੁ ਕਲਸ਼ ਨੂੰ ਹੀ ਤੋੜ ਦਿਤਾ।

ਕੀ ਇਨ੍ਹਾਂ ਸਲੋਕਾਂ ਤੋਂ ਸਾਬਤ ਨਹੀਂ ਹੁੰਦਾ ਕਿ ਸ੍ਰੀ ਕ੍ਰਿਸ਼ਨ ਤੇ ਉਹਨਾਂ ਦੇ ਭਰਾ ਬਲਰਾਮ ਨਾ ਕੇਵਲ ਸ਼ਰਾਬ ਪੀਂਦੇ ਸਨ ਸਗੋਂ ਸ਼ਰਾਬ ਦੇ ਭਾਂਡੇ ਦੇ ਟੁਟਣ ਕਰਕੇ ਹੀ ਬਲਰਾਮ ਜੀ ਇਤਨੇ ਕਰੋਧ ਵਿਚ ਆਏ ਕਿ ਦਿਵਿਦ ਦੀਆਂ ਪਿਛਲੀਆਂ ਗਲਤੀਆਂ ਨੂੰ ਧਿਆਨ ਵਿਚ ਰਖਦੇ ਹੋਏ ਉਸ ਨਾਲ ਯੁਧ ਕਰਕੇ ਉਸ ਨੂੰ ਮਾਰ ਦਿਤਾ।

ਫਿਰ ਭਗਵਤ ਪੁਰਾਣ ਦੇ 11ਵੇਂ ਸਕੰਧ ਦੇ 30ਵੇਂ ਅਧਿਆਇ ਵਿਚ ਜਦੋਂ ਸਾਰੇ ਯਾਦਵ ਵੰਸ਼ੀਆਂ ਦਾ ਨਾਸ ਹੁੰਦਾ ਹੈ ਤਾਂ ਵੀ ਉਹ ਸਾਰੇ ਹੀ ਸ਼ਰਾਬੀ ਹੋਏ ਸਨ ਸਮੇਤ ਸ੍ਰੀ ਕ੍ਰਿਸ਼ਨ ਦੇ ਪਰਿਵਾਰ ਦੇ।

ਇਸ ਤੋਂ ਸਾਬਤ ਹੁੰਦਾ ਹੈ ਕਿ ਸ੍ਰੀ ਕ੍ਰਿਸ਼ਨ ਦੇ ਸ਼ਰਾਬ ਪੀਣ ਬਾਰੇ ਜੋ ਕੁਝ ਲਿਖਿਆ ਗਿਆ ਹੈ-ਉਹ ਝੂਠ ਨਹੀਂ ਤੇ ਸਚ ਨੂੰ ਸਚ ਲਿਖਣਾ ਤਾਂ ਕੋਈ ਗੁਨਾਹ ਨਹੀਂ ਹੈ। ਹਾਂ, ਇਹ ਗਲ ਜ਼ਰੂਰ ਹੈ ਕਿ ਉਪਰੋਕਤ ਸ੍ਰੀ ਕ੍ਰਿਸ਼ਨ ਤੇ ਅਰਜਨ ਦੀ ਵਾਰਤਾਲਾਪ ਵਿਚ

ਕਵੀ ਨੇ ਇਕ ਸੂਖਮ ਵਿਅੰਗ ਕੀਤਾ ਹੈ ਕਿ ਕਿਤਨਾ ਵੀ ਬੁਧੀਮਾਨ ਵਿਅਕਤੀ ਹੋਵੇ ਸ਼ਰਾਬ ਉਸ ਦੀ ਮਤਿ ਮਾਰ ਦਿੰਦੀ ਹੈ ਤੇ ਉਹ ਇਧਰ ਉਧਰ ਦੀਆਂ ਫ਼ਜ਼ੂਲ ਗਲਾਂ ਮਾਰਨ ਲਗ ਪੈਂਦਾ ਹੈ। ਤਾਂ ਦਸੋ, ਫਿਰ ਇਹ ਨਸ਼ੇ ਦੀਆਂ ਪ੍ਰੇਰਕ ਪੰਗਤੀਆਂ ਹੋਈਆਂ ਜਾਂ ਉਸ ਤੋਂ ਹਟਾਉਣ ਵਾਲੀਆਂ।

ਇਸ ਤੋਂ ਅਗੇ ਗਿਆਨੀ ਜੀ ਨੇ ਤ੍ਰਿਆ ਚਰਿਤ੍ਰ ਵਿਚੋਂ ਕੁਝ ਉਦਾਹਰਣਾਂ ਦਿੱਤੀਆਂ ਹਨ। ਪਹਿਲਾਂ ਚਰਿਤ੍ਰ ਨੰਬਰ 245 ਵਿਚੋਂ।

ਕੋਈ ਵੀ ਲੇਖਕ ਜਦੋਂ ਕਿਸੇ ਵਿਸ਼ੇ ਤੇ ਲਿਖ ਰਿਹਾ ਹੋਵੇ ਉਹ ਵਸਤੂ-ਸਥਿਤੀ ਤੋਂ ਮੂੰਹ ਕਿਵੇਂ ਮੋੜ ਸਕਦਾ ਹੈ। ਜਿਹੋ ਜਿਹਾ ਪ੍ਰਸੰਗ ਚਲ ਰਿਹਾ ਹੈ, ਉਸ ਵਿਚ ਉਹੋ ਜਿਹਾ ਵਰਨਣ ਹੁੰਦਾ ਹੈ। ਜੇ ਇਸ ਰਾਜੇ ਦਾ ਅੰਤ ਚੰਗਾ ਦਰਸਾਇਆ ਹੁੰਦਾ ਤਾਂ ਇਹ ਮੰਨਿਆ ਜਾ ਸਕਦਾ ਸੀ ਕਿ ਕਵੀ ਦੀ ਮਨਸ਼ਾ ਇਹੋ ਹੈ ਕਿ ਨਸ਼ੇ ਪੀਤੇ ਜਾਣ ਪਰ ਜਦੋਂ ਇਸ ਦਾ ਅੰਤ ਮਾੜਾ ਦਰਸਾਇਆ ਗਿਆ ਹੈ ਤਾਂ ਇਹ ਗਲ ਕਿਵੇਂ ਗਿਆਨੀ ਜੀ ਆਖਦੇ ਹਨ ਕਿ ਇਹ ਨਸ਼ੇ ਪ੍ਰੇਰਕ ਰਚਨਾਵਾਂ ਹਨ। ਗਿਆਨੀ ਜੀ ਨੇ ਵੀ ਇਹ ਪੰਗਤੀਆਂ ਕੋਟ ਕੀਤੀਆਂ ਹਨ। ਤਾਂ ਕੀ ਜਿਹੜਾ ਇਹਨਾਂ ਨੂੰ ਪੜੇਗਾ ਉਹ ਵੀ ਇਹ ਕਹੇਗਾ ਕਿ ਗਿਆਨੀ ਜੀ ਨੇ ਨਸ਼ੇ ਪ੍ਰੇਰਕ ਰਚਨਾ ਰਚੀ ਹੈ। ਕਦਾਚਿਤ ਨਹੀਂ। ਕਿਉਂਕਿ ਕੋਈ ਵੀ ਰਚਨਾ ਪੜ੍ਹਨ ਸਮੇਂ ਪਾਠਕ ਦੀ ਮਨੋ ਸਥਿਤੀ ਆਮ ਕਰਕੇ ਲੇਖਕ ਦੀ ਮਨੋ ਸਥਿਤੀ ਦੇ ਨਾਲ ਨਾਲ ਹੀ ਚਲਦੀ ਹੈ ਤੇ ਇਹੋ ਜਿਹਾ ਪ੍ਰਭਾਵ ਹੀ ਗ੍ਰਹਿਣ ਕਰਦੀ ਹੈ ਜੋ ਕਿ ਲੇਖਕ ਦੇਣਾ ਚਾਹੁੰਦਾ ਹੋਵੇ। ਉਪਰੋਕਤ ਚਰਿਤ੍ਰ ਵਿਚ ਪਤਨੀ ਪਤੀ ਨੂੰ ਪਹਿਲਾਂ ਤਾਂ ਨਸ਼ੇ ਵਲ ਪ੍ਰੇਰਦੀ ਹੈ ਪਰ ਜਦੋਂ ਉਹ ਨਹੀਂ ਮੰਨਦਾ ਤਾਂ ਭੋਜਨ ਵਿਚ ਭੰਗ ਮਿਲਾ ਕੇ ਪਤੀ ਨੂੰ ਬੇਹੋਸ਼ ਕਰ ਦਿੰਦੀ ਹੈ ਤੇ ਆਪ ਰਾਜੇ ਨਾਲ ਨਸ ਜਾਂਦੀ ਹੈ।

ਹੁਣ ਪਾਠਕ ਜਨ ਆਪ ਅੰਦਾਜ਼ਾ ਲਗਾਉਣ ਕਿ "ਰਸ ਤਿਲਕ ਮੰਜਰੀ" ਵਰਗੀ ਚਰਿਤਰਹੀਣ ਤੇ ਮਕਾਰ ਇਸਤਰੀ ਜੇ ਨਸ਼ਿਆਂ ਦੇ ਗੁਣ ਦਰਸਾਉਂਦੀ ਹੈ ਤਾਂ ਕੀ ਪਾਠਕ ਉਸ ਤੋਂ ਉਲਟ ਪ੍ਰਭਾਵ ਨਹੀਂ ਲੈਣਗੇ ਤੇ ਨਸ਼ਿਆਂ ਨੂੰ ਪੜ੍ਹ ਕੇ ਪਾਠਕ ਨਸ਼ਿਆਂ ਪ੍ਰਤੀ ਤੇ ਨਸ਼ਿਆਂ ਦੇ ਪ੍ਰਚਾਰ ਕਰਨ ਵਾਲਿਆਂ ਪ੍ਰਤੀ ਵਧੇਰੇ ਸੁਚੇਤ ਹੋਣਗੇ ਤੇ ਬਚ ਕੇ ਰਹਿਣਗੇ।

ਫਿਰ ਪਤੀ ਨੂੰ 'ਮੂਰਖ' ਤੇ ਚਰਿਤਰਹੀਣ ਇਸਤਰੀ ਨੂੰ 'ਚਤੁਰ

ਨਾਰ' ਲਿਖਣਾ ਵੀ ਇਕ ਉਤਮ ਦਰਜੇ ਦਾ ਵਿਅੰਗ ਹੈ, ਜੋ ਕਿ ਸਾਰੀ ਕਥਾ ਪੜ੍ਹਨ ਉਪਰੰਤ ਬਿਲਕੁਲ ਸਪਸ਼ਟ ਹੋ ਜਾਂਦਾ ਹੈ। ਹਾਂ, ਜੇ ਕਿਸੇ ਨੂੰ ਸਾਹਿਤਕ ਵਿਅੰਗ ਦੀ ਸਮਝ ਨਾ ਹੋਵੇ ਤਾਂ ਉਹ ਵਖਰੀ ਗਲ ਹੈ।

ਫਿਰ ਗਿਆਨੀ ਜੀ ਨੇ ਚਰਿਤ੍ਰ 206 ਦੀ ਉਦਾਹਰਣ ਦਿਤੀ ਹੈ, ਕਿ ਕਿਵੇਂ ਰਾਜ ਕੁਮਾਰੀ ਆਪਣੇ ਵਿਦਿਆ ਗੁਰੂ ਨੂੰ ਸ਼ਿਵ ਦੀ ਭਗਤੀ ਤੋਂ ਹਟਾ ਕੇ ਮਹਾਂ ਕਾਲ ਦੀ ਭਗਤੀ ਤੇ ਲਾਉਂਦੀ ਹੈ। ਇਥੇ ਇਕ ਤਾਂ ਗਿਆਨੀ ਜੀ ਦਾ ਆਪਣਾ ਵਿਚਾਰ ਕਿ ਮਹਾਂ ਕਾਲ, ਸ਼ਿਵ ਜੀ ਦਾ ਦੂਸਰਾ ਨਾਮ ਹੈ, ਗਲਤ ਸਾਬਤ ਹੋ ਜਾਂਦਾ ਹੈ। ਇਸ ਚਰਿਤਰ ਵਿਚਲੇ ਮਹਾਂਕਾਲ ਦਾ ਸਰੂਪ ਨਿਰੰਕਾਰ ਦਾ ਹੈ ਜੋ ਕਿ ਵਾਹਿਗੁਰੂ ਦਾ ਹੋ ਸਕਦਾ ਹੈ। ਸ਼ਿਵ ਜੀ ਦੀ ਪੂਜਾ ਜੋ ਕਿ ਲਿੰਗ ਦੇ ਰੂਪ ਵਿਚ ਕੀਤੀ ਜਾਂਦੀ ਹੈ, ਨੂੰ ਕਵੀ ਬੁਤ ਪੂਜਾ ਸਮਝਦਾ ਹੈ। ਇਸ ਤਰ੍ਹਾਂ ਇਹ ਤਾਂ ਝਟ ਹੀ ਸਾਬਤ ਹੋ ਜਾਂਦਾ ਹੈ ਕਿ ਇਨ੍ਹਾਂ ਚਰਿਤ੍ਰਾਂ ਦੇ ਰਚਾਇਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ ਨਾ ਕਿ ਕੋਈ ਹੋਰ ਸਾਕਤ ਕਵੀ। ਕਿਉਂਕਿ ਕੋਈ ਵੀ ਸਾਕਤ ਕਵੀ ਸ਼ਿਵ ਜੀ ਦਾ ਇੰਝ ਨਿਰਾਦਰ ਨਹੀਂ ਕਰਦਾ।

ਫਿਰ ਇਸ ਚਰਿਤ੍ਰ ਦੇ ਅੰਤ ਵਿਚ ਹੀ ਇਕ ਤੁਕ ਹੈ ਕਿ "ਮਹਾਂਕਾਲ ਕੋ ਸਿਖ ਕਰਿ, ਮਦਰਾ ਭਾਂਗ ਪਿਵਾਇ" ਭਾਵ ਭੰਗ ਦਾ ਨਸ਼ਾ ਪਿਲਾਇਆ ਹੈ। ਇਹ ਵੀ ਵਸਤੂ ਸਥਿਤੀ ਵਾਲੀ ਹੀ ਗਲ ਹੈ ਕਿਉਂਕਿ ਪੁਰਾਤਨ ਸਮਿਆਂ ਵਿਚ ਭਗਤੀ ਕਰਨ ਵਾਲੇ ਭੰਗ ਦਾ ਨਸ਼ਾ ਬੁਰਾ ਨਹੀਂ ਸਨ ਸਮਝਦੇ। ਕਈ ਵਾਰ ਸ਼ਰਾਬ ਦਾ ਸੇਵਨ ਵੀ ਕਰ ਲਿਆ ਜਾਂਦਾ ਸੀ ਜਿਸ ਨੂੰ ਕਿ ਸੋਮ ਰਸ ਦਾ ਨਾਂ ਦਿੱਤਾ ਜਾਂਦਾ ਸੀ। ਪਰੰਤੂ ਇਸ ਦਾ ਇਹ ਅਰਥ ਕਦੇ ਵੀ ਨਹੀਂ ਕਿ ਸਾਹਿਬ ਆਪਣੇ ਸਿਖਾਂ ਨੂੰ ਇਨ੍ਹਾਂ ਨਸ਼ਿਆਂ ਵਲ ਲਾਉਣਾ ਚਾਹੁੰਦੇ ਸਨ। ਸਗੋਂ ਉਹ ਤਾਂ ਚੰਗੇ ਕੰਮ ਲਈ ਵਰਤੇ ਗਏ ਬੁਰੇ ਢੰਗ ਨੂੰ ਵੀ ਚੰਗਾ ਨਹੀਂ ਸਨ ਸਮਝਦੇ। ਇਹੋ ਕਾਰਣ ਹੈ ਕਿ ਇਸ ਚਰਿਤਰ ਵਿਚ ਰਾਜ ਕੰਨਿਆ ਇਕ ਚੰਗੇ ਕੰਮ ਭਾਵ ਇਕ ਮੂਰਤੀ ਪੂਜਕ ਸ਼ਿਵ ਮਤੀਏ ਨੂੰ ਇਕ ਨਿਰੰਕਾਰ ਦਾ ਉਪਾਸ਼ਕ ਬਣਾਉਣ ਲਈ, ਜਦੋਂ ਚਲਾਕੀ ਤੇ ਮਕਾਰੀ ਤੋਂ ਕੰਮ ਲੈਂਦੀ ਹੈ ਤਾਂ ਸਾਹਿਬਾਂ ਨੇ ਇਸ ਨੂੰ ਵੀ ਤ੍ਰਿਆ ਚਰਿਤ੍ਰਾਂ ਵਿਚ ਸ਼ਾਮਲ ਕੀਤਾ ਹੈ।

ਜੇਕਰ ਧਿਆਨ ਨਾਲ ਪੜ੍ਹਿਆ ਜਾਵੇ ਤਾਂ ਸਾਹਿਬਾਂ ਦੀ ਰਚਨਾ ਵਿਚ ਨਸ਼ਿਆਂ ਦਾ ਅੰਤ ਮਾੜਾ ਦੱਸਿਆ ਸਪਸ਼ਟ ਨਜ਼ਰੀਂ

ਆਉਂਦਾ ਹੈ ਜਿਸ ਕਰਕੇ ਮਨੁੱਖੀ ਮਨ ਵਿਸ਼ੇ ਵਿਕਾਰਾਂ ਤੇ ਬੁਰਾਈਆਂ ਤੋਂ ਡਰਨ ਲਗ ਜਾਂਦਾ ਹੈ। ਪਰ ਗਿਆਨੀ ਜੀ ਨੇ ਤਾਂ ਜਿਵੇਂ ਪ੍ਰਣ ਕੀਤਾ ਹੋਇਆ ਹੈ ਕਿ ਉਹ ਹਰ ਹਾਲਤ ਵਿਚ ਸ੍ਰੀ ਦਸਮ ਗ੍ਰੰਥ ਦੀ ਹਰ ਰਚਨਾ ਦੀ ਵਿਰੋਧਤਾ ਜ਼ਰੂਰ ਕਰਨਗੇ ਭਾਵੇਂ ਇਸ ਨਾਲ ਉਨ੍ਹਾਂ ਦੀ ਆਪਣੀ ਵਿਦਵਤਾ ਦਾ ਵੀ ਪਾਜ ਕਿਉਂ ਨਾ ਖੁਲ੍ਹ ਜਾਵੇ।

ਗਿਆਨੀ ਜੀ ਦੀ ਇਹ ਬ੍ਰਿਤੀ ਵੇਖ ਕੇ ਅਚਿੰਤੇ ਹੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਇਹ ਪੰਗਤੀਆਂ ਯਾਦ ਆ ਜਾਂਦੀਆਂ ਹਨ-

ਫਿਰਦੀ ਫਿਰਦੀ ਦਹ ਦਿਸਾ, ਜਲ ਪਰਬਤ ਬਨਰਾਇ ॥
ਜਿਥੈ ਡਿਠਾ ਮਿਰਤਕੋ, ਇਲ ਬਹਿਠੀ ਆਇ ॥ [ਪੰਨਾ ੩੨੨

ਸ੍ਰੀ ਦਸਮ ਗਰੰਥ ਦੀ ਰਚਨਾ ਬਾਰੇ ਗਿਆਨੀ ਜੀ ਦੀ ਬ੍ਰਿਤੀ ਵੀ ਇਲ ਵਰਗੀ ਹੈ ਤੇ ਉਹ ਸਾਰੇ ਗੁਣ ਛਡ ਕੇ ਕੇਵਲ ਔਗੁਣ ਲਭਣ ਤੇ ਹੀ ਜ਼ੋਰ ਦਿੰਦੇ ਹਨ ਪਰ ਅਫਸੋਸ ਹੈ ਕਿ ਔਗੁਣ ਲਭਣ ਲਗਿਆਂ ਉਹ ਅਲੋਚਨਾ ਦੇ ਸਾਰੇ ਨਿਯਮ ਛਿਕੇ ਤੇ ਟੰਗ ਕੇ ਮਨ-ਮਰਜ਼ੀ ਦੀਆਂ ਅਧੂਰੀਆਂ ਪੰਗਤੀਆਂ ਦੇ ਕੇ ਭੁਲੇਖਾ ਪਾਉਣ ਦਾ ਯਤਨ ਕਰਦੇ ਹਨ। ਜਦੋਂ ਤਕ ਕੋਈ ਵੀ ਰਚਨਾ ਸਾਰੀ ਨਾ ਪੜ੍ਹੀ ਜਾਵੇ, ਕਿਸੇ ਇਕ ਤੁਕ ਦੇ ਅਧਾਰ ਤੇ ਫਤਵਾ ਦੇ ਦੇਣਾ, ਕਿਸੇ ਵੀ ਆਲੋਚਕ ਨੂੰ ਸ਼ੋਭਾ ਨਹੀਂ ਦਿੰਦਾ। ਜੇ ਗਿਆਨੀ ਜੀ ਉਨ੍ਹਾਂ ਸਾਰੀਆਂ ਰਚਨਾਵਾਂ ਦੇ ਅੰਤ ਵੀ ਪਾਠਕਾਂ ਸਾਹਮਣੇ ਰਖਦੇ, ਜਿਨ੍ਹਾਂ ਵਿਚੋਂ ਉਨ੍ਹਾਂ ਨੇ ਟੂਕਾਂ ਲਈਆਂ ਹਨ, ਤਾਂ ਨਿਸਚਿਤ ਹੈ ਕਿ ਇਕ ਸਾਧਾਰਣ ਬੁਧੀ ਵਾਲਾ ਪਾਠਕ ਵੀ ਇਹ ਕਹਿ ਉਠੇਗਾ ਕਿ ਇਹ ਨਸ਼ੇ ਪ੍ਰੇਰਕ ਰਚਨਾਵਾਂ ਨਹੀਂ ਸਗੋਂ ਨਸ਼ੇ ਵਿਰੋਧੀ ਰਚਨਾਵਾਂ ਹਨ।

# ਚਰਿੱਤ੍ਰ ਪਾਖਿਆਨ

## (ਤ੍ਰੀਆ ਚਰਿਤ੍ਰ)

ਤ੍ਰੀਆ ਚਰਿਤ੍ਰ ਸ੍ਰੀ ਦਸਮ ਗਰੰਥ ਦੀ ਇਕ ਪ੍ਰਸਿਧ ਤੇ ਵਿਸਥਾਰ ਵਾਲੀ ਰਚਨਾ ਹੈ। ਸ੍ਰੀ ਦਸਮ ਗਰੰਥ ਦੇ ਲਗਭਗ ਪੌਣੇ ਛੇ ਸੌ ਸਫਿਆਂ ਤੇ ਲਿਖੀ ਗਈ ਇਹ ਰਚਨਾ ਪੰਥ ਵਿਚ ਇਕ ਵੱਡੇ ਵਾਦ ਵਿਵਾਦ ਦਾ ਕਾਰਣ ਬਣੀ ਹੋਈ ਹੈ। ਬਹੁਤੇ ਵਿਦਵਾਨ ਸਜਣ ਇਸ ਰਚਨਾ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਦੇ ਹਨ ਤੇ ਕੁਝ ਕੁ ਵਿਦਵਾਨ ਇਸ ਰਚਨਾ ਦੀ ਸ਼ਬਦਾਵਲੀ ਤੇ ਵਰਨਣ ਢੰਗ ਮੁਖ ਰਖਦੇ ਹੋਏ ਇਸ ਨੂੰ ਗੁਰੂ ਸਾਹਿਬ ਜੀ ਦੀ ਰਚਨਾ ਨਹੀਂ ਮੰਨਦੇ ਸਗੋਂ ਕਵੀਆਂ ਦੀ ਰਚਨਾ ਮੰਨਦੇ ਹਨ।

ਪਹਿਲੀ ਪ੍ਰਕਾਰ ਦੇ ਵਿਦਵਾਨਾਂ ਵਿਚ, ਫਿਰ ਅਗੇ 2 ਵੀਚਾਰ ਧਾਰਾਵਾਂ ਹਨ। ਪਹਿਲੀ ਇਹ ਕਿ ਇਹ ਰਚਨਾ ਸਾਹਿਬਾਂ ਦੀ ਆਪਣੀ ਸਵਤੰਤਰ ਰਚਨਾ ਹੈ ਅਤੇ ਇਸ ਦਾ ਸਬੰਧ ਕਿਸੇ ਹੋਰ ਪਰ ਵਰਤੀ ਰਚਨਾ ਨਾਲ ਨਹੀਂ ਹੈ। ਦੂਜੀ ਵਿਚਾਰ ਧਾਰਾ ਇਹ ਹੈ ਕਿ ਇਹ ਰਚਨਾ ਸ੍ਰੀ ਦਸਮ ਗ੍ਰੰਥ ਦੀਆਂ ਕੁਝ ਹੋਰ ਰਚਨਾਵਾਂ ਵਾਂਗ ਗੁਰੂ ਸਾਹਿਬ ਜੀ ਵਲੋਂ ਕੀਤੇ ਗਏ ਉਲਥੇ ਹਨ।

ਦੂਸਰੀ ਪ੍ਰਕਾਰ ਦੇ ਵਿਦਵਾਨਾਂ ਵਿਚ ਵੀ ਦੋ ਪ੍ਰਕਾਰ ਦੀਆਂ ਹੋਰ ਵਿਚਾਰ ਧਾਰਾਵਾਂ ਹਨ। ਕੁਝ ਇਨ੍ਹਾਂ ਨੂੰ ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਦੀ ਰਚਨਾ ਮੰਨਦੇ ਹਨ ਅਤੇ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਹ ਰਚਨਾਵਾਂ ਗੁਰੂ ਸਾਹਿਬ ਤੋਂ ਮਗਰੋਂ ਉਨ੍ਹਾਂ ਦੇ ਨਾਮ ਨਾਲ ਜੋੜੀਆਂ ਗਈਆਂ ਹਨ।

ਪਹਿਲੀ ਵਿਚਾਰਧਾਰਾ ਦੇ ਵਿਦਵਾਨਾਂ ਦੇ ਵਿਚਾਰਾਂ ਦਾ ਅਧਾਰ ਇਤਿਹਾਸਕ ਤਥ ਤੇ ਇਸ ਰਚਨਾ ਦੀਆਂ ਵਿਚਲੀਆਂ ਗਵਾਹੀਆਂ ਹਨ ਜਦੋਂ ਕਿ ਦੂਜੀ ਵਿਚਾਰਧਾਰਾ ਦੇ ਵਿਦਵਾਨਾਂ ਦੇ ਵਿਚਾਰ ਦਾ ਅਧਾਰ ਇਨ੍ਹਾਂ ਚਰਿਤ੍ਰਾਂ ਦੀ ਕਥਾ-ਵਸਤੂ ਤੇ ਵਰਨਣ ਢੰਗ ਹੈ। ਇਹ ਵਿਦਵਾਨ ਆਖਦੇ ਹਨ ਕਿ ਗੁਰੂ ਸਾਹਿਬ ਤਾਂ ਭਗਤੀ ਭਾਵ ਦੀਆਂ ਰਚਨਾਵਾਂ ਦੇ ਰਚਣਹਾਰੇ ਸਨ, ਉਹ ਕਿਸ ਤਰ੍ਹਾਂ ਅਜਿਹੇ 'ਅਸ਼ਲੀਲ' ਚਰਿਤ੍ਰ ਰਚ ਸਕਦੇ ਸਨ?

ਇਨ੍ਹਾਂ ਚਰਿਤ੍ਰਾਂ ਵਿਚੋਂ ਹਰ ਇਕ ਚਰਿਤ੍ਰ ਦਾ ਵਿਸ਼ਾ ਵਸਤੂ ਕੀ ਹੈ, ਇਸ ਦਾ ਵਰਨਣ ਅਗੇ ਜਾ ਕੇ ਕਰਾਂਗੇ। ਇਸ ਵੇਲੇ ਅਤੀ

ਸੰਖੇਪ ਜਿਹਾ ਵੇਰਵਾ ਵੇਖ ਕੇ ਇਸ ਗਲ ਦਾ ਨਿਰਣਾ ਕਰਨ ਦਾ ਯਤਨ ਕਰਾਂਗੇ ਕਿ ਕੀ ਇਹਨਾਂ ਚਰਿਤ੍ਰਾਂ ਦੇ ਰਚਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਕਿ ਨਹੀਂ। ਇਸ ਤੋਂ ਉਪਰੰਤ ਇਹ ਨਿਰਣਾ ਕਰਾਂਗੇ ਕਿ ਜੇ ਇਹ ਸਾਹਿਬਾਂ ਦੇ ਹੀ ਰਚਿਤ ਹਨ ਤਾਂ ਕੀ ਇਹ ਸਵਤੰਤਰ ਰਚਨਾ ਹੈ ਜਾਂ ਕਿਸੇ ਪਰ-ਰਚਨਾ ਦਾ ਉਲਥਾ? ਅੰਤ ਵਿਚ ਇਨ੍ਹਾਂ ਚਰਿਤ੍ਰਾਂ ਦੇ ਰਚਣ ਦਾ ਮੰਤਵ ਤੇ ਇਸ ਦੇ ਰਚਣਹਾਰੇ ਦੇ ਆਪਣੇ ਵਿਚਾਰਾਂ ਤੇ ਚਰਿਤ੍ਰਾਂ ਬਾਰੇ ਜਿਵੇਂ ਵੀ ਇਸ ਰਚਨਾ ਵਿਚੋਂ ਸਪਸ਼ਟ ਹੁੰਦਾ ਹੈ, ਦਾ ਉਲੇਖ ਕੀਤਾ ਜਾਵੇਗਾ।

ਇਹ ਚਰਿਤ੍ਰ ਗਿਣਤੀ ਵਿਚ 405 ਲਿਖੇ ਗਏ ਹਨ ਪਰ ਅਸਲ ਵਿਚ 404 ਹਨ। ਇਨ੍ਹਾਂ ਚਰਿਤ੍ਰਾਂ ਦਾ ਆਰੰਭ ਮੰਗਲਾ ਚਰਣ ਨਾਲ ਹੁੰਦਾ ਹੈ। ਮੰਗਲਾ ਚਰਨ ਵਿਚ ਕਿਸੇ ਵੀ ਇਕ ਨਾਂ ਦਾ ਜ਼ਿਕਰ ਨਹੀਂ। ਹਾਂ, ਆਰੰਭ ਵਿਚ "ਸ੍ਰੀ ਭਗਉਤੀ ਏ ਨਮਹ: ਅਥ ਪਖਯਾਨ ਚਰਿਤ੍ਰ ਲਿਖਯਤੇ, ਪਾਤਸਾਹੀ ੧੦" ਤੋਂ ਪਤਾ ਲਗਦਾ ਹੈ ਕਿ ਇਹ ਮੰਗਲਾ ਚਰਨ 'ਸ੍ਰੀ ਭਗੌੜੀ ਜੀ' ਦਾ ਹੈ। ਪਹਿਲਾਂ ਮੰਗਲਾ ਚਰਨ ਨਿਰੰਕਾਰ ਸ਼ਕਤੀ ਦਾ ਹੈ, ਦੂਜਾ ਮੰਗਲਾ ਚਰਣ ਸਾਕਾਰ ਦੇਵੀ ਭਗੌਤੀ ਦਾ ਹੈ ਤੇ ਇਨ੍ਹਾਂ ਦੋਨੋਂ ਮੰਗਲਾ ਚਰਨਾਂ ਦੇ ਨਾਲ ਪਹਿਲਾਂ ਅਧਿਆਇ ਸਮਾਪਤ ਹੁੰਦਾ ਹੈ।

ਦੂਜੇ ਅਧਿਆਇ ਤੋਂ ਅਸਲੀ ਚਰਿਤ੍ਰ ਆਰੰਭ ਹੁੰਦੇ ਹਨ। ਚਿਤਰਵਤੀ ਦੇ ਰਾਜੇ ਚਿਤ੍ਰ ਸਿੰਘ ਨੇ ਇਕ ਅਪਛਰਾ ਨਾਲ ਵਿਵਾਹ ਕਰਾਇਆ ਤੇ ਉਸ ਅਪਛਰਾਂ ਦੀ ਕੁਖੋਂ ਇਕ ਬਾਲਕ ਨੇ ਜਨਮ ਲਿਆ ਜਿਸ ਦਾ ਨਾਮ ਹਨਵੰਤ ਸਿੰਘ ਰਖਿਆ ਗਿਆ। ਸਮਾਂ ਪਾ ਕੇ ਅਪਛਰਾਂ ਰਾਜੇ ਨੂੰ ਛਡ ਕੇ ਦੇਵਲੋਕ ਚਲੀ ਗਈ ਤਾਂ ਰਾਜੇ ਨੇ ਇਕ ਹੋਰ ਵਿਵਾਹ ਕਰਵਾ ਲਿਆ। ਨਵੀਂ ਰਾਣੀ ਨੇ ਜਦੋਂ ਆਪਣੇ ਮਤਰੇਏ ਪੁਤਰ ਹਨਵੰਤ ਸਿੰਘ ਨੂੰ ਦੇਖਿਆ ਤਾਂ ਉਸ ਤੇ ਮੋਹਿਤ ਹੋ ਗਈ ਅਤੇ ਉਸ ਤੇ ਡੋਰੇ ਪਾਉਣ ਦੀ ਕੋਸ਼ਿਸ਼ ਕੀਤੀ ਪਰੰਤੂ ਹਨਵੰਤ ਸਿੰਘ ਆਪਣੇ ਧਰਮ ਤੋਂ ਨਾ ਡੋਲਿਆ। ਤਦ ਰਾਣੀ ਨੇ ਬਦਲਾ ਲੈਣ ਲਈ ਆਪਣੇ ਪਤੀ ਰਾਜੇ ਚਿਤਰ ਸਿੰਘ ਨੂੰ ਭੜਕਾਇਆ ਕਿ ਹਨਵੰਤ ਸਿੰਘ ਮੇਰੇ ਤੇ ਭੈੜੀ ਅੱਖ ਰਖਦਾ ਹੈ। ਰਾਜੇ ਨੇ ਗੁੱਸੇ ਵਿਚ ਆ ਕੇ ਆਪਣੇ ਰਾਜ ਕੁਮਾਰ ਨੂੰ ਜੇਲ ਵਿਚ ਡਕ ਦਿਤਾ ਤੇ ਉਸ ਨੂੰ ਪ੍ਰਾਣ ਦੰਡ ਦੇਣ ਦਾ ਫੈਸਲਾ ਕੀਤਾ। ਸਿਆਣੇ ਮੰਤਰੀਆਂ ਨੇ ਰਾਜੇ ਨੂੰ ਸਮਝਾਉਣ ਹਿਤ ਇਸਤਰੀ

ਪੁਰਸ਼ਾਂ ਦੀਆਂ ਮਕਾਰੀਆਂ ਦੇ ਕੁਝ ਕਿਸੇ ਰਾਜੇ ਨੂੰ ਵਾਰੋ ਵਾਰੀ ਸੁਣਾਏ। ਇਹ ਕਿਸੇ ਗਿਣਤੀ ਵਿਚ 404 ਹਨ ਅਤੇ ਇਹ ਹੀ ਤ੍ਰੀਆ ਚਰਿਤ੍ਰ ਹਨ।

ਅੰਤ ਵਿਚ ਕਵੀ ਫਿਰ ਆਪਣੇ ਇਸ਼ਟ ਦੇਵ ਅਗੇ ਬੇਨਤੀ ਕਰਦਾ ਹੈ "ਹਮਰੀ ਕਰੋ ਹਾਥ ਦੈ ਰਛਾ..."।

ਭਾਵੇਂ 'ਤ੍ਰੀਆ' ਸ਼ਬਦ ਇਸਤਰੀ ਭਾਵ ਦਾ ਹੀ ਪ੍ਰਤੀਕ ਹੈ ਪਰ ਇਹਨਾਂ ਚਰਿਤ੍ਰਾਂ ਵਿਚ ਕੁਝ ਚਰਿਤ੍ਰ ਪੁਰਸ਼ਾਂ ਦੇ ਵੀ ਹਨ ਅਤੇ 3 ਚਰਿਤ੍ਰ ਅਜਿਹੇ ਹਨ ਜੋ ਗੁਰੂ ਗੋਬਿੰਦ ਸਿੰਘ ਜੀ ਉਪਰ ਹੀ ਢੁਕਦੇ ਹਨ।

ਇਸ ਰਚਨਾ ਦੇ ਸੋਮੇ ਵਖੋ ਵੱਖ ਹਨ। ਇਨ੍ਹਾਂ ਵਿਚ ਕਈ ਇਤਿਹਾਸਕ, ਅਰਧ-ਇਤਿਹਾਸਕ, ਮਿਥਿਹਾਸਕ, ਅਰਧ-ਮਿਥਿਹਾਸਕ, ਲੋਕ ਕਥਾਵਾਂ ਦੇ ਪਾਤਰ ਅਤੇ ਸਵੈ-ਬੀਤੀਆਂ ਹਨ।

ਰਚਨਾ ਦੇ ਸੁਤੰਤਰ ਵਰਨਣ ਢੰਗ ਤੋਂ ਪਤਾ ਲਗਦਾ ਹੈ ਕਿ ਕਵੀ ਬਹੁਤ ਹੀ ਪ੍ਰੋਢ ਮਨ ਦਾ ਹੈ, ਕੋਈ ਕਚ-ਘਰੜ ਨਹੀਂ। ਉਸ ਦੀ ਪ੍ਰੋਢਤਾ ਅਗੇ ਅਖੌਤੀ ਅਸ਼ਲੀਲਤਾ ਕੋਈ ਰੋਕ ਨਹੀਂ ਪਾਉਂਦੀ, ਕੋਈ ਸੰਕੋਚ ਨਹੀਂ ਉਪਜਾਉਂਦੀ। ਇਉਂ ਜਾਪਦਾ ਹੈ ਕਿ ਭੋਗ ਬਿਲਾਸ ਦੇ ਵਰਨਣ ਵੀ ਉਹ ਉਸੇ ਬੇਲਾਗ ਮਨ ਨਾਲ ਕਰ ਰਿਹਾ ਹੈ, ਜਿਸ ਤਰ੍ਹਾਂ ਉਸਨੇ ਪਾਤਰਾਂ ਦੀ ਮਕਾਰੀ ਦਾ ਵਰਨਣ ਕੀਤਾ ਹੈ। ਅਜਿਹਾ ਵਰਨਣ ਕਰਦੇ ਹੋਏ ਵੀ ਉਸਦੀ ਸੁਰਤੀ ਜਾਂ ਹਮਦਰਦੀ ਅਜਿਹੇ ਪਾਤਰਾਂ ਨਾਲ ਨਹੀਂ ਜਿਹੜੇ ਕਾਮਵਸ ਹੋ ਕੇ ਮਕਾਰੀਆਂ ਕਰਦੇ ਹਨ। ਕਵੀ ਪਾਠਕਾਂ ਦੇ ਮਨ ਵਿਚ ਅਜਿਹੇ ਪਾਤਰਾਂ ਸਬੰਧੀ ਘਿਰਣਾ ਉਪਜਾਉਂਦਾ ਹੈ, ਹਮਦਰਦੀ ਨਹੀਂ ਪੈਦਾ ਕਰਦਾ। ਇਹੋ ਕਾਰਣ ਹੈ ਕਿ ਕਈ ਚਰਿਤ੍ਰਾਂ ਵਿਚ ਅਖੌਤੀ ਅਸ਼ਲੀਲ ਪੰਗਤੀਆਂ ਪੜ੍ਹ ਕੇ ਵੀ ਸਮੁੱਚਾ ਪ੍ਰਭਾਵ ਕਾਮ ਚੇਸ਼ਟਾ ਦੇ ਵਿਰੁੱਧ ਹੀ ਪੈਂਦਾ ਹੈ।

ਖ਼ੈਰ ਅਸ਼ਲੀਲਤਾ ਬਾਰੇ ਵਿਚਾਰ ਅਗੇ ਜਾ ਕੇ ਕਰਾਂਗੇ, ਪਹਿਲਾਂ ਇਹ ਤਾਂ ਨਿਰਣਾ ਕਰੀਏ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਹੈ ਵੀ ਕਿ ਨਹੀਂ। ਜੇ ਨਹੀਂ, ਤਾਂ ਫਿਰ ਹੋਰ ਕਿਸ ਦੀ ਹੈ? ਜਰੂਰੀ ਹੈ ਕਿ ਇਹ ਨਿਰਣਾ ਇਸ ਗਲ ਤੋਂ ਬੇ-ਪ੍ਰਵਾਹ ਹੋ ਕੇ ਕੀਤਾ ਜਾਵੇ ਕਿ ਇਨ੍ਹਾਂ ਚਰਿਤ੍ਰਾਂ ਵਿਚ ਕੀ ਹੈ ਤੇ ਕੀ ਨਹੀਂ ਅਤੇ ਕੀ ਇਹੋ ਜਿਹੀ ਰਚਨਾ ਸਾਡੇ ਗੁਰੂ ਦਾ ਸਨਮਾਨ ਵਧਾਂਦੀ ਹੈ ਜਾਂ ਘਟਾਂਦੀ ਹੈ। ਕਿਉਂਕਿ ਜੇ ਇਸ ਤਰ੍ਹਾਂ ਦੀਆਂ ਗਲਾਂ ਵਿਚਾਰੀਆਂ

ਜਾਣਗੀਆਂ ਤਾਂ ਨਿਸਚੇ ਹੀ ਨਿਰਣੈਕਾਰ ਨਿਰਪਖ ਰਹਿ ਸਕੇਗਾ। ਨਿਰਣੈਕਾਰ ਹੋਵੇ ਜਾਂ ਹੋਰ ਕੋਈ ਲੇਖਕ, ਕਿਸੇ ਨੂੰ ਵੀ ਹਕ ਨਹੀਂ ਕਿ ਉਹ ਇਸ ਗਲ ਦਾ ਫੈਸਲਾ ਕਰੇ ਕਿ ਗੁਰੂ ਜੀ ਨੂੰ ਕੀ ਕਰਨਾ ਚਾਹੀਦਾ ਸੀ ਤੇ ਕੀ ਨਹੀਂ ਸੀ ਕਰਨਾ ਚਾਹੀਦਾ। ਇਹ ਤਾਂ ਗੁਰੂ ਜੀ ਦੇ ਉਪਰ ਜਜ ਬਣਨ ਵਾਲੀ ਗਲ ਹੋਈ ਅਤੇ ਸਾਰੇ ਝਗੜੇ ਦਾ ਮੂਲ ਕਾਰਣ ਹੀ ਨਿਜੀ ਮਨੌਤ ਹੈ। ਇਸੇ ਲਈ ਇਨ੍ਹਾਂ ਤ੍ਰਿਆਂ ਚਰਿਤ੍ਰਾਂ ਦੇ ਪ੍ਰਸੰਗਾਂ ਦਾ ਵਿਸਥਾਰ ਸਹਿਤ ਵਿਸ਼ਾ ਵਸਤੂ ਵਿਚਾਰਣ ਤੋਂ ਪਹਿਲਾਂ ਹੀ ਅੰਦਰਲੀਆਂ ਤੇ ਬਾਹਰਲੀਆਂ ਗਵਾਹੀਆਂ ਦੇ ਅਧਾਰ ਤੇ ਇਹ ਨਿਰਣਾ ਕਰ ਲੈਣਾ ਯੋਗ ਜਾਪਦਾ ਹੈ ਕਿ ਇਹ ਰਚਨਾ ਕਿਸ ਦੀ ਹੈ।

ਬਾਹਰਲੀਆਂ ਗਵਾਹੀਆਂ-

1. ਇਹ ਤਾਂ ਸਭ ਮੰਨਦੇ ਹਨ ਕਿ ਸ੍ਰੀ ਦਸਮ ਗ੍ਰੰਥ ਜੀ ਦੇ ਮੌਜੂਦਾ ਸਰੂਪ ਨੂੰ ਸੰਪਾਦਨ ਕਰਨ ਵਾਲੇ ਭਾਈ ਮਨੀ ਸਿੰਘ ਜੀ ਹਨ। ਭਾਈ ਮਨੀ ਸਿੰਘ ਜੀ ਹਜ਼ੂਰ ਦੇ ਬਾਲਸਖਾਈ ਸਿਖ ਤੇ ਲਿਖਾਰੀ ਸਨ। ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਦਮਦਮੀ ਬੀੜ ਵੀ ਹਜ਼ੂਰ ਨੇ ਆਪ ਉਚਾਰ ਕੇ ਇਨ੍ਹਾਂ ਤੋਂ ਲਿਖਵਾਈ ਸੀ। ਇਸ ਕਰਕੇ ਹਜ਼ੂਰ ਦੀ ਬਾਣੀ ਬਾਰੇ ਜਿਤਨੀ ਜਾਣਕਾਰੀ ਇਨ੍ਹਾਂ ਨੂੰ ਹੋ ਸਕਦੀ ਸੀ ਇਤਨੀ ਹੋਰ ਕਿਸੇ ਨੂੰ ਘਟ ਹੀ ਹੋ ਸਕਦੀ ਸੀ। ਅਜਿਹੇ ਸਿਦਕੀ ਤੇ ਅਨਿੰਨ ਸਿਖ ਵਲੋਂ ਸੰਪਾਦਿਤ ਕੀਤੀ ਰਚਨਾ ਦੇ ਉਪਰ 'ਪਾਤਸ਼ਾਹੀ ੧੦' ਲਿਖਣਾ ਆਪਣੇ ਆਪ ਵਿਚ ਇਕ ਵੱਡਾ ਗਵਾਹੀਭਰਿਆ ਸਬੂਤ ਹੈ ਕਿ ਇਹ ਰਚਨਾ ਸਾਹਿਬਾਂ ਦੀ ਆਪਣੀ ਹੈ।

2. ਜਗਤ ਮਾਤਾ ਸੁੰਦਰੀ ਜੀ ਵੀ ਅਜਿਹੀ ਸਖ਼ਸ਼ੀਅਤ ਸਨ ਜੋ ਗੁਰੂ ਸਾਹਿਬ ਬਾਰੇ ਅਤੇ ਉਨ੍ਹਾਂ ਦੀ ਰਚਨਾ ਬਾਰੇ ਨਿਜੀ ਤੌਰ ਤੇ ਪੂਰਨ ਜਾਣਕਾਰੀ ਰਖਦੇ ਸਨ। ਧਿਆਨ ਯੋਗ ਗਲ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਬਾਣੀ ਦੀ ਸੰਭਾਲ ਵਿਸ਼ੇਸ਼ ਧਿਆਨ ਨਾਲ ਕੀਤੀ ਜਾਂਦੀ ਸੀ। ਤੇ ਉਸ ਨੂੰ ਕਚੀ ਬਾਣੀ ਦੀ ਮਿਲਾਵਟ ਤੋਂ ਬਚਾਇਆ ਜਾਂਦਾ ਸੀ। ਸੋ, ਮਾਤਾ ਜੀ ਜਦੋਂ ਦਿਲੀ ਸਨ ਤਾਂ ਉਨ੍ਹਾਂ ਨੂੰ ਉਚੇਚਾ ਧਿਆਨ ਦੇਣਾ ਪਿਆ ਸੀ ਕਿ ਸਾਹਿਬਾਂ ਦੀ ਰਚੀ ਬਾਣੀ, ਜੋ ਕਿ ਅਨੰਦਪੁਰ ਛਡਣ ਸਮੇਂ

ਸਰਸਾ ਨਦੀ ਦੀ ਭੇਟ ਹੋ ਗਈ ਸੀ, ਦੀਆਂ ਨਕਲਾਂ ਪ੍ਰਾਪਤ ਕਰਕੇ ਫਿਰ ਸੰਕਲਿਤ ਕੀਤੀ ਜਾਵੇ। ਇਸ ਹਿਤ ਉਹ ਭਾਈ ਮਨੀ ਸਿੰਘ ਜੀ ਨੂੰ ਹੁਕਮਨਾਮੇ ਭੇਜਦੇ ਰਹਿੰਦੇ ਸਨ ਤੇ ਭਾਈ ਸਾਹਿਬ ਵੀ ਨਾ ਕੇਵਲ ਮਾਤਾ ਜੀ ਨੂੰ ਸਾਰੀ ਸਥਿਤੀ ਤੋਂ ਜਾਣੂੰ ਕਰਵਾਉਂਦੇ ਸਨ ਸਗੋਂ ਜੋ ਵੀ ਰਚਨਾ ਹੱਥ ਲਗਦੀ ਸੀ ਉਸ ਦੀ ਕਾਪੀ ਵੀ ਆਪ ਜੀ ਨੂੰ ਭੇਜ ਦਿੰਦੇ ਸਨ।

ਇਸ ਤਰ੍ਹਾਂ ਦੀ ਚਿਠੀ ਜੋ ਭਾਈ ਮਨੀ ਸਿੰਘ ਜੀ ਨੇ ਮਾਤਾ ਜੀ ਨੂੰ ਲਿਖੀ ਉਸ ਵਿਚ ਇਨ੍ਹਾਂ ਚਰਿਤ੍ਰਾਂ ਦਾ ਜ਼ਿਕਰ ਖ਼ਾਸ ਤੌਰ ਤੇ ਹੈ। ਇਸ ਤੋਂ ਸਵੈ-ਸਿਧ ਹੋਇਆ ਕਿ ਇਹ ਰਚਨਾ ਦਸਮੇਸ਼ ਜੀ ਦੀ ਹੈ।

3. ਭਾਈ ਕੇਸਰ ਸਿੰਘ ਜੀ ਛਿਬਰ ਗੁਰੂ ਸਾਹਿਬ ਦੇ ਦੀਵਾਨਾਂ ਦੇ ਖ਼ਾਨਦਾਨ ਵਿਚੋਂ ਸਨ। ਆਪ ਨੇ ਗੁਰੂ ਸਾਹਿਬ ਦੇ ਜੋਤੀ ਜੋਤਿ ਸਮਾਉਣ ਤੋਂ ਥੋੜਾ ਚਿਰ ਮਗਰੋਂ ਹੀ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਲਿਖਿਆ। ਇਨ੍ਹਾਂ ਨੇ ਸਿਖਾਂ ਨੂੰ ਪ੍ਰੇਰਣਾ ਦਿਤੀ ਹੈ ਕਿ 'ਗਰੰਥ ਸਾਹਿਬ' ਜੀ ਦੇ ਬਚਨ ਕਮਾਣੇ। ਫਿਰ ਅਗੇ ਸਪਸ਼ਟ ਕੀਤਾ ਹੈ ਕਿ ਕਿਹੜੇ 'ਗ੍ਰੰਥ ਸਾਹਿਬ'-

ਜਿਤਨਾ ਹੋਇ ਆਵੈ, ਤਿਤਨਾ 'ਗ੍ਰੰਥ ਸਾਹਿਬ' ਦੇ ਬਚਨ ਕਮਾਣੇ।
ਬਿਨਾ 'ਗਰੰਥ' ਕੋਈ ਹੋਰ ਨਾਂ ਜਾਣੇ ॥
'ਗਰੰਥ ਸਾਹਿਬ' ਹੈਨਿ ਦੁਇ ਸਕੇ ਭਾਈ ॥
ਇਕ ਹੈ 'ਵਡਾ' ਇਕ ਛੋਟਾ ਕਹਾਈ ॥265॥

ਫਿਰ:-

ਸੰਮਤ ਸੋਲਾਂ ਸੈ ਅਠਵੰਜਾ ਸੇ ਗਏ ॥
ਤਬ 'ਆਦਿ ਗਰੰਥ ਜੀ' ਜਨਮੁ ਲਏ ॥
ਗੁਰ ਅਰਜਨ ਜੀ ਕੇ ਧਾਮ ਗਰੰਥ ਸਾਹਿਬ ਜਨਮੁ ਹੈ ਧਾਰਾ ॥
ਦਾਇਆ ਸੀ ਭਾਈ ਗੁਰਦਾਸ ਲਿਖਾਰਾ-ਖਿਡਾਵਣ ਹਾਰਾ॥266॥
ਛੋਟਾ ਗਰੰਥ ਜੀ ਜਨਮੇ ਦਸਵੇਂ ਪਾਤਿਸ਼ਾਹ ਕੇ ਧਾਮ ॥
ਸੰਮਤ ਸਤਾਰਾਂ ਸੈ ਪਚਵੰਞਾ ਬਹੁਤ ਖਿਡਾਵੇ ਲਿਖਾਰੇ ਨਾਮ ॥
ਸਾਹਿਬ ਨੂੰ ਸੀ ਪਿਆਰਾ, ਹਥੀਂ ਲਿਖਿਆ ਖਿਡਾਇਆ॥
ਸਿਖਾਂ ਕੀਤੀ ਅਰਦਾਸਿ,
ਜੀ ! ਅਗਲੇ ਨਾਲਿ ਚਾਹੀਏ ਰਲਾਇਆ ॥267॥
ਬਚਨ ਕੀਤਾ 'ਗਰੰਥ ਸਾਹਿਬ ਹੈ ਓਹੁ, ਏਹੁ ਅਸਾਡੀ ਹੈ ਖੇਡੁ'
ਨਾਲ ਨਾ ਮਿਲਾਇਆ ਆਹਾ ਪਿਆਰਾ, ਕਉਨ ਜਾਣੇ ਭੇਦ॥

ਸੋ ਦੋਨੋਂ ਗਰੰਥ ਸਾਹਿਬ ਭਾਈ ਗੁਰ ਕਹਿ ਜਾਨੋ ।
ਵਡਾ ਹੈ ਟਿਕਾ ਗੁਰੂ ਗੁਟਕੇ ਪੋਥੀਆਂ ਪੁਤ੍ਰ ਪੋਤ੍ਰ ਕਰਿ ਪਛਾਨੋ ॥268॥

ਇਸ ਗਵਾਹੀ ਤੋਂ ਸਾਬਤ ਹੁੰਦਾ ਹੈ ਕਿ ਭਾਈ ਮਨੀ ਸਿੰਘ ਜੀ ਦੀ ਸੰਪਾਦਨਾ ਤੋਂ ਪਹਿਲਾਂ ਭਾਵ ਹਜ਼ੂਰ ਸਮੇਂ ਹੀ ਇਹ ਗਰੰਥ ਸੰਪਾਦਿਤ ਹੋ ਚੁਕਾ ਸੀ। ਅਜਿਹੀ ਗਵਾਹੀ ਇਸ ਗਰੰਥ ਦੇ ਅੰਦਰੋਂ ਵੀ ਮਿਲਦੀ ਹੈ, ਜਿਸ ਦਾ ਜ਼ਿਕਰ ਅਗੇ ਆਵੇਗਾ। ਸੋ, ਸਪਸ਼ਟ ਹੈ ਕਿ ਪਹਿਲੀ ਸੰਪਾਦਿਤ ਰਚਨਾ ਤੋਂ ਵਾਧੂ ਬਾਣੀ ਮਾਤਾ ਸੁੰਦਰੀ ਜੀ ਨਹੀਂ ਸੀ ਸਹਾਰ ਸਕਦੇ। ਸੋ, ਇਹ ਚਰਿਤ੍ਰ ਸਾਹਿਬਾਂ ਦੇ ਆਪਣੇ ਸਨ ਅਤੇ ਪਹਿਲੀ ਸੰਪਾਦਨਾ ਵਿਚ ਵੀ ਸਨ।

4) ਹਜ਼ੂਰ ਦੇ ਸਾਰੇ ਤਖ਼ਤ ਸਾਹਿਬਾਨ ਤੇ ਜਦੋਂ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਹੁੰਦਾ ਸੀ ਤਾਂ ਵੀ ਇਹ ਰਚਨਾ ਸ਼ਾਮਲ ਸੀ। ਜੇ ਇਹ ਰਚਨਾ ਕਿਸੇ ਹੋਰ ਕਵੀ ਦੀ ਹੁੰਦੀ ਤਾਂ ਪੁਰਾਤਨ ਰਹਿਤ-ਬਹਿਤ, ਕਹਿਣੀ ਤੇ ਕਰਣੀ ਦੇ ਸੂਰੇ ਸਿੰਘ ਕਦੀ ਵੀ ਨਾ ਸਹਾਰਦੇ ਕਿ ਇਹ ਸ੍ਰੀ ਦਸਮ ਗ੍ਰੰਥ ਵਿਚ ਰਹੇ।
5) ਸਾਰੇ ਪੁਰਾਤਨ ਉਚ-ਕਰਣੀ ਤੇ ਰਹਿਣੀ-ਬਹਿਣੀ ਵਾਲੇ ਵਿਦਵਾਨ ਇਸ ਨੂੰ ਦਸਮੇਸ਼ ਰਚਨਾ ਮੰਨਦੇ ਹਨ। ਵਿਸ਼ੇਸ਼ ਕਰਕੇ ਨਿਹੰਗ ਸਿੰਘ ਤਾਂ ਬੜੇ ਮਾਣ ਨਾਲ ਕਹਿੰਦੇ ਹਨ ਕਿ ਜਿਸ ਸਿੰਘ ਨੇ ਸਾਹਿਬਾਂ ਦੇ ਰਚੇ ਚਰਿਤ੍ਰ ਪੜ੍ਹ ਲਏ ਹੋਣ ਉਹ ਕਿਸੇ ਇਸਤ੍ਰੀ ਦੇ ਮਕਰ ਫ਼ਰੇਬ ਵਿਚ ਨਹੀਂ ਆ ਸਕਦਾ। ਧਿਆਨ ਰਹੇ ਕਿ ਅਸਲੀ ਨਿਹੰਗ ਸਿੰਘ ਅਜਿਹੇ ਸਿਰੜੀ ਸੂਰਮੇ ਹਨ ਜੋ ਕਿ ਅਜੋਕੇ ਪਦਾਰਥਵਾਦੀ ਯੁਗ ਵਿਚ ਵੀ ਗੁਰੂ ਸਾਹਿਬ ਦੀ ਬਖ਼ਸ਼ੀ ਹੋਈ ਵਰਦੀ ਤੇ ਰਹੁ-ਰੀਤਿ ਨੂੰ ਬੜੀ ਕਰੜੀ ਮਰਯਾਦਾ ਦਵਾਰਾ ਸੰਭਾਲੀ ਆ ਰਹੇ ਹਨ ਅਤੇ ਇਨ੍ਹਾਂ ਦੀ ਜਥੇਬੰਦਕ ਮਰਯਾਦਾ ਜਾਂ ਨਿਤਨੇਮ ਵਿਚ ਕਿਸੇ ਅਨਮਤੀ ਵਿਚਾਰਧਾਰਾ ਦਾ ਸ਼ਾਮਲ ਹੋਣਾ ਜੇ ਅਸੰਭਵ ਨਹੀਂ ਤਾਂ ਅਤੀ ਕਠਨ ਜਰੂਰ ਹੈ।

ਅੰਦਰਲੀਆਂ ਗਵਾਹੀਆਂ-

ਅੰਦਰਲੀਆਂ ਗਵਾਹੀਆਂ 3 ਪ੍ਰਕਾਰ ਦੀਆਂ ਹੋ ਸਕਦੀਆਂ ਹਨ। 1. ਇਸ ਰਚਨਾ ਦੀ ਸ਼ਬਦਾਵਲੀ ਤੇ ਵਰਨਣ ਢੰਗ ਜੋ ਹਜ਼ੂਰ ਦੀਆਂ ਹੋਰ ਰਚਨਾਵਾਂ ਨਾਲ ਮਿਲਦਾ ਹੈ। 2. ਕੀ ਕਵੀ

ਦੀਆਂ ਕੁਝ ਜੀਵਨ ਘਟਨਾਵਾਂ ਦਾ ਵਰਨਣ ਹੈ? 3. ਕੀ ਹੋਰ ਕੁਝ ਅਜਿਹੇ ਸੰਕੇਤ ਹਨ ਜਿਨ੍ਹਾਂ ਦੁਆਰਾ ਇਹ ਸਾਬਤ ਹੋ ਸਕੇ ਕਿ ਇਹ ਰਚਨਾ ਕਿਸ ਦੀ ਹੈ?

ਆਓ ਇਸ ਪੱਖ ਵਲ ਵੀ ਨਜ਼ਰ ਮਾਰੀਏ:-

1) ਤ੍ਰੀਆ ਚਰਿਤ੍ਰਾਂ ਦੀ ਬੋਲੀ, ਰਵਾਨੀ, ਬੰਦਸ਼ ਮੁਹਾਵਰੇ ਆਦਿ ਅਜਿਹੇ ਹਨ ਜਿਹੜੇ ਸਾਹਿਬਾਂ ਦੀਆਂ ਬਾਕੀ ਰਚਨਾਵਾਂ ਵਿਚ ਵੀ ਮਿਲਦੇ ਹਨ। ਇਸ ਤਰ੍ਹਾਂ ਦੇ ਸੈਂਕੜੇ ਉਦਾਹਰਣ ਮਿਲਦੇ ਹਨ ਪਰ ਅਸੀਂ ਸਿਰਫ ਕੁਝ ਕੁ ਉਹ ਉਦਾਹਰਣ ਦਿਆਂਗੇ ਜੋ ਕਿ ਅਕਾਲ ਉਸਤਤਿ, ਰਾਮ ਕਥਾ, ਕ੍ਰਿਸ਼ਨ ਅਵਤਾਰ ਅਤੇ ਚੰਡੀ ਚਰਿਤ੍ਰ ਵਿਚੋਂ ਹਨ। ਇਹ ਉਦਾਹਰਣ ਸਾਬਤ ਕਰਦੇ ਹਨ ਕਿ ਇਹ ਸਾਰੀਆਂ ਰਚਨਾਵਾਂ ਇਕੋ ਕਵੀ ਦੀਆਂ ਹਨ। ਕਿਉਂਕਿ ਸਾਰੇ ਖੋਜੀ ਇਹ ਮੰਨਦੇ ਹਨ ਕਿ 'ਅਕਾਲ ਉਸਤਤਿ' ਸਾਹਿਬਾਂ ਦੀ ਆਪਣੀ ਰਚਨਾ ਹੈ, ਸਾਬਤ ਹੋ ਜਾਂਦਾ ਹੈ ਕਿ ਬਾਕੀ ਰਚਨਾਵਾਂ ਸਮੇਤ ਚਰਿਤ੍ਰਾਂ ਦੇ ਸਾਹਿਬ ਜੀ ਦੀਆਂ ਹੀ ਰਚਨਾਵਾਂ ਹਨ:-

'ਭਈ ਜੀਤ ਮੇਰੀ, ਕ੍ਰਿਪਾ ਕਾਲ ਕੇਰੀ'(ਅਪਨੀ ਕਥਾ)

"ਸਭ ਸਖਿਯਾਂ ਹਰਖਤਿ ਭਈ, ਕਾਤਰ ਭਈ ਨ ਕੋਇ॥
ਜੁਧ-ਕਾਜ ਸਭ ਹੀ ਚਲੀ 'ਕਾਲ' ਕਰੈ ਸੋ ਹੋਇ॥"

ਇਥੋਂ 'ਅਪਨੀ ਕਥਾ' ਅਤੇ ਚਰਿਤ੍ਰ ਦੇ ਕਰਤਾ ਜੀ ਆਪਣੇ ਇਸ਼ਟ ਦੇਵ ਨੂੰ ਇਕੋ ਨਾਵ ਭਾਵ ਕਾਲ ਦੇ ਨਾਂ ਨਾਲ ਹੀ ਯਾਦ ਕਰਦੇ ਹਨ-

"ਜਿਹ ਬਿਧਿ ਮਿਲੀ ਰਾਮ ਸੋ ਸੀਤਾ ।
ਜੈਸੇ ਚਤੁਰ ਬੇਦ ਤਨੁ ਗੀਤਾ
ਜੈਸੇ ਮਿਲਤ ਸਿੰਧੁ ਤਨ ਗੰਗਾ।
ਤਯੋਂ ਮਿਲ ਗਈ ਰੁਦ੍ਰ ਕੈ ਸੰਗਾ ॥੨॥"(ਜਲੰਧਰਾਵਤਾਰ)
ਰਾਮ ਭਨੈ ਤਿਨ ਤ੍ਰਿਯ ਭਏ, ਅਧਿਕ ਬਢਾਇਯੋ ਨੇਹੁ ॥੧੪॥
(ਚਰਿਤ੍ਰ 28)

ਇਥੇ ਦੋਨਾਂ ਥਾਵਾਂ ਤੇ 'ਤਨ' ਸ਼ਬਦ ਨੂੰ 'ਨਾਲ' ਦੇ ਅਰਥਾਂ ਵਿਚ ਵਰਤਿਆ ਗਿਆ ਹੈ।

'ਏਕ ਦਿਵਸ ਜਾਨਕਿ ਤ੍ਰਿਯੁਸਿਖਾ।
ਭੀਤ ਭਏ ਰਾਵਣ ਕਹ ਲਿਖਾ।' (ਰਾਮ ਕਥਾ)
"ਹਾਥ ਭਏ ਹੀਰਾ ਮਲਿ ਡਰੈ" (ਚਰਿਤ੍ਰ 217)

ਇਨ੍ਹਾਂ ਦੋਨਾਂ ਪ੍ਰਸੰਗਾਂ ਵਿਚ 'ਭਏ' ਸ਼ਬਦ ਵੀ 'ਨਾਲ' ਦੇ

ਅਰਥਾਂ ਵਿਚ ਵਰਤਿਆ ਗਿਆ ਹੈ:-

"ਦੇਸ ਫਿਰਿਓ ਕਰ ਭੇਸ 'ਤਪੋਧਨ',
ਕੇਸ ਧਰੇ ਨ ਮਿਲੇ ਹਰਿ ਪਿਆਰੇ।" (ਅਕਾਲ ਉਸਤਤਿ)
'ਦੇਖਿ ਤਪੋਧਨ' ਕੌਂ ਬਨਿ ਮਾਨਨਿ,
ਮੋਹਿ, ਰਹੀ ਮਨ ਮੈਂ ਸੁਖੁ ਪਾਯੋ' (ਚਰਿਤ੍ਰ 114)

ਇਨ੍ਹਾਂ ਦੋਨਾਂ ਪ੍ਰਸੰਗਾਂ ਵਿਚ 'ਤਪੋਧਨ' ਨੂੰ 'ਤਪੀਸਰ' ਦੇ ਅਰਥਾਂ ਵਿਚ ਵਰਤਿਆ ਗਿਆ ਹੈ।

ਉਪਰੋਕਤ ਕੁਝ ਵੰਨਗੀ ਮਾਤਰ ਸ਼ਬਦ ਹਨ ਜੋ ਕਿ ਆਪਣੇ ਰੂੜ ਅਰਥਾਂ ਤੋਂ ਹਟ ਕੇ ਵਰਤੇ ਗਏ ਹਨ ਅਤੇ ਇਹ ਸਾਬਤ ਕਰਦੇ ਹਨ ਕਿ ਇਨ੍ਹਾਂ ਸ਼ਬਦਾਂ ਨੂੰ ਵਖੋ ਵਖ ਥਾਂ ਤੇ ਇਕੋ ਤਰ੍ਹਾਂ ਵਰਤਣ ਵਾਲਾ ਕਵੀ ਇਕੋ ਹੀ ਹੈ। ਹੁਣ ਕਵੀ ਨੇ ਆਪਣੇ ਇਸ਼ਟ ਦੇ ਜੋ ਵਖੋ ਵੱਖ ਨਾਂ ਵੱਖੋ ਵਖਰੀਆਂ ਥਾਵਾਂ ਤੇ ਲਏ ਹਨ। ਉਨ੍ਹਾਂ ਦੀ ਵੰਨਗੀ ਵੇਖੋ:-

"ਪ੍ਰਿਥਮ ਭਗਉਤੀ ਸਿਮਰ ਕੈ, ਗੁਰ ਨਾਨਕ ਲਈ ਧਿਆਇ।"
(ਚੰਡੀ ਦੀ ਵਾਰ)

ਸ੍ਰੀ ਭਗਉਤੀ ਜੀ ਸਹਾਇ,
ਕਦਲੀ ਕੁਰੰਕ ਕਰਪੂਰ ਗਤ'
ਬਿਨ ਅਕਾਲ ਦੂਜੋ ਕਵਨ॥੬॥੩੨॥ (ਗਿਆਨ ਪ੍ਰਬੋਧ)
ਪ੍ਰਥਮ ਧਯਾਇ ਸ੍ਰੀ ਭਗਉਤੀ, ਬਰਨੋ ਤ੍ਰਿਯਾ ਪ੍ਰਸੰਗ।
ਮੋ ਘਟ ਮੈ ਤੁਮ ਹ੍ਵੈ ਨਦੀ, ਉਪਜਹੁ ਬਾਕ-ਤਰੰਗ।(ਚਰਿਤ੍ਰ ੧-੪੬)

ਉਪਰੋਕਤ ਤਿੰਨਾਂ ਪ੍ਰਸੰਗਾਂ ਵਿਚ ਸ੍ਰੀ ਭਗਉਤੀ ਸ਼ਬਦ ਦੀ ਵਰਤੋਂ ਇਕੋ ਪਰਕਾਰ ਵਾਹਿਗੁਰੂ ਦੇ ਅਰਥਾਂ ਵਿਚ ਕੀਤੀ ਗਈ ਹੈ ਜੋ ਇਹ ਸਾਬਤ ਕਰਦੀ ਹੈ ਕਿ ਤਿੰਨਾਂ ਰਚਨਾਵਾਂ ਦਾ ਕਰਤਾ ਇਕੋ ਹੀ ਹੈ। ਫਿਰ:

ਨਮੋ ਪਰਮ ਗਯਾਤਾ ॥ ਨਮੋ ਲੋਕ ਮਾਤਾ ॥ (ਜਾਪੁ)
ਨਮੋ ਭੀਮ ਰੂਪਾ ਨਮੋ ਲੋਕ ਮਾਤਾ ॥

... ...

ਨਮੋ ਤਾਰਣੀ ਕਾਰਣੀ ਲੋਕ ਮਾਤਾ ॥ (ਚੰਡੀ ਚਰਿਤ੍ਰ 2)
ਚਉਦਹ ਲੋਕਾਂ ਛਾਇਆ, ਜਸੁ ਜਗ ਮਾਤ ਦਾ। (ਚੰਡੀ ਵਾਰ)

... ...

"ਕ੍ਰਿਪਾ ਕਰੀ ਹਮ ਪਰ ਜਗ ਮਾਤਾ।
ਗ੍ਰੰਥ ਕਰਾ ਪੂਰਨ ਸੁਭ ਰਾਤਾ ।"
(ਕਬਯੋ ਬਾਚ ਬੇਨਤੀ ਚੌਪਈ ਚਰਿਤ੍ਰਾਂ ਤੋਂ ਬਾਅਦ)

ਇਨ੍ਹਾਂ ਚਾਰਾਂ ਪ੍ਰਸੰਗਾਂ ਵਿਚ ਜਗ ਮਾਤਾ ਜਾਂ ਲੋਕ ਮਾਤਾ ਦੀ

ਵਰਤੋਂ ਇਕੋ ਜਿਹੇ ਅਰਥਾਂ ਵਿਚ ਹੈ, ਫਿਰ :

"ਔਰ ਸੁ ਕਾਲ ਸਭੈ ਬਸਿ ਕਾਲ ਕੇ,
ਏਕ ਹੀ ਕਾਲ ਅਕਾਲ ਸਦਾ ਹੈ ॥੯੪॥

... ... ...
ਕਾਲ-ਕ੍ਰਿਪਾਨ ਬਿਨਾ ਬਿਨਤੀ
ਨਾ ਤਉ ਤੁਮ ਕਉ ਪ੍ਰਭ ਨੈਕ ਰਿਝੈ ਹੌਂ॥੧੦੧॥(ਅਪਨੀ ਕਥਾ)

... ... ...
ਕਾਲ ਸਭਨ ਕੋ ਪੇਖਿ ਤਮਾਸਾ ॥
ਅੰਤਹਿ ਕਾਲ ਕਰਤ ਹੈ ਨਾਸਾ ॥੨॥

... ... ...
ਕਾਲ ਆਪਨੋ ਨਾਮੁ ਛਪਾਈ ॥
ਅਵਰਨ ਕੇ ਸਿਰਿ ਦੇ ਬੁਰਿਆਈ ॥੫॥

... ... ...
ਪ੍ਰਥਮ ਕਾਲ ਸਭ ਜਗ ਕੋ ਤਾਤਾ
ਤਾ ਤੇ ਤੇਜ ਭਯੋ ਬਿਖਯਾਤਾ ॥

... ... ...
ਸੋਈ ਭਵਾਨੀ ਨਾਮੁ ਕਹਾਈ ॥
ਜਿਨ ਸਗਰੀ ਯਹ ਸ੍ਰਿਸਟਿ ਉਪਾਈ ॥੨੯॥...

... ... ...
ਕਾਲ ਰੂਪ ਭਗਵਾਨ ਭਨੈਬੋ ॥
ਤਾ ਮਹਿ ਲੀਨ ਜਗਤ ਸਭ ਹ੍ਵੈਬੋ ॥ (ਚਉਬੀਸ ਅਵਤਾਰ)

... ... ...
ਬਿਆਕੁਲ ਹੋਤਿ ਧਰਨਿ ਜਬ ਭਾਰਾ
ਕਾਲ-ਪੁਰਖੁ ਪਹਿ ਕਰਤਿ ਪੁਕਾਰਾ ॥੧॥...

... ... ...
ਕਾਲ ਪੁਰਖ ਤਬ ਹੋਤ ਕ੍ਰਿਪਾਰਾ ॥ ੨ ॥

... ... ...
ਭੂਮਿ ਭਾਰੁ ਹਰਿ ਸੁਰ ਪੁਰਿ ਜਾਈ ॥
ਕਾਲ ਪੁਰਖ ਮੋ ਰਹਤ ਸਮਾਈ ॥

... ... ...
ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨੁ ਮਹੇਸ ॥
(ਵਿਸਨਾਵਤਾਰ)

ਕਾਲ ਪੁਰਖ ਕੋ ਧਰਯੋ ਧਯਾਨਾ ॥੬॥
ਕਾਲ ਪੁਰਖ ਤਬ ਭਏ ਦਇਆਲਾ ॥੭॥
ਬਿਸਨ ਦੇਵ ਆਗਿਆ ਜਬ ਪਾਈ ॥

ਕਾਲ ਪੁਰਖ ਕੀ ਕਰੀ ਬਡਾਈ ॥੮॥ (ਅਰਹੰਤ :)

... ... ...
ਬਿਸਨਾਦਿਕ ਦੇਵ ਲਖੇ ਬਿਮਨੰ ॥
ਮ੍ਰਿਦੁ ਹਾਸ ਕਰੀ ਕਰਿ ਕਾਲ ਧੁਨੰ ॥ (ਰਾਮ ਕਥਾ)

... ... ...
ਬ੍ਰਹਮਾ ਗਯੋ ਛੀਰ੍ਨਿਧਿ ਜਹਾਂ ॥
ਕਾਲ ਪੁਰਖੁ ਇਸਥਿਤ ਥੋ ਤਹਾਂ ॥ (ਕ੍ਰਿਸ਼ਨ ਕਥਾ)

... ... ...
ਪਾਪਾਂ ਕ੍ਰਾਂਤ ਧਰਾ ਭਈ ਪਲ ਨ ਸਕਤ ਠਹਿਰਾਇ ॥
ਕਾਲ ਪੁਰਖ ਕੋ ਧਿਆਨ ਧਰਿ ਰੋਵਤ ਭਈ ਬਨਾਇ॥137॥

... ... ...
ਤਬ ਕਾਲ ਦੇਵ ਰਿਸਾਇ॥ ਇਕ ਅਉਰ ਪੁਰਖੁ ਬਨਾਇ॥586॥
ਜਗ ਜੀਤਿ ਆਪਨ ਕੀਨ॥ ਸਬ ਅੰਤ ਕਾਲ ਅਧੀਨ॥588॥
(ਕਲਕੀ ਅਵਤਾਰ)
ਤਬ ਜਾਨ ਕਾਲ ਪਰਬੀਨ। ਪਿਰ ਮਾਰਿਓ ਕਰਿ ਦੀਨ॥10॥
(ਮੀਰ ਮਹਦੀ)
ਕਛੁ ਕਾਲ ਕੀ ਭੂਅ ਬਕ੍ਰ ॥
ਛਿਤ ਡਾਰੀਆ ਜਿਮ ਸਕ੍ਰ ॥22॥....
ਉਠਿ ਲਾਗ ਕਾਲ ਜਪੰਨ ॥
ਹਠ ਤਿਆਗਿ ਆਵ ਸਰੰਨ ॥29॥....

... ... ...
ਚਿਤਾਰ ਕ੍ਰਿਪਾ ਕਾਲ ਕੀ, ਜੁ ਚਾਹੀਐ ਸੁ ਭਾਖੀਐ ॥2॥
(ਬ੍ਰਹਮਾਵਤਾਰ)
ਤਬ ਕੋਪ ਕੈ ਇਮ ਕਾਲ ਇਮ ਭਾਖ ਬੈਣ ਉਤਾਲ॥2॥
(ਰੁਦ੍ਰਾਵਤਾਰ)
ਕੇਵਲ ਕਾਲ ਈ ਕਰਤਾਰ ॥
ਆਦਿ ਅੰਤਿ ਅਨੰਤ ਮੂਰਤਿ ਗੜ੍ਹਨ ਭੰਜਨਹਾਰ॥(ਤਿਲੰਗ ਕਾਫੀ)

... ... ...
ਬ੍ਰਹਮਾ ਬਿਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈਂ।
(ਦੇਵ ਗੰਧਾਰੀ)
ਬੇਦ ਕਤੇਬ ਕੇ ਭੇਦ ਸਬੈ ਤਜਿ,
ਕੇਵਲ ਕਾਲ ਕ੍ਰਿਪਾ ਨਿਧਿ ਮਾਨਯੋ ॥23॥ (ਬਚਿਤ੍ਰ ਨਾਟਕ)

... ... ...
ਕਾਲ ਤੂੰਹੀ ਕਾਲੀ ਤੂੰਹੀ ਤੂਹੀਂ ਤੇਗ ਅਰੁ ਤੀਰ॥
(ਸ਼ਸਤ੍ਰ ਨਾਮ ਮਾਲਾ)
ਛਾਡਤ ਜ੍ਵਾਲ ਲਏ ਕਰਿ ਬਯਾਲ,

ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ ॥17॥

... ... ...

ਜਬ ਹੀ ਕਾਲ ਕ੍ਰਿਪਾਨ ਗਹੀ,
ਨਹਿ ਮੈ ਤੇ ਪ੍ਰਭਾ ਤਿਹ ਜਾਤ ਕਹੀ ॥26॥....

... ... ...

ਯਾ ਕਲਿ ਮੈ ਸਭ ਕਾਲ ਕ੍ਰਿਪਾਨ ਕੇ,
ਭਾਰੀ ਭੁਜਾਨ ਕੋ ਭਾਰੀ ਭਰੋਸੋ। (ਚਰਿਤ੍ਰ 1)
ਜੁਧ ਕਾਜ ਸਭ ਹੀ ਚਲੀ, ਕਾਲ ਕਰੈ ਸੋ ਹੋਇ ॥
(ਚਰਿਤ੍ਰ 128)

ਕਹ ਕਹ ਹਸਾ ਬਚਨ ਸੁਨ ਕਾਲਾ।
ਭਗਤ ਜਾਨ ਕਰਿ ਭਯੋ ਕ੍ਰਿਪਾਲਾ॥100॥ (ਚਰਿਤ੍ਰ 405)

... ... ...

ਜਵਨ ਕਾਲ ਸਭ ਲੋਕ ਸਵਾਰਾ
ਨਮਸਕਾਰ ਹੈ ਤਾਹਿ ਹਮਾਰਾ ॥
(ਕਬਯੋ ਵਾਚ ਬੇਨਤੀ ਚੌਪਈ ਚਰਿਤ੍ਰ 404 ਤੋਂ ਬਾਅਦ)

ਉਪਰੋਕਤ ਸਾਰੀਆਂ ਪੰਕਤੀਆਂ ਵਿਚ 'ਕਾਲ' ਸ਼ਬਦ ਦੀ ਵਰਤੋਂ ਇਕੋ ਅਰਥਾਂ ਵਿਚ ਹੈ। ਸ਼ਬਦ ਚੋਣ ਅਤੇ ਲੈ ਵੀ ਇਹੋ ਦਰਸਾਂਦੀ ਹੈ ਕਿ ਇਹ ਸਾਰੀਆਂ ਕ੍ਰਿਤਾਂ ਇਕੋ ਹੀ ਕਲਮ ਦੀਆਂ ਹਨ। ਅਗੇ 'ਕਾਲ' ਦੇ ਹੀ ਇਕ ਦੂਜੇ ਰੂਪ 'ਅਕਾਲ' ਦੀ ਵਰਤੋਂ ਵੇਖੋ-

ਅਕਾਲ ਪੁਰਖ ਕੀ ਰਛਾ ਹਮਨੈ ॥ (ਅਕਾਲ ਉਸਤਤਿ)

... ... ...

ਔਰ ਸੁ ਕਾਲ ਸਭੈ ਬਸਿ ਕਾਲ ਕੇ,
ਏਕ ਹੀ ਕਾਲ ਅਕਾਲ ਸਦਾ ਹੈ ॥95॥ (ਅਪਨੀ ਕਥਾ)

... ... ...

ਆਦਿ ਅਪਾਰ ਅਲੇਖ ਅਨੰਤ,
ਅਕਾਲ ਅਭੇਖ ਅਲਖ ਅਨਾਸਾ ॥ (ਚੰਡੀ ਚਰਿਤ੍ਰ 1, ਛੰਦ 1)

... ... ...

ਕਦਲੀ ਕੁਰੰਕ ਕਪੂਰ ਗਤਿ
ਬਿਨ ਅਕਾਲ ਦੂਜੋ ਕਵਨ ॥37॥ (ਗਿਆਨ ਪ੍ਰਬੋਧ)

... ... ...

ਸਮਾਨ ਗੁੰਗ ਕੇ ਕਵਿਸ, ਦੇਵ-ਕਾਬਿ ਭਾਖ ਹੈ ॥
ਅਕਾਲ ਕਾਲ ਕੀ ਕ੍ਰਿਪਾ ਬਨਾਇ ਗ੍ਰੰਥ ਰਾਖ ਹੈ।(ਬ੍ਰਹਮਾਵਤਾਰ)
ਆਦਿ ਅਕਾਲ ਅਜੋਨਿ ਬਿਨਾ ਭੈ।... ॥91॥ (ਚਰਿਤ੍ਰ 405)

ਹੁਣ ਇਸੇ ਹੀ ਸ਼ਬਦ 'ਕਾਲ' ਦੀ ਤੀਜੇ ਰੂਪ 'ਮਹਾਂ ਕਾਲ' ਦੀ ਵਰਤੋਂ ਵੇਖੋ:

ਤਾ ਹਮ ਅਧਿਕ ਤਪਸਿਆ ਸਾਧੀ ॥
ਮਹਾਂਕਾਲ ਕਾਲਕਾ ਅਰਾਧੀ ॥ (ਅਪਨੀ ਕਥਾ)

ਮਹਾਂਕਾਲ ਰਖਵਾਰ ਹਮਾਰੋ।੪੩੫। (ਕ੍ਰਿਸ਼ਨਾਵਤਾਰ)
ਬ੍ਰਹਮਾ ਬਿਸਨੁ ਸਭੈ ਡਰਪਾਨੇ ॥
ਮਹਾਂ ਕਾਲ ਕੀ ਸਰਨਿ ਸਿਧਾਨੇ॥੮੯॥ (ਚਰਿਤ੍ਰ 405)

ਇਸੇ ਹੀ ਸ਼ਬਦ ਦੇ ਚੌਥੇ ਰੂਪ ਸਰਬ ਕਾਲ ਦੀ ਵਰਤੋਂ ਵੀ ਲਗਪਗ ਸਾਰੀਆਂ ਰਚਨਾਵਾਂ ਵਿਚ ਹੋਈ ਹੈ। ਵੰਨਗੀ ਮਾਤਰ ਵੇਖੋ:-

ਸਰਬਕਾਲ ਜੀ ਦੀ ਰਛਿਆ ਹਮਨੈ ॥ (ਅਕਾਲ ਉਸਤਤਿ)

... ... ...

ਸਰਬਕਾਲ ਸਭ ਸਾਧੁ ਉਬਾਰੇ ॥
ਦੁਖ ਦੈ ਕੈ ਦੋਖੀ ਸਭ ਮਾਰੇ ॥੧੧॥

... ... ...

ਸਰਬਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਕਾ ਮਾਤ ਹਮਾਰਾ ।੫।

... ... ...

ਸਰਬ ਕਾਲ ਕਰੁਣਾ ਤਬ ਭਰੇ ।
ਸੇਵਕ ਜਾਨਿ ਦਯਾ ਰਸਿ ਢਰੇ । (ਅਪਨੀ ਕਥਾ)
ਭੰਜਨ ਗੜ੍ਹਨ ਸਮਰਥ ਸਦਾ ਪ੍ਰਭ
ਸੋ ਕਿਮ ਜਾਤਿ ਗਿਨਾਯੋ ॥
ਤ ਤੇ ਸਰਬ ਕਾਲ ਕੇ ਅਸਿ ਕੋ
ਘਾਇ ਬਚਾਇ ਨ ਆਯੋ ॥ (ਕਲਿਆਣ)

... ... ...

ਸਕਲ ਕਾਲ ਕਾ ਕੀਆ ਤਮਾਸਾ ॥ (ਬੇਨਤੀ ਚੌਪਈ)

ਇਸੇ ਤਰ੍ਹਾਂ ਅਕਾਲ ਪੁਰਖ ਵਾਚਕ ਇਕ ਇਸਤ੍ਰੀ ਲਿੰਗ ਨਾਮ ਕਾਲਕਾ ਦੀ ਵਰਤੋਂ ਵੇਖੋ:-

ਤਹ ਹਮ ਅਧਿਕ ਤਪਸਿਆ ਸਾਧੀ ॥
ਮਹਾਕਾਲ ਕਾਲਕਾ ਅਰਾਧੀ ॥ (ਬਚਿਤ੍ਰ ਨਾਟਕ)

... ... ...

ਨਮੋ ਕਾਲਕਾ ਰੂਪ ਜੁਆਲਾ ਜਗੰਤੀ ॥

... ... ...

ਨਮੋ ਕਾਲਕਾ ਖੜਗ ਪਾਣੀ ਕ੍ਰਿਪਾਣੀ ॥ (ਚੰਡੀ ਚਰਿਤ੍ਰ-2)

... ... ...

ਅਕਰਖ ਦੇਵ ਕਾਲਿਕਾ ਅਨਿਰਖ ਸਬਦ ਉਚਰੋਂ॥...
(ਬ੍ਰਹਮਾਵਤਾਰ)
ਕਾਲ ਤੁਹੀਂ ਕਾਲੀ ਤੁਹੀਂ, ਤੁਹੀ ਤੇਗ ਅਰ ਤੀਰ ॥
(ਸ਼ਸਤ੍ਰ ਨਾਮ ਮਾਲਾ)
ਤੂ ਹੀ ਜਾਲਪਾ ਕਾਲਕਾ ਕੈ ਬਖਾਨੀ ॥
(ਮੰਗਲਾਚਰਨ ਚਰਿਤ੍ਰ ਪਖਿਆਨ)

ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਾਹਿਤ ਵਿਚ ਹੋਰ ਕਿਸੇ

ਰਚਨਾ ਵਿਚ ਉਪਰੋਕਤ ਸ਼ਬਦਾਂ ਦੀ ਵਰਤੋਂ ਇਨ੍ਹਾਂ ਅਰਥਾਂ ਵਿਚ ਨਹੀਂ ਕੀਤੀ ਹੋਈ ਮਿਲਦੀ। ਨਾ ਕੇਵਲ ਪੰਜਾਬੀ ਸਾਹਿਤ ਜਾਂ ਗੁਰਮਤਿ ਸਾਹਿਤ ਵਿਚ ਹੀ ਸਗੋਂ ਹਿੰਦੀ ਸਾਹਿਤ ਵਿਚ ਵੀ ਇਸ ਤਰ੍ਹਾਂ ਇਨ੍ਹਾਂ ਬਦਾਂ ਦੀ ਵਰਤੋਂ ਨਹੀਂ ਮਿਲਦੀ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਭਗਤੀ ਲਹਿਰ ਦੇ ਭਗਤ ਕਵੀਆਂ ਨੇ ਤੇ ਗੁਰੂ ਸਾਹਿਬਾਨ ਨੇ ਪ੍ਰਚਲਿਤ ਸ਼ਬਦਾਂ ਰਾਮ, ਕ੍ਰਿਸ਼ਨ, ਦਾਮੋਦਰ, ਨਰਾਇਣ ਆਦਿ ਜੋ ਕਿ ਵਿਅਕਤੀ ਵਾਚੀ ਸਨ, ਵਿਚ ਵਾਹਿਗੁਰੂ ਦੇ ਅਰਥ ਪ੍ਰਤਿਪਾਦਨ ਕੀਤੇ ਸਨ, ਇਸੇ ਤਰ੍ਹਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਹਾਂਕਾਲ, ਕਾਲਕਾ, ਭਗਵਤੀ ਆਦਿ ਦੇ ਸ਼ਬਦਾਂ ਵਿਚ ਜੋ ਕਿ ਵਿਅਕਤੀ-ਵਾਦੀ ਤੇ ਦੇਵੀ-ਦੇਵਤਾ ਵਾਦੀ ਸਨ, ਵਾਹਿਗੁਰੂ ਦੇ ਅਰਥ ਦਰਸਾਏ ਸਨ। ਇਸ ਤੋਂ ਬਿਨਾ ਅਸਿਕੇਤ, ਖੜਗ, ਸਰਬ ਕਾਲ, ਸਰਬ ਲੋਹ ਆਦਿ ਸ਼ਬਦਾਂ ਵਿਚ ਵਾਹਿਗੁਰੂ ਦੇ ਅਰਥ ਲੁਪਤ ਹਨ ਤੇ ਇਹ ਸ਼ਬਦ ਹੋਰ ਕਿਸੇ ਵੀ ਕਵੀ ਭਾਵੇਂ ਉਹ ਗੁਰੂ ਸਾਹਿਬ ਦੇ ਦਰਬਾਰੀ ਕਵੀਆਂ ਵਿਚੋਂ ਸਨ ਜਾਂ ਬਾਕੀ ਸਮਕਾਲੀ ਕਵੀਆਂ ਵਿਚੋਂ ਸੀ। ਇਹ ਗਲ ਵੇਖੀ ਜਾ ਸਕਦੀ ਹੈ ਕਿ ਜਿਵੇਂ ਵੈਸ਼ਨਵ ਮਤ ਦੇ ਭਗਤੀ ਭਾਵ ਦਾ ਕਾਵਿ ਕਾਫ਼ੀ ਮਾਤਰਾ ਵਿਚ ਰਚਿਆ ਗਿਆ ਸੀ ਉਥੇ ਸ਼ੈਵ ਜਾਂ ਤਾਂਤ੍ਰਿਕ ਮਤ ਦਾ ਸਾਹਿਤ ਨਹੀਂ ਸੀ ਰਚਿਆ ਗਿਆ। ਹਾਂ, ਕਿਤੇ ਕਿਤੇ ਕਿਸੇ ਕਵੀ ਨੇ ਦੇਵੀ ਉਸਤਤਿ ਜਰੂਰ ਲਿਖੀ ਹੈ।

ਸੋ, ਸਹਿਜੇ ਹੀ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ ਕਿ ਅਜਿਹੀ ਸ਼ਬਦਾਵਲੀ ਕਿਉਂਕਿ "ਅਕਾਲ ਉਸਤਤਿ" ਵਰਗੀਆਂ ਪ੍ਰਮਾਣੀਕ ਬਾਣੀਆਂ ਵਿਚ ਵੀ ਵਰਤੀ ਗਈ ਹੈ, ਨਿਸਚੇ ਹੀ ਇਸ ਸ਼ਬਦਾਵਲੀ ਨਾਲ ਭਰਪੂਰ ਬਾਣੀ ਜੋ ਸ੍ਰੀ ਦਸਮ ਗ੍ਰੰਥ ਵਿਚ ਹੈ, ਉਹ ਦਸਮੇਸ਼ ਕ੍ਰਿਤ ਹੀ ਹੈ।

ਫਿਰ ਕੇਵਲ ਸ਼ਬਦਾਵਲੀ ਦੇ ਮੇਲ ਤਕ ਹੀ ਸੀਮਤ ਨਹੀਂ। ਹਰ ਕਵੀ ਤੇ ਲੇਖਕ ਦੇ ਮੂੰਹ ਤੇ ਕੁਝ ਮੁਹਾਵਰੇ ਚੜ੍ਹੇ ਹੋਏ ਹੁੰਦੇ ਹਨ ਜਿਨ੍ਹਾਂ ਦੀ ਵਰਤੋਂ ਉਹ ਜਾਣੇ ਜਾਂ ਅਨਜਾਣੇ ਮਲਕੜੇ ਹੀ ਕਰਦਾ ਹੈ। ਇਹ ਮੁਹਾਵਰੇ ਜਾਂ ਵਾਕ ਅੰਸ਼ ਪੜ੍ਹਨ ਨਾਲ ਹੀ ਸੂਝਵਾਨ ਤੇ ਚੇਤੰਨ ਪਾਠਕ ਜਾਣ ਜਾਂਦੇ ਹਨ ਕਿ ਇਹ ਕਵਿਤਾ ਕਿਸ ਕਵੀ ਦੀ ਹੈ। ਇਸ ਤਰ੍ਹਾਂ ਸ੍ਰੀ ਦਸਮ ਗ੍ਰੰਥ ਦੀਆਂ ਰਚਨਾਵਾਂ ਵਿਚ ਵੀ ਅਜਿਹੇ ਵਾਕ ਅੰਸ਼ ਸਾਂਝੇ ਹਨ ਜੋ ਕਿ ਇਹ ਦਰਸਾਉਂਦੇ ਹਨ ਕਿ ਚਰਿਤ੍ਰ ਵੀ ਉਸੇ ਕਲਮ ਦੀ ਰਚਨਾ ਹਨ ਜਿਸ ਕਲਮ

ਦੀਆਂ ਅਕਾਲ ਉਸਤਤਿ ਤੇ ਬਾਕੀ ਰਚਨਾਵਾਂ। ਮਿਸਾਲ ਵਜੋਂ:-

ਬਿਧਨਾ ਜੋਊ ਲੇਖ ਲਿਖਿਓ ਸੋਈ ਹ੍ਵੈ ਹੈਂ॥1953॥

(ਕ੍ਰਿਸ਼ਨ ਕਥਾ)

ਜੋ ਬਿਧਨਾ ਮਸਤਕ ਲਿਖਾ ਅੰਤਿ ਤੈਸਿਯੈ ਹੋਇ॥44॥

(ਚਰਿਤ੍ਰ 245)

ਫਿਰ : ਮਨੋ ਫਾਂਧ ਫਾਂਧੇ ਮ੍ਰਿਗੀ-ਰਾਜ ਜੈਸੇ॥3॥(ਮਹਾਂ ਮੋਹਨੀ ਅਵਤਾਰ)
ਮਨੋ ਫਾਂਧ ਫਾਂਧੇ ਮ੍ਰਿਗੀ-ਰਾਜ ਜੈਸੇ ॥37॥ (ਚਰਿਤ੍ਰ 245)

... ... ...

ਫਿਰ : ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ ॥
ਗਰੀਬ ਨਿਵਾਜ ਨ ਦੂਸਰ ਤੋ ਸੋ ॥92॥ (ਬਚਿਤ੍ਰ ਨਾਟਕ)

... ... ...

ਦੀਨਨ ਕੇ ਜਗ ਪਾਲਬੇ ਕਾਜ,
ਗਰੀਬ ਨਿਵਾਜ ਨ ਦੂਸਰ ਕੋਊ ॥2410॥ (ਕ੍ਰਿਸ਼ਨ ਕਥਾ)

... ... ...

ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ,
ਗਰੀਬ ਨਿਵਾਜ ਨ ਦੂਸਰ ਤੋ ਸੋ ॥47॥ (ਚਰਿਤ੍ਰ 1)

... ... ...

ਫਿਰ : ਕਨਕ ਅਵਟਿ ਸਾਚੇ ਜਨੁ ਢਾਰਾ॥122॥

(ਉਪ ਅਵਤਾਰ ਬ੍ਰਹਮ ਬਯਾਸ)

... ... ...

ਫਿਰ : ਅਪਨਾ ਜਾਨ ਕਰੋ ਰਖਵਾਰ,
ਬਾਂਹ ਗਹੇ ਕੀ ਲਾਜ ਬਿਚਾਰ ॥435॥ (ਕ੍ਰਿਸ਼ਨ ਕਲਾ)

... ... ...

ਗੁਨ ਅਵਗੁਨ ਗੁਰ ਕਛੁ ਨ ਨਿਹਾਰਹੁ,
ਬਾਂਹ ਗਹੇ ਕੀ ਲਾਜ ਵਿਚਾਰਹੁ ॥53॥ (ਚਰਿਤ੍ਰ 405)

... ... ...

ਫਿਰ : ਅਪਨਾ ਜਾਨਿ ਕਰੋ ਪ੍ਰਤਿਪਾਰਾ,
ਤੁਮ ਸਾਹਿਬ ਮੈਂ ਕਿੰਕਰ ਤ੍ਰਾਰਾ ॥439॥ (ਕ੍ਰਿਸ਼ਨ ਕਥਾ)

... ... ...

ਸਤਿ ਕਾਲ ਮੈ ਦਾਸ ਤਿਹਾਰੀ,
ਅਪਨੀ ਜਾਨ ਕਰੋ ਪ੍ਰਤਿਪਾਰੀ ॥531॥ (ਚਰਿਤ੍ਰ 405)

ਫਿਰ : ਤੂੰ ਸੁ ਕੁਮਾਰਿ ਰਚੀ ਕਰਤਾਰ,
ਬਿਚਾਰ ਚਲੇ ਤੁਹਿ ਕਉਂ ਬਨ ਐ ਹੈ॥248॥ (ਰਾਮ ਕਥਾ)

... ... ...

ਤੂੰ ਸੁ ਕੁਮਾਰਿ ਕਰੀ ਕਰਤਾਰਿ,
ਸੁ ਹਾਰਿ ਪਰੇ ਤੁਹਿ ਕਉਨ ਉਠੈ ਹੈ । (ਚਰਿਤ੍ਰ 81)

ਇਹ ਕੇਵਲ ਵੰਨਗੀ ਮਾਤਰ ਹਨ ਨਹੀਂ ਤਾਂ ਸਾਰੇ ਸ੍ਰੀ ਦਸਮ ਗ੍ਰੰਥ ਵਿਚ ਅਜਿਹੀਆਂ ਅਣਗਿਣਤ ਮੁਹਾਵਰੇ ਤੇ ਪੰਕਤੀਆਂ ਹਨ ਜੋ ਕਿ ਸਾਰੀਆਂ ਰਚਨਾਵਾਂ ਵਿਚ ਮਾਮੂਲੀ ਅਦਲਾ ਬਦਲੀ ਨਾਲ ਹਨ। ਜਿਨ੍ਹਾਂ ਤੋਂ ਸਾਬਤ ਹੁੰਦਾ ਹੈ ਕਿ ਸਾਰਾ ਗ੍ਰੰਥ ਸਮੇਤ ਚਰਿਤ੍ਰਾਂ ਦੇ ਇਕੋ ਕਲਮ ਦੀ ਰਚਨਾ ਹੈ।

ਫਿਰ ਜਿਥੇ ਚਰਿਤ੍ਰਾਂ ਵਿਚ ਇਸਤਰੀ ਤੇ ਪੁਰਖਾਂ ਦੇ ਕਾਰਨਾਮਿਆਂ ਦਾ ਵਰਨਣ ਹੈ, ਉਥੇ ਸਾਹਿਬਾਂ ਨੇ ਆਪਣੇ ਪ੍ਰਿਯ ਵਿਸ਼ੇ 'ਯੁਧ' ਨੂੰ ਵੀ ਵਿਸ਼ੇਸ਼ ਥਾਂ ਦਿਤੀ ਹੈ। ਚਰਿਤ੍ਰਾਂ ਵਿਚ ਯੁਧ ਦਾ ਵਰਨਣ ਬਿਲਕੁਲ ਉਸੇ ਪ੍ਰਕਾਰ ਹੈ ਜਿਸ ਤਰ੍ਹਾਂ ਬਾਕੀ ਰਚਨਾਵਾਂ ਵਿਚ। ਮਿਸਾਲ ਵਜੋਂ ਚਰਿਤ੍ਰ ਨੰਬਰ 91 ਅਤੇ 96 ਵਿਚ ਯੁਧ ਦਾ ਵਰਨਣ ਵੇਖੋ। ਇਹ ਕੇਵਲ ਵੰਨਗੀ ਮਾਤਰ ਹਨ ਹੋਰ ਬਹੁਤ ਸਾਰੇ ਚਰਿਤ੍ਰਾਂ ਵਿਚ ਜੰਗ ਦਾ ਸ੍ਰੇਸ਼ਟ ਵਰਨਣ ਮਨ ਵਿਚ ਸ਼ੰਕਾ ਰਹਿਣ ਦੀ ਬਜਾਏ ਇਹ ਦ੍ਰਿੜ੍ਹ ਹੋ ਜਾਂਦਾ ਹੈ ਕਿ ਇਹ ਰਚਨਾ ਕਿਸੇ ਮਹਾਂ ਯੋਧੇ ਦੀ ਹੈ ਅਤੇ ਉਹ ਗੁਰੂ ਗੋਬਿੰਦ ਸਿੰਘ ਜੀ ਹੀ ਹੋ ਸਕਦੇ ਹਨ।

ਇਸ ਤੋਂ ਅਗਲੀ ਗਵਾਹੀ ਚਰਿਤ੍ਰ 21 ਵਿਚ ਹੈ ਜਿਸ ਦੇ ਨਾਇਕ ਸਾਹਿਬ ਆਪ ਹਨ। 'ਅਨੂਪ ਕੁਅਰਿ' ਦੇ ਬਹੁਤ ਜੋਰ ਦੇਣ ਤੇ ਵੀ ਨਾਇਕ ਉਸ ਨਾਲ ਭੋਗ ਕਰਨ ਨੂੰ ਤਿਆਰ ਨਹੀਂ ਹੁੰਦਾ ਅਰ ਉਸ ਨੂੰ ਉਤਰ ਦਿੰਦਾ ਹੈ:-

...ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ ॥
ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ ॥
ਸਿਖ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ ॥
ਹੋ ਕਹੁ ਸੁੰਦਰਿ ਤਿਹ ਸਾਥ ਗਵਨ ਕੈਸੇ ਕਰ ਕਰਿਯੈ ॥

ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਤੋਂ ਬਿਨਾਂ ਹੋਰ ਕੌਣ ਲਿਖ ਸਕਦਾ ਹੈ? ਅਜਿਹੇ ਬਚਨ ਪਵਿਤਰ ਆਤਮਾ ਤੋਂ ਬਿਨਾ ਕੋਈ ਨਹੀਂ ਕਹਿ ਸਕਦਾ। ਉਪਰੋਕਤ ਸਾਰੀਆਂ ਦਲੀਲਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਚਰਿਤ੍ਰਾਂ ਦੇ ਕਰਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ ਜਿਨ੍ਹਾਂ ਨੇ ਇਕ ਵਿਸ਼ੇਸ਼ ਉਦੇਸ਼ ਸਾਹਮਣੇ ਰਖ ਕੇ ਇਨ੍ਹਾਂ ਚਰਿਤ੍ਰਾਂ ਦੀ ਰਚਨਾ ਕੀਤੀ।

**ਉਦੇਸ਼**

ਇਸ ਤੋਂ ਪਹਿਲਾਂ ਕਿ ਅਸੀਂ ਗਿਆਨੀ ਭਾਗ ਸਿੰਘ ਜੀ ਦੀਆਂ ਦਲੀਲਾਂ ਦਾ ਉਤਰ ਦੇਈਏ, ਇਹ ਵੇਖਣਾ ਜ਼ਰੂਰੀ ਹੈ ਕਿ ਚਰਿਤ੍ਰਾਂ

ਦੇ ਰਚਣ ਦਾ ਮਨੋਰਥ ਕੀ ਸੀ। ਮੋਟੇ ਤੌਰ ਤੇ ਆਪਣੇ ਸਿਖਾਂ ਨੂੰ ਇਸਤਰੀਆਂ ਦੇ ਛਲਾਂ ਤੋਂ ਬਚਾਉਣਾ ਹੀ ਉਦੇਸ਼ ਹੈ। ਪਰ ਇਨ੍ਹਾਂ ਪੰਗਤੀਆਂ ਦੇ ਲੇਖਕ ਨੂੰ ਚਰਿਤ੍ਰ ਨੰਬਰ 49 ਪੜਦੇ ਹੋਏ ਮਹਿਸੂਸ ਹੋਇਆ ਕਿ ਸ਼ਾਇਦ ਇਸੇ ਘਟਨਾ ਨੂੰ ਵੇਖ ਕੇ ਹੀ ਸਾਹਿਬਾਂ ਨੇ ਆਪਣੇ ਸਿਖਾਂ ਦੇ ਕਲਿਆਣ ਹਿਤ ਇਹ ਰਚਨਾ ਰਚੀ ਹੋਵੇ।

ਚਰਿਤ੍ਰ ਨੰਬਰ 49 ਵਿਚ ਇਕ ਵਿਭਚਾਰਨ ਇਸਤਰੀ ਆਪਣੇ ਗੁਰਸਿਖ ਪਤੀ ਨੂੰ ਵਡਿਆ ਕੇ ਆਪਣੇ ਯਾਰਾਂ ਨਾਲ ਭੋਗ ਕਰਦੀ ਹੈ ਤੇ ਉਸ ਦਾ ਪਤੀ ਸਦਾ ਬਾਣੀ ਹੀ ਪੜ੍ਹਦਾ ਰਹਿੰਦਾ ਹੈ। ਤੇ ਇਸਤਰੀ ਤੋਂ ਆਪਣੀ ਵਡਿਆਈ ਸੁਣ ਕੇ ਫੂਲਦਾ ਰਹਿੰਦਾ ਹੈ। ਚਰਿਤ੍ਰ ਦਾ ਵਿਸਥਾਰ ਬਹੁਤ ਘਟ ਹੈ ਤੇ ਕੋਈ ਨਤੀਜਾ ਨਹੀਂ ਕਢਿਆ ਕਿ ਅੰਤ ਕੀ ਹੋਇਆ। ਸ਼ਾਇਦ ਚਰਿਤ੍ਰ ਲਿਖਣ ਵੇਲੇ ਤਕ ਉਹ ਹਾਲਾਤ ਇਸੇ ਤਰ੍ਹਾਂ ਚਲ ਰਹੇ ਸਨ।

ਅਸਲ ਵਿਚ ਹਜ਼ੂਰ ਦਾ ਮਨੋਰਥ ਸਿਖਾਂ ਨੂੰ ਕੇਵਲ 'ਸਾਧ' ਹੀ ਨਹੀਂ, ਪੂਰਨ ਮਨੁੱਖ ਬਣਾਉਣਾ ਸੀ। ਇਸ ਕਰਕੇ ਉਹ ਨਹੀਂ ਸਨ ਚਾਹੁੰਦੇ ਕਿ ਕੋਈ ਸਿਖ ਕੇਵਲ ਬਾਣੀ ਪੜ੍ਹਨ ਵਿਚ ਮਸਤ ਰਹੇ ਤੇ ਘਰ ਬਾਹਰ ਵਲ ਵੇਖੇ ਹੀ ਨਾ ਕਿ ਕੀ ਹੋ ਰਿਹਾ ਹੈ। ਜਿਥੇ ਸਿਖ ਬਾਣੀ ਪੜ੍ਹੇ ਨਾਮ ਸਿਮਰਨ ਕਰੇ ਉਥੇ ਦੁਨਿਆਵੀ ਤੌਰ ਤੇ ਵੀ ਚੇਤੰਨ ਹੋਵੇ ਤੇ ਇਸਤਰੀ ਦੇ ਵਲਾਂ ਛਲਾਂ ਨੂੰ ਜਾਣ ਕੇ ਆਪਣਾ ਘਰ ਵੀ ਸੰਭਾਲੇ ਅਤੇ ਆਪ ਵੀ ਬਚੇ। ਇਹੋ ਕਾਰਣ ਹੈ ਕਿ ਲਗ ਪਗ ਹਰ ਚਰਿਤ੍ਰ ਵਿਚ ਇਕ ਨਵੇਂ ਢੰਗ ਦਾ ਵਰਨਣ ਹੈ ਜਿਸ ਰਾਹੀਂ ਇਸਤ੍ਰੀ ਪਤੀ ਜਾਂ ਮਾਤਾ ਪਿਤਾ ਨੂੰ ਧੋਖਾ ਦਿੰਦੀ ਹੈ। ਜਿਹੜਾ ਗੁਰਸਿਖ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹ ਲਵੇ ਉਹ ਛੇਤੀ ਕਰਕੇ ਕਿਸੇ ਤ੍ਰਿਯ ਚਰਿਤ੍ਰ ਦਾ ਸ਼ਿਕਾਰ ਨਹੀਂ ਹੋ ਸਕਦਾ ਤੇ ਇਹੋ ਗੁਰੂ ਸਾਹਿਬ ਦਾ ਉਦੇਸ਼ ਹੈ।

ਹੁਣ ਅਸੀਂ ਗਿਆਨੀ ਭਾਗ ਸਿੰਘ ਜੀ ਦੀ ਆਪਣੀ, ਪੁਸਤਕ ਦਸਮ ਗ੍ਰੰਥ ਨਿਰਣੈ' ਵਿਚ ਕੀਤੇ ਉਟੰਕਣਾਂ ਦੀ ਗਲ ਕਰਦੇ ਹਾਂ। ਗਿਆਨੀ ਜੀ ਨੇ ਮੋਟੇ ਤੌਰ ਤੇ ਹੇਠ ਲਿਖੇ ਉਟੰਕਣ ਕੀਤੇ ਹਨ।

1) ਉਪਰੋਕਤ ਚਰਿਤ੍ਰ ਇਤਨੇ ਅਸ਼ਲੀਲ (ਲਜਿਆ ਹੀਨ) ਬਲਕਿ ਇਹੋ ਜਿਹੇ ਵਿਭਚਾਰਕ ਟੋਟਕੇ ਹਨ ਜਿਨ੍ਹਾਂ ਸਬੰਧੀ ਅਵਿਸਥਾਰ ਜਾਣਕਾਰੀ ਦੇਣੀ ਤਾਂ ਕਿਤੇ ਰਹੀ ਸੰਕੋਚਵੀਆਂ ਟੂਕਾਂ ਦੇਣ ਤੋਂ ਵੀ ਸ਼ਰਮ ਆਉਂਦੀ ਹੈ।

ਸਮਾਧਾਨ

ਕੇਵਲ ਗਿਆਨੀ ਜੀ ਹੀ ਨਹੀਂ ਸਗੋਂ ਹੋਰ ਬਹੁਤ ਸਾਰੇ ਸਜਣਾਂ

ਨੇ ਵੀ ਇਨ੍ਹਾਂ ਚਰਿਤ੍ਰਾਂ ਤੇ ਅਸ਼ਲੀਲ ਹੋਣ ਦਾ ਦੋਸ਼ ਲਾਇਆ ਹੈ। ਇਥੋਂ ਤਕ ਕਿ ਜਿਹੜੇ ਵਿਦਵਾਨ 'ਅਵਤਾਰਾਂ ਦੀ ਕਥਾ' ਅਤੇ 'ਚੰਡੀ ਚਰਿਤ੍ਰ' ਆਦਿ ਰਚਨਾਵਾਂ ਵੀ ਗੁਰੂ ਕ੍ਰਿਤ ਮੰਨਦੇ ਹਨ, ਉਹ ਵੀ ਇਨ੍ਹਾਂ ਚਰਿਤ੍ਰਾਂ ਨੂੰ ਗੁਰੂ ਕ੍ਰਿਤ ਮੰਨਣ ਤੋਂ ਸੰਕੋਚ ਕਰਦੇ ਹਨ, ਇਸ ਲਈ ਇਸ ਵਿਸ਼ੇ ਤੇ ਥੋੜਾ ਵਿਸਥਾਰ ਪੂਰਕ ਵਿਚਾਰ ਕਰਨੀ ਯੋਗ ਹੈ।

ਰੂੜ ਅਰਥਾਂ ਵਿਚ ਅਸ਼ਲੀਲ ਦਾ ਸਬੰਧ ਕਾਮ ਨਾਲ ਹੈ ਤੇ ਹਰ ਸਥਾਨ ਤੇ ਸਮੇਂ ਵਿਚ ਇਸ ਦੇ ਮਾਪਦੰਡ ਵਖੋ ਵਖਰੇ ਰਹੇ ਹਨ। ਫਿਰ ਵੀ ਮੋਟੇ ਤੌਰ ਤੇ ਇਕ ਮਾਪ ਦੰਡ ਹਰ ਥਾਂ ਤੇ ਅਤੇ ਹਰ ਸਮੇਂ ਲਾਗੂ ਹੁੰਦਾ ਰਿਹਾ ਹੈ ਅਤੇ ਉਹ ਹੈ 'ਕਾਮ-ਵਾਸ਼ਨਾ' ਉਭਾਰਨ ਹਿਤ ਕੀਤੀਆਂ ਚੇਸ਼ਟਾਵਾਂ। ਅਸ਼ਲੀਲਤਾ ਦਾ ਸਬੰਧ ਨਾ ਨੰਗੇਜ ਨਾਲ ਹੈ ਤੇ ਨਾ ਹੀ ਸ਼ਬਦਾਂ ਨਾਲ ਸਗੋਂ ਇਸ ਦਾ ਸਬੰਧ ਭਾਵਨਾਵਾਂ ਨਾਲ ਹੈ। ਇਹੋ ਕਾਰਣ ਹੈ ਕਿ ਪੁਰਾਣੇ ਗ੍ਰੰਥਕਾਰਾਂ ਨੇ 4 ਪ੍ਰਕਾਰ ਦੇ ਭੋਗ ਮੰਨੇ ਹਨ ਜਿਨ੍ਹਾਂ ਵਿਚ ਦ੍ਰਿਸ਼ਟੀ ਭੋਗ ਅਤੇ ਮਾਨਸਿਕ ਭੋਗ ਵੀ ਹਨ। ਕਈ ਵਾਰ ਅਜਿਹੀਆਂ ਅਵਸਥਾਵਾਂ ਹੁੰਦੀਆਂ ਹਨ ਜਿਨ੍ਹਾਂ ਵਿਚ ਨੰਗੇਜ ਹੁੰਦਾ ਹੈ ਪਰ ਉਹ ਅਸ਼ਲੀਲ ਨਹੀਂ ਹੁੰਦੀਆਂ ਅਤੇ ਕਈ ਵਾਰ ਇਸ ਤੋਂ ਉਲਟ ਵੀ ਹੁੰਦਾ ਹੈ। ਮਿਸਾਲ ਵਜੋਂ ਭੀਲ ਜਾਂ ਕਈ ਹੋਰ ਜੰਗਲੀ ਜਾਤੀਆਂ ਦੀ ਇਸਤ੍ਰੀਆਂ ਕੇਵਲ ਇਕੋ ਧੋਤੀ ਪਹਿਨਦੀਆਂ ਹਨ ਅਤੇ ਕਮਰ ਤੋਂ ਉਪਰ ਨੰਗੀਆਂ ਰਹਿੰਦੀਆਂ ਹਨ, ਪਰ ਉਹ ਅਸ਼ਲੀਲ ਨਹੀਂ ਗਿਣੀਆਂ ਜਾਂਦੀਆਂ ਜਦੋਂ ਕਿ ਸ਼ਹਿਰ ਵਿੱਚ ਇਕ ਆਧੁਨਿਕ ਇਸਤ੍ਰੀ ਜੇ ਟਾਈਟ ਕਪੜੇ ਪਾਂਦੀ ਜਿਸ ਨਾਲ ਉਸ ਦਾ ਅੰਗ ਅੰਗ ਉਭਰ ਕੇ ਦਿਸਦਾ ਹੈ ਤਾਂ ਉਹ ਲਿਬਾਸ ਅਸ਼ਲੀਲ ਜਿਹਾ ਲਗਦਾ ਹੈ।

ਫਿਰ, ਜਿਵੇਂ ਉਪਰ ਕਿਹਾ ਗਿਆ ਹੈ ਅਸ਼ਲੀਲਤਾ ਦਾ ਸਬੰਧ ਮਨੁੱਖੀ ਭਾਵਨਾਵਾਂ ਨਾਲ ਹੈ, ਨੰਗੇਜ ਨਾਲ ਨਹੀਂ। ਮਿਸਾਲ ਵਜੋਂ ਮਨੁੱਖ ਤੇ ਵਿਸ਼ੇਸ਼ ਕਰਕੇ ਇਸਤਰੀ ਦੇ ਅੰਗਾਂ ਦਾ ਖੁਲ੍ਹਾ ਵਰਨਣ ਡਾਕਟਰੀ ਕਿਤਾਬਾਂ ਵਿਚ ਵੀ ਹੈ ਅਤੇ ਕੁਝ ਕੁ ਸਾਹਿਤ ਵਿਚ ਵੀ। ਪਰ ਭਾਵਨਾਵਾਂ ਦੇ ਅਨੁਸਾਰ ਡਾਕਟਰੀ ਪੇਸ਼ੇ ਵਿਚ ਇਹ ਅਸ਼ਲੀਲ ਨਹੀਂ ਹੈ ਪਰ ਸਾਹਿਤ ਵਿਚ ਕਿਸੇ ਕਿਸੇ ਥਾਂ ਤੇ ਜ਼ਰੂਰ ਅਸ਼ਲੀਲ ਹੈ। ਫਿਰ ਜੇ ਇਕ ਭਰ ਮੁਟਿਆਰ ਬੱਸ ਗਡੀ ਜਾਂ ਹੋਰ ਕਿਸੇ ਪਬਲਿਕ ਥਾਂ ਤੇ ਬੈਠ ਕੇ ਸ਼ਰੇਆਮ ਆਪਣੇ ਬਚੇ ਨੂੰ ਦੁੱਧ ਪਿਲਾਉਣਾ ਸ਼ੁਰੂ ਕਰਦੀ ਹੈ ਤਾਂ ਇਹ ਕਿਸੇ ਤਰ੍ਹਾਂ ਵੀ ਅਸਲੀਲ

ਨਹੀਂ ਪਰ ਜਦੋਂ ਘਰ ਵਿਚ ਨਿਵੇਕਲੀ ਥਾਂ ਤੇ ਬੈਠੀ ਦੁੱਧ ਪਿਲਾ ਰਹੀ ਮਾਂ ਦਾ ਵਰਨਣ ਹਿੰਦੀ ਦਾ ਮਹਾਂ ਕਵੀ ਕੇਸ਼ਵ ਕਰਦਾ ਹੈ ਤਾਂ ਉਹ ਅਸ਼ਲੀਲ ਹੈ ਕਿਉਂਕਿ ਕਵੀ ਉਸ ਦੀ ਮਮਤਾ ਦੇ ਵਰਨਣ ਦੇ ਨਾਲ ਨਾਲ ਪਤੀ ਵਲ ਕਾਮਕ ਰੁਚੀਆਂ ਦਾ ਵਰਨਣ ਵੀ ਕਰਦਾ ਹੈ। ਉਹ ਇਥੋਂ ਤੱਕ ਵਰਨਣ ਕਰਦਾ ਹੈ ਕਿ ਇਕ ਥਣ ਵਿਚੋਂ ਬਚਾ ਦੁੱਧ ਪੀ ਰਿਹਾ ਹੈ ਤਾਂ ਮਾਂ ਦੇ ਦਿਲ ਵਿਚ ਮਮਤਾ ਹੈ ਪਰ ਦੂਜੇ ਥਣ ਨੂੰ ਪਤੀ ਚੂਸ ਰਿਹਾ ਹੈ ਤੇ ਇਸਤ੍ਰੀ ਵਿਚ ਕਾਮ ਜਾਗ੍ਰਤ ਹੋ ਰਿਹਾ ਹੈ। ਇਸੇ ਤਰ੍ਹਾਂ ਭੈਣ ਕਿਤਨੀ ਸੁੰਦਰ ਹੋਵੇ ਤੇ ਹਾਰ ਸ਼ਿੰਗਾਰ ਸਹਿਤ ਹੋਵੇ ਤਾਂ ਸਾਧਾਰਨ ਮਨੁੱਖ ਵਿਚ ਕਾਮ-ਵਾਸ਼ਨਾ ਨਹੀਂ ਜਾਗਦੀ ਪਰ ਜੇ ਪਰਾਈ ਇਸਤਰੀ ਇਤਨੀ ਸੁੰਦਰ ਹੋਵੇ ਤਾਂ ਝਟ ਕਾਮ-ਜਾਗ੍ਰਤ ਹੋ ਜਾਂਦਾ ਹੈ।

ਸਾਡੀ ਪੁਰਾਤਨ ਫਿਲਾਸਫ਼ੀ ਤੇ ਸੰਸਕ੍ਰਿਤੀ ਵਿਚ ਕਾਮ ਨੂੰ ਅਛੂਤ ਨਹੀਂ ਸੀ ਸਮਝਿਆ ਜਾਂਦਾ। ਜੀਵਨ ਦੀਆਂ 4 ਮੁਖ ਲੋੜਾਂ ਭਾਵ ਕਾਮ, ਅਰਥ, ਧਰਮ ਅਤੇ ਮੁਕਤੀ ਵਿਚੋਂ ਕਾਮ ਨੂੰ ਪਹਿਲਾਂ ਸਥਾਨ ਪ੍ਰਾਪਤ ਸੀ ਕਿਉਂਕਿ ਇਸ ਤੋਂ ਹੀ ਸੰਸਾਰ ਦੀ ਉਤਪਤੀ ਹੈ। ਦੁਨੀਆ ਭਰ ਵਿਚੋਂ ਸਭ ਤੋਂ ਪ੍ਰਸਿਧ ਕਾਮ-ਸ਼ਾਸਤਰ ਜਿਸ ਦਾ ਨਾਂ ਕਾਮ-ਸੂਤਰ ਹੈ, ਲਿਖਣ ਵਾਲੇ ਵਾਤਸਾਇਣ ਨੂੰ ਇਥੇ ਮਹਾਂ ਰਿਸ਼ੀ ਦੀ ਪਦਵੀ ਦਿਤੀ ਗਈ। ਧਰਮ ਸਥਾਨਾਂ ਤੇ ਮਨੁੱਖੀ (ਪੁਰਖ ਅਤੇ ਇਸਤ੍ਰੀਆਂ ਦੇ) ਸਰੀਰਾਂ ਦੇ ਅੰਗ ਸੁੰਦਰਤਾ ਅਤੇ ਸੁਰੁਚੀ ਨਾਲ ਘੜ ਕੇ ਲਗਾਏ ਗਏ। ਅਜੰਤਾ, ਅਲੋਰਾ ਦੀਆਂ ਗੁਫਾਵਾਂ ਇਸ ਦਾ ਜੀਂਦਾ ਜਾਗਦਾ ਉਦਾਹਰਣ ਹਨ। ਜਗਨ ਨਾਥ ਪੁਰੀ ਦੇ ਵਡੇ ਮੰਦਰ ਦੇ ਧੁਰ ਉਪਰ ਰਤੀ-ਕ੍ਰਿਆ ਦੀ ਬਹੁਤ ਵਡੀ ਮੂਰਤੀ ਲਗੀ ਹੋਈ ਹੈ। ਸੂਝਵਾਨ ਦਰਸ਼ਕਾਂ, ਜਿਨ੍ਹਾਂ ਵਿਚ ਦੇਸ਼ੀ ਤੇ ਬਿਦੇਸ਼ੀ ਦੋਨੋਂ ਸ਼ਾਮਲ ਹਨ, ਦੀ ਇਕੋ ਰਾਇ ਹੈ ਕਿ ਇਨ੍ਹਾਂ ਮੂਰਤੀਆਂ ਨੂੰ ਦੇਖ ਕੇ ਮਨ ਵਿਚ ਚੰਚਲਤਾ ਪੈਦਾ ਨਹੀਂ ਹੁੰਦੀ ਸਗੋਂ ਮਨੁੱਖੀ ਦੇਹ-ਸੁਹੱਪਣ ਅਤੇ ਕਲਾ ਪ੍ਰਤੀ ਸ਼ਰਧਾ ਪੈਦਾ ਹੁੰਦੀ ਹੈ। ਇਥੋਂ ਤਕ ਕਿ ਸਰਕਾਰ ਨੇ ਵੀ ਜਿਥੇ ਬਾਕੀ ਅਸ਼ਲੀਲ ਸਾਹਿਤ ਤੇ ਪਾਬੰਦੀ ਲਾਈ ਹੋਈ ਹੈ, ਉਥੇ ਅਲੋਰਾ ਅਜੰਤਾ ਦੇ ਦੇਖਣ ਉਪਰ ਨਾ ਕੇਵਲ ਪਾਬੰਦੀ ਨਹੀਂ ਲਗਾਈ ਸਗੋਂ ਉਹ ਇਨ੍ਹਾਂ ਨੂੰ ਭਾਰਤੀ ਆਰਟ ਦਾ ਇਕ ਸੁੰਦਰ ਨਮੂਨਾ ਸਮਝ ਕੇ ਲੋਕਾਂ ਨੂੰ ਦੇਖਣ ਲਈ ਉਤਸ਼ਾਹਿਤ ਕਰਦੀ ਹੈ ਅਤੇ ਇਨ੍ਹਾਂ ਸਥਾਨਾਂ ਦੀਆਂ ਤਸਵੀਰਾਂ ਪ੍ਰਕਾਸ਼ਿਤ ਕਰਨ ਲਈ ਵੀ ਕੋਈ

ਪਾਬੰਦੀ ਨਹੀਂ।

ਫਿਰ ਕੇਵਲ ਭਾਰਤ ਵਿਚ ਹੀ ਇਹ ਗਲ ਨਹੀਂ ਸਗੋਂ ਲਗ ਭਗ ਸੰਸਾਰ ਦੇ ਹਰ ਇਕ ਦੇਸ਼ ਵਿਚ, ਜਿਥੇ ਜਿਥੇ ਵੀ ਸਭਿਅਤਾ ਜਲਦੀ ਉਨਤ ਹੋ ਗਈ ਸੀ, ਇਸ ਤਰ੍ਹਾਂ ਦੀ ਕਲਾ ਵਾਲਾ ਸਾਹਿਤ ਉਪਲਬਧ ਹੈ ਜੋ ਕਲਾਸੀਕਲ ਸਾਹਿਤ ਵਿਚ ਗਿਣਿਆ ਜਾਂਦਾ ਹੈ। ਇਥੋਂ ਤਕ ਕਿ ਗੁਰਬਾਣੀ ਵਿਚ ਵੀ ਇਸ ਵਿਸ਼ੇ ਦੀ ਮਹਾਨਤਾ ਨੂੰ ਅਜਿਹੇ ਢੰਗ ਨਾਲ ਪ੍ਰਵਾਨਿਆ ਗਿਆ ਹੈ ਅਤੇ ਬੇਅੰਤ ਥਾਵਾਂ ਤੇ ਵਾਹਿਗੁਰੂ ਦੀ ਪ੍ਰੀਤੀ ਤੇ ਸੰਜੋਗ ਵਿਯੋਗ ਤਸ਼ਬੀਹਾਂ ਪਤੀ ਤੇ ਪਤਨੀ ਦੀ ਪ੍ਰੀਤੀ ਤੇ ਸੰਜੋਗ ਵਿਯੋਗ ਦੀਆਂ ਦਿੱਤੀਆਂ ਹਨ।

ਸਾਰੇ ਸੰਸਾਰ ਵਿਚ ਸਭ ਤੋਂ ਪੁਰਾਤਨ ਤੇ ਵੱਡਾ ਆਦਰਨੀਕ ਸਾਹਿਤ ਵੇਦ ਹਨ। ਵੇਦ ਧਾਰਮਿਕ ਸਾਹਿਤ ਹੈ ਇਸ ਤੋਂ ਕਿਸੇ ਨੂੰ ਇਨਕਾਰ ਨਹੀਂ। ਪਰ ਇਸ ਵਿਚ ਵੀ ਕਾਮ ਦੇ ਵਿਸ਼ੇ ਤੇ ਬੇਅੰਤ ਸਮਗਰੀ ਹੈ। ਵੇਦ ਦੇ ਰਚਾਇਤਾ ਰਿਸ਼ੀਆਂ ਨੇ ਜਿਥੇ ਕਾਮ ਦੀ ਮਹਾਨਤਾ ਸਵੀਕਾਰ ਕੀਤੀ ਹੈ ਉਥੇ ਇਸ ਦੀ ਕ਼ੁਵਰਤੋਂ ਪ੍ਰਤੀ ਸਾਵਧਾਨੀ ਵਰਤਦੇ ਹੋਏ ਸਮਾਜ ਵਾਸਤੇ ਕੁਝ ਗਾਈਡ ਲਾਈਨਜ਼ ਵੀ ਬਣਾਈਆਂ ਹਨ ਕਿ ਕਾਮ ਪੂਰਤੀ ਕਿਥੇ ਕਿਥੇ ਕਰਨੀ ਯੋਗ ਹੈ ਤੇ ਕਿਥੇ ਕਿਥੇ ਅਯੋਗ ਹੈ। ਇਸ ਸੁੰਦਰਤਾ ਵਿਚ "ਯਮ ਤੇ ਯਮੀ" ਦੇ ਸੰਬਾਦ ਦੀ ਥਾਂ ਬਹੁਤ ਮਹੱਤਵ ਪੂਰਨ ਹੈ ਕਿ ਜਿਹੜੀ ਕਿ ਨੰਗੀ ਸ਼ਬਦਾਵਲੀ ਵਿਚ ਲਿਖੀ ਜਾਣ ਦੇ ਬਾਵਜੂਦ ਵੀ ਅਸ਼ਲੀਲ ਨਹੀਂ ਕਿਉਂਕਿ ਇਸ ਦੇ ਕਰਤਾ ਦੀ ਭਾਵਨਾ ਸਪਸ਼ਟ ਹੀ ਕਾਮ ਵਿਚੋਂ ਸੁਆਦ ਲੈਣ ਦੀ ਨਹੀਂ ਸਗੋਂ ਅਯੋਗ ਕਾਮ-ਸਬੰਧਾਂ ਦੀ ਨਿਖੇਧੀ ਦੀ ਹੈ। ਇਹ ਸੰਬਾਦ ਇਸ ਤਰ੍ਹਾਂ ਹੈ:-

ਯਮੀ : ਵਡੇ ਸਮੁੰਦਰ ਵਿਚ ਪਹੁੰਚੀ ਇਸ ਅਸਥਾਨ ਵਿਚ, ਮੈ ਸਖੀ (ਪਤਨੀ) ਹੋ ਕੇ ਤੁਹਾਨੂੰ ਸਖਾ (ਪਤੀ) ਬਣਾਨਾ ਚਾਹੁੰਦੀ ਹਾਂ। ਬਿਧਾਤਾ ਨੇ ਧਿਆਨ ਕਰਕੇ ਪ੍ਰਿਥਵੀਧਰ ਪਿਤਾ ਦੇ ਸਰੇਸ਼ਟ ਪੁਤਰ ਨੇ ਬਣਾ ਕੇ ਰਖਿਆ।੧।

ਯਮ : ਮੈਂ ਤੇਰਾ ਸਕਾ ਭਰਾ ਇਸ ਸਾਖਯ (ਪ੍ਰੇਮ ਭਾਵ) ਨੂੰ ਨਹੀਂ ਚਾਹੁੰਦਾ ਕਿਉਂ ਤੂੰ ਸਹੋਦਰ (ਸਕੀ ਭੈਣ) ਹੋਣ ਕਾਰਣ, ਇਹ ਅਯੋਗ ਹੈ। ਫੈਲੇ ਹੋਏ ਅਕਾਸ਼ ਦੇ ਧਾਰਨ ਕਰਨ ਵਾਲੇ ਅਸੁਰ (ਪਰਮ ਦੇਵ) ਦੇ ਵੀਰ ਮਹਾਂ ਪੁਤਰ ਚਾਰੇ ਪਾਸੇ ਸਾਨੂੰ ਦੇਖ ਰਹੇ ਹਨ।2।

ਯਮੀ : ਉਹ ਅਮਰ ਲੋਕ ਐਸਾ ਚਾਹੁੰਦੇ ਹਨ। ਚਾਹੇ ਇਹ ਸਾਖਯ ਇਕ ਭਾਈ ਲਈ ਉਚਿਤ ਨਾ (ਭੀ) ਹੋਵੇ ਮੇਰੇ ਵਿਸ਼ੇ ਵਿਚ ਤੂੰ ਆਪਣਾ ਮਨ ਧਾਰਨ ਕਰਕੇ ਸਾਡੇ ਦੋਹਾਂ ਦੇ ਹੋਣ ਵਾਲੇ ਪੁਤਰ ਨੂੰ ਉਤਪਨ ਕਰਨ ਲਈ ਤੂੰ ਮੇਰੇ ਸਰੀਰ ਵਿਚ ਪ੍ਰਵੇਸ਼ ਕਰ।3।

ਯਮ : ਜਿਸ ਕੰਮ ਨੂੰ ਅਸੀਂ ਪਹਿਲਾਂ ਕਦੇ ਨਹੀਂ ਕੀਤਾ (ਉਸ ਨੂੰ) ਸਤਿਯਾਵਾਦੀ ਹੁੰਦੇ ਹੋਏ ਅਸੀਂ ਹੁਣ ਕਿਸ ਤਰ੍ਹਾਂ ਕਰਾਂਗੇ।

ਇਹ ਸਾਡਾ 'ਨਾਭੀ' ਧਰਮ ਹੈ। ਸੋ ਅਸੀਂ ਦੋਨੋਂ ਸਹੋਦਰ ਹਾਂ।4।

ਯਮੀ : ਯਮ ਪ੍ਰਤੀ ਮੈਂ 'ਯਮੀ' ਵੀ ਕਾਮਨਾ ਹੈ। ਇਸ ਅਸਥਾਨ ਤੇ ਮੈਂ ਉਸ ਨਾਲ ਸੌਣ ਲਈ ਆਈ ਹਾਂ। ਮੈਂ ਪਤੀ ਦੇ ਵਾਸਤੇ (ਯਮ ਲਈ) ਜਾਇਆ ਦੀ ਤਰ੍ਹਾਂ ਸਰੀਰ ਨੂੰ ਖੋਲਦੀ ਹਾਂ। ਰਥ ਦੇ ਬੜੇ ਚਕਰ ਦੀ ਤਰ੍ਹਾਂ ਅਸੀਂ ਪਿਆਰ ਕਰੀਏ।

ਯਮ : ਹੇ ਯਮੀ ! ਦੇਵਤਿਆਂ ਦੇ ਦੂਤ ਸਦਾ ਚੇਤੰਨ ਰਹਿੰਦੇ ਹਨ। ਉਨ੍ਹਾਂ ਲਈ ਦਿਨ ਰਾਤ ਦੀ ਕੋਈ ਰੁਕਾਵਟ ਨਹੀਂ ਅਤੇ ਤੂੰ ਮੇਰੇ ਕੋਲੋਂ ਦੂਰ ਹੋ ਜਾ।4। ਦਿਨ ਰਾਤ ਵਿਚ ਯਮ ਦੇ ਯਗ ਭਾਗ ਨੂੰ ਜਜ਼ਮਾਨ ਪਰਦਾਨ ਕਰਨ, ਸੂਰਜ ਦਾ ਤੇਜ ਯਮ ਲਈ ਤੇਜ ਬਣਾਵੇ, ਪਰਸਪਰ ਮਿਲੇ ਹੋਏ ਆਕਾਸ਼ ਪ੍ਰਿਥਵੀ ਯਮ ਦੇ ਮਿਤਰ ਹਨ। ਯਮ ਦੀ ਭੈਣ ਯਮੀ ਭਾਈ ਤੋਂ ਦੂਰ ਚਲੀ ਜਾਵੇ। ਅਗੇ ਉਹ ਯੁਗ ਆਉਣਗੇ (ਜਦ) ਭੈਣਾਂ ਪਤਨੀਆਂ ਦਾ ਕੰਮ ਕਰਨਗੀਆਂ। (ਹੇ ਭੈਣ) ਕਿਸੇ ਦੂਸਰੇ ਆਦਮੀ ਦੀਆਂ ਬਾਹਵਾਂ ਦਾ ਅਲਿੰਗਨ ਕਰ। ਹੇ ਭੈਣ ਕਿਸੇ ਦੂਸਰੇ ਨੂੰ ਆਪਣਾ ਪਤੀ ਬਣਾ।

ਯਮੀ : ਭਾਈ ਦੇ ਹੁੰਦਿਆਂ ਜਦ ਭੈਣ ਅਨਾਥ (ਪਤੀ ਬਿਨਾ) ਰਹੇ ਤਾਂ ਉਹ ਭਾਈ ਹੀ ਕਿਆ? ਉਹ ਭੈਣ ਕਿਆ ਜੋ ਦੁਖ ਪਾਵੇ। ਮੈਂ ਕਾਮ-ਵਸ ਹੋ ਕੇ ਵਾਰ ਵਾਰ ਕਹਿ ਰਹੀ ਹਾਂ (ਕਿ ਅਪਨੇ) ਸਰੀਰ ਨਾਲ ਮੇਰੇ ਸਰੀਰ ਨੂੰ ਤਰਿਪਤ ਕਰੋ।

ਯਮ : ਮੈਂ (ਆਪਣੇ) ਸਰੀਰ ਨਾਲ ਤੇਰੇ ਸਰੀਰ ਨੂੰ ਨਹੀਂ ਸਪਰਸ਼ ਕਰਦਾ। ਭੈਣ ਅਭਿਗ ਮਨ (ਭੋਗ) ਨੂੰ ਪਾਪ ਕਹਿੰਦੇ ਹਨ। ਤੂੰ ਕਿਸੇ ਹੋਰ ਨਾਲ ਪ੍ਰਮੋਦ ਪ੍ਰਾਪਤ ਕਰ। ਹੇ ਮੇਰੀ ਭੈਣ ਤੇਰਾ ਭਾਈ ਇਹ ਨਹੀਂ (ਕਰਨਾ) ਚਾਹੁੰਦਾ। ਤੂੰ ਮੇਰੇ ਪਾਸੋਂ ਦੂਰ ਹੋ ਜਾ।

ਯਮੀ : ਤੁਸੀਂ ਦੁਰਬੁਧੀ ਵਾਲੇ ਹੋ। ਅਫਸੋਸ ਹੈ ਮੈਂ ਤੇਰੇ ਮਨ ਤੇ ਹਿਰਦਯ ਨੂੰ ਨਹੀਂ ਸਮਝ ਸਕਦੀ। ਦਰਖ਼ਤ ਨੂੰ ਵੇਲ ਦੀ ਤਰ੍ਹਾਂ ਮਿਲ ਕੇ ਇਸਤਰੀ ਅਲਿੰਗਨ ਕਰੇ। ਉਸ ਦੇ ਮਨ ਨੂੰ ਤੂੰ ਚਾਹੇ, ਜਾਹ ਉਹ ਤੇਰੇ ਨਾਲ ਮੰਗਲ ਮਈ ਸੰਭੋਗ ਕਰੇ। (ਰਿਗਵੇਦ ਮੰਡਲ ੧੦, ਸੁਰਤੀ 190)

ਇਹ ਯਮ ਤੇ ਯਮੀ ਵੇਦ ਦੇ ਕਲਪਿਤ ਇਸਤਰੀ ਪੁਰਖ ਹਨ। ਅਸਲ ਵਿਚ ਸ਼ਬਦਾਵਲੀ ਇਸ ਤੋਂ ਵੀ ਵਧੇਰੇ ਨੰਗੇਜ ਭਰੀ ਵਰਤੀ ਹੋਈ ਹੈ, ਪਰ ਅਨੁਵਾਦ ਕਰਦੇ ਹੋਏ ਕੁਝ ਸੰਕੋਚ ਕੀਤਾ ਹੈ। ਫਿਰ ਆਰੀਆਂ ਦੇ ਇਸੇ ਮੁਖ ਗ੍ਰੰਥ ਵਿਚ ਸ਼ਸ਼ਵਤੀ ਦਾ ਪਹਿਲਾ ਮੰਤ੍ਰ ਵੇਖੋ :

"ਬਿਨਾ ਹਡੀ ਤੋਂ ਲੰਬਾ ਲਟਕਦਾ ਇਸ ਦਾ ਸਵਸਥ ਅੰਗ ਸਾਹਮਣੇ ਦੇਖ ਕੇ ਸ਼ਸ਼ਵਤੀ ਨਾਰੀ ਨੇ ਆਖਿਆ, ਹੇ ਆਰੀਆ ਤੁਸੀਂ ਵਧੀਆ ਭੋਗ ਕਰਦੇ ਹੋ।"

ਸ਼ਬਦਾਵਲੀ ਇਥੇ ਵੀ ਨੰਗੇਜ ਭਰੀ ਵਰਤੀ ਗਈ ਹੈ। ਪਰ ਪ੍ਰਸੰਗ ਵਿਚ ਅਤੇ ਭਾਵਨਾ ਅਨੁਸਾਰ ਇਹ ਅਸ਼ਲੀਲ ਨਹੀਂ ਹੈ।

ਫਿਰ ਸਾਹਿਬ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵੀ ਅਜਿਹੇ ਕਈ ਸੰਕੇਤ ਮਿਲਦੇ ਹਨ ਜਿਨ੍ਹਾਂ ਨੂੰ ਨੰਗੀ ਸ਼ਬਦਾਵਲੀ ਕਹਿ ਸਕਦੇ ਹਾਂ ਪਰ ਉਹ ਵੀ ਅਸ਼ਲੀਲ ਨਹੀਂ ਹਨ। ਗਿਆਨੀ ਜੀ ਨੂੰ ਆਪ ਵੀ ਇਸ ਗਲ ਦਾ ਪਤਾ ਹੈ ਤੇ ਉਹ ਦਲੀਲ ਦਿੰਦੇ ਹਨ ਕਿ:-

"...ਗੁਰਬਾਣੀ ਵਿਚਲੇ ਉਪਰੋਕਤ ਪ੍ਰਮਾਣ ਤਾਂ ਦੁਰਾਚਾਰ ਜੀਉੜੇ ਨੂੰ ਵੀ ਭਗਤੀ ਭਾਵ ਦੁਆਰਾ ਪ੍ਰਭੂ ਮਿਲਾਪ ਹਿਤ ਪ੍ਰੇਰਦੇ ਹਨ ਜਿਨ੍ਹਾਂ ਰਾਹੀਂ ਵਿਕਾਰੀ ਮਨ ਵੀ ਵਿਭਚਾਰਕ ਰੁਚੀਆਂ ਵਲੋਂ ਹਟ ਕੇ 'ਉਮਕ-ਤਰਸ-ਚਾਲੇ' ਗੁਰੂ ਵਾਕ ਅਨੁਸਾਰ ਪ੍ਰਭੂ ਪ੍ਰੀਤਮ ਦੇ ਮਿਲਾਪ ਲਈ ਉਮਾਹ ਅਤੇ ਤਰਸੇਵੇਂ ਨਾਲ ਨਿਰੰਕਾਰੀ (ਮਾਰਗ) ਰਸਤੇ ਚਲ ਪੈਂਦਾ ਹੈ।"

ਪਰ ਇਸ ਦੇ ਉਲਟ ਤ੍ਰਿਯਾ ਚਰਿਤ੍ਰ ਧਾਰਮਕ ਰੁਚੀ ਵਾਲੇ ਹਿਰਦੇ ਵੀ ਮਲੀਨ ਕਰ ਦਿੰਦੇ ਹਨ..."

ਸੋ, ਗਿਆਨੀ ਜੀ ਇਥੇ ਆ ਕੇ ਮੰਨਦੇ ਹਨ ਕਿ ਨੰਗੇਜ ਸ਼ਬਦਾਂ ਵਿਚ ਨਹੀਂ, ਭਾਵਨਾ ਵਿਚ ਹੈ। ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਲਿਖੀਆਂ ਅਜਿਹੀਆਂ ਪੰਕਤੀਆਂ ਦੀ ਜੋ ਭਾਵਨਾ ਲੈਂਦੇ ਹਨ, ਉਹ ਬਿਲਕੁਲ ਦਰੁਸਤ ਹਨ ਪਰੰਤੂ ਪਤਾ

ਨਹੀਂ ਕਿ ਉਹ ਤ੍ਰਿਯਾ ਚਰਿਤ੍ਰਾਂ ਦੀ ਸਹੀ ਭਾਵਨਾ ਨੂੰ ਮੰਨਣ ਲਈ ਕਿਉਂ ਤਿਆਰ ਨਹੀਂ ਹਨ?।

ਗੁਰਬਾਣੀ ਵਿਚ ਅਜਿਹੀਆਂ ਬੇਅੰਤ ਪੰਕਤੀਆਂ ਹਨ ਜਿਨ੍ਹਾਂ ਵਿਚੋਂ ਸੰਕੇਤ ਮਾਤਰ ਇਉਂ ਹਨ:-

1- ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ,
ਆਪਨ ਹੀ ਕਟਿ ਜਾਈ ॥ [ਪੰਨਾ ੪੭੭

2- ਸੁੰਨਤਿ ਕੀਏ ਤੁਰਕ ਜੇ ਹੋਇਗਾ,
ਅਉਰਤ ਕਾ ਕਿਆ ਕਰੀਐ ॥ [ਪੰਨਾ ੪੭੭

3- ਜੌ ਤੂੰ ਬ੍ਰਾਹਮਣੁ, ਬ੍ਰਹਮਣੀ ਜਾਇਆ ॥
ਤਉ ਆਨ ਬਾਟ ਕਾਹੇ ਨਹੀਂ ਆਇਆ ॥ [ਪੰਨਾ ੩੨੫

4- ਸੀਆਲੇ ਸੋਹੰਦੀਆਂ, ਪਿਰ ਗਲਿ ਬਾਹੜੀਆਂ ॥ [ਪੰਨਾ ੪੮੮

5- ਜੋ ਸਹ ਕੰਠਿ ਨ ਲਗੀਆ,
ਜਲਨੁ ਸਿ ਬਾਹੜੀਆਹਾ ॥ [ਪੰਨਾ ੫੫੮

6- ਆਸਾ ਮਨਸਾ ਸਗਲ ਪੂਰੀ,
ਪ੍ਰਿਅ ਅੰਕਿ ਅੰਕੁ ਮਿਲਾਈ ॥ [ਪੰਨਾ ੭੦੪

7- ਕੰਤਾ ਤੂ ਸਉ ਸੇਜੜੀ, ਮੈਡਾ ਹਭੋ ਦੁਖੁ ਉਲਾਹਿ॥ [ਪੰਨਾ੧੦੯੪

8- ਅਜੁ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ ॥
ਜਾਇ ਪੁਛਹੁ ਡੋਹਾਗਣੀ
ਤੁਮ ਕਿਉ ਰੈਣਿ ਵਿਹਾਇ॥ [ਪੰਨਾ ੧੩੭੯

9- ਬਾਹ ਪਕਰਿ ਪ੍ਰਿਅ ਸੇਜੈ ਆਨੀ ॥ [ਪੰਨਾ ੩੭੨

10- ਕੰਤੁ ਮਿਲਿਓ, ਮੇਰੋ ਸਭੁ ਦੁਖੁ ਜੋਹਿਓ ॥ [ਪੰਨਾ ੩੭੨

11- ਗਿਆਨ ਰਾਉ ਜਬ ਸੇਜੈ ਆਵੈ,
ਤ ਨਾਨਕ ਭੋਗੁ ਕਰੇਈ॥ [ਪੰਨਾ ੩੫੯

12- ਗੋਤਮੁ ਤਪਾ ਅਹਿਲਿਆ ਇਸਤ੍ਰੀ,
ਤਿਸੁ ਦੇਖਿ ਇੰਦ੍ਰੁ ਲੁਭਾਇਆ ॥ [ਪੰਨਾ ੩੫੯
ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ॥
[ਪੰਨਾ ੧੩੪੩

13- ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ,
ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥ [ਪੰਨਾ ੪੦੩

ਸੋ, ਇਸ ਤਰ੍ਹਾਂ ਦੀਆਂ ਕਈ ਹੋਰ ਪੰਗਤੀਆਂ ਵੀ ਹਨ। ਭਾਵੇਂ ਇਹ ਪੂਰੀ ਤਰ੍ਹਾਂ ਪਵਿਤ੍ਰ ਭਾਵਨਾ ਵਾਲੀਆਂ ਪੰਗਤੀਆਂ ਹਨ ਪਰ ਜੇ ਕੋਈ ਸਿਰ-ਫਿਰਿਆ ਮਨੁੱਖ ਇਨ੍ਹਾਂ ਵਿਚੋਂ ਵੀ ਅਸ਼ਲੀਲਤਾ ਲਭਦਾ ਫਿਰੇ ਤਾਂ ਉਸ ਨੂੰ ਮਾਨਸਿਕ ਰੋਗੀ ਹੀ ਆਖਿਆ ਜਾ ਸਕਦਾ ਹੈ। ਇਕ ਪ੍ਰਸਿਧ ਪੰਜਾਬੀ ਲੇਖਕ (ਕਰਤਾਰ

ਸਿੰਘ ਦੁਗਲ) ਨੇ ਆਪਣੀ ਅਤਮ ਕਥਾ ਵਿਚ ਇਕ ਘਟਨਾ ਲਿਖੀ ਹੈ ਕਿ ਪਿੰਡ ਦੇ ਗੁਰਦੁਆਰੇ ਵਿਚ ਇਕ ਸੁੰਦਰ ਵਿਆਹੀ ਹੋਈ ਕੁੜੀ ਨੇ ਗੁਰਪੁਰਬ ਵਾਲੇ ਦਿਨ ਵਾਜੇ ਨਾਲ ਸ਼ਬਦ ਪੜ੍ਹੇ ਜਿਸ ਵਿਚ ਇਹ ਸਲੋਕ ਵੀ ਪੜਿਆ ਕਿ "ਅਜ ਨਾ ਸੁਤੀ ਕੰਤ ਸਿਉ, ਅੰਗ ਮੁੜੇ ਮੁੜ ਜਾਇ" ਤਾਂ ਦੂਜੇ ਦਿਨ ਜਿਧਰੋਂ ਉਹ ਲੰਘਦੀ ਲੋਕ ਉਕਤ ਸਲੋਕ ਉਸ ਨੂੰ ਸੁਣਾ ਸੁਣਾ ਕੇ ਪੜ੍ਹਦੇ ਅਤੇ ਉਸ ਦੇ ਪਤੀ ਬਾਰੇ ਵੀ ਗਲਾਂ ਕਰਦੇ। ਭਾਵ ਉਨ੍ਹਾਂ ਨੇ ਇਸ ਪਵਿਤਰ ਸਲੋਕ ਨੂੰ ਸਾਧਾਰਣ ਅਰਥਾਂ ਵਿਚ ਲੈ ਕੇ ਇਸ ਤੋਂ ਦੁਨਿਆਵੀ ਭਾਵ ਕਢਿਆ ਤੇ ਆਪਣੀਆਂ ਰੋਗੀ ਰੁਚੀਆਂ ਦਾ ਪ੍ਰਗਟਾਵਾ ਕੀਤਾ।

ਜੇ ਸੋਚੀਏ ਤਾਂ ਇਸ ਵਿਚ ਨਾ ਇਸ ਸਲੋਕ ਦਾ ਤੇ ਨਾ ਹੀ ਪੜ੍ਹਨ ਵਾਲੀ ਕੁੜੀ ਦਾ ਕਸੂਰ ਹੈ ਅਤੇ ਨਾ ਹੀ ਇਸ ਸਲੋਕ ਦੀ ਮਹਾਨਤਾ ਤੇ ਪਵਿਤਰਤਾ ਤੇ ਕੋਈ ਹਰਫ਼ ਆਉਂਦਾ ਹੈ। ਬਿਲਕੁਲ ਇਸੇ ਤਰ੍ਹਾਂ ਦੀ ਮਾਨਸਿਕ ਅਵਸਥਾ ਗਿਆਨੀ ਭਾਗ ਸਿੰਘ ਜੀ ਦੀ ਜਾਪਦੀ ਹੈ। ਉਹ ਤ੍ਰਿਯਾ ਚਰਿਤ੍ਰਾਂ ਦੇ ਉਤਮ ਉਦੇਸ਼ਾਂ ਨੂੰ ਭੁਲ ਕੇ ਕੇਵਲ ਕੁਝ ਪੰਗਤੀਆਂ ਦੇ ਪਿਛੇ ਪੈ ਗਏ ਹਨ। ਕੀ ਸਾਰੇ ਤ੍ਰਿਯਾ ਚਰਿਤ੍ਰਾਂ ਵਿਚ ਗਿਆਨੀ ਜੀ ਨੂੰ ਇਹੋ ਪੰਗਤੀਆਂ ਲਭੀਆਂ, ਭਗਤੀ ਰਸ, ਬੀਰ ਰਸ ਤੇ ਸਦਾ ਚਾਰਕ ਪੰਗਤੀਆਂ ਕਿਉਂ ਨਹੀਂ ਲਭੀਆਂ?

ਸੋ, ਗਿਆਨੀ ਜੀ ਜੇ ਆਪਣੀ ਰੋਗਭਰੀ ਮਾਨਸਿਕ ਰੁਚੀ ਨੂੰ ਸੁਧਾਰ ਲੈਣ ਤਾਂ ਉਨ੍ਹਾਂ ਨੂੰ ਸਪਸ਼ਟ ਹੋ ਜਾਵੇਗਾ ਕਿ ਤ੍ਰਿਯਾ ਚਰਿਤ੍ਰਾਂ ਦੀਆਂ ਜੋ ਪੰਗਤੀਆਂ ਉਨ੍ਹਾਂ ਨੂੰ ਅਸ਼ਲੀਲ ਲਗਦੀਆਂ ਹਨ, ਪ੍ਰੰਤੂ ਉਹ ਪ੍ਰਕਰਣ ਦੀ ਪੂਰਤੀ ਹਿਤ ਜਰੂਰੀ ਸਨ ਤੇ ਉਨ੍ਹਾਂ ਨੂੰ ਪੜ੍ਹ ਕੇ ਦੁਰਾਚਾਰ ਸਬੰਧੀ ਮਨ ਵਿਚ ਘਿਰਨਾ ਹੀ ਉਪਜਦੀ ਹੈ, ਲਲਕ ਨਹੀਂ ਪੈਦਾ ਹੁੰਦੀ। ਇਹ ਗਲ ਕੋਈ ਵੀ ਸੂਝਵਾਨ ਪਾਠਕ ਆਪ ਇਨ੍ਹਾਂ ਚਰਿਤ੍ਰਾਂ ਨੂੰ ਪੜ੍ਹ ਕੇ ਮਹਿਸੂਸ ਕਰ ਸਕਦਾ ਹੈ।

**ਕਿੰਤੂ ਨੰਬਰ 1, 2, 3**

ਪਹਿਲਾ-"...ਗੁਰੂ ਕੀ ਨਗਰੀ ਸ੍ਰੀ ਅਨੰਦਪੁਰ ਸਾਹਿਬ ਤੇ ਉਹ ਵੀ ਨਵੀਂ ਨਵੀਂ ਆਬਾਦ ਹੋਈ ਵਿਚ ਵੇਸਵਾ ਦਾ ਰਹਿਣਾ ਕਵੀਆਂ ਦਾ ਉਹੋ ਜਿਹਾ ਮਿਥਿਆਵਾਦ ਹੈ, ਜਿਵੇਂ ਉਨ੍ਹਾਂ ਨੰਦ ਪਤੀ ਅਤੇ ਗੁਲਾਬੋ ਤਥਾ ਅਨੂਪ ਕੌਰ ਆਦਿਕ ਦੁਰਾਚਾਰਨੀਆਂ ਦਾ ਅਨੰਦਪੁਰ ਵਿਚ ਰਹਿਣਾ ਲਿਖਿਆ ਹੈ। ਕੋਈ ਜਾਣੇ ਉਤੇ ਲਿਖੀਆਂ ਵਿਭਚਾਰਨਾਂ ਨੇ ਗੁਰੂ ਕੀ ਨਗਰੀ ਨੂੰ ਆਪਣਾ ਅੱਡਾ ਬਣਾ ਰਖਿਆ ਹੋਇਆ ਸੀ।

ਦੂਜਾ- "ਜੈ ਡਿਠੈ ਮਨਿ ਧੀਰੀਐ ਕਿਲ ਵਿੱਖ ਵੰਜਨ ਦੂਰੇ" ਗੁਰੂ ਵਾਕ ਅਨੁਸਾਰ ਦਸਮੇਸ਼ ਜੀ ਦਾ ਦਰਸ਼ਨ ਕਰਕੇ ਇਸਦੇ ਉਲਟ ਛਜਿਆ ਨੂੰ ਕਾਮ ਵਾਸ਼ਨਾ ਫੁਰਨੀ ਕਿਥੋਂ ਤਕ ਮੰਨੀ ਜਾ ਸਕਦੀ ਹੈ।"

ਤੀਜਾ- "ਸਤਿਗੁਰ ਸਰਾਫ਼ ਨਦਰੀਂ ਵਿਚਦੋਂ ਕੱਢੈ", ਅਨੁਸਾਰ ਅੰਤਰਜਾਮੀ ਗੁਰੂ ਜੀ ਦਾ ਜੋਗੀ ਬਣੀ ਹੋਈ ਛਜਿਆ ਨੂੰ ਪਛਾਣ ਨਾ ਸਕਨਾ ਗੁਰੂ ਜੀ ਦੀ ਸਰਵੱਗਤਾ ਦੇ ਉਲਟ ਹੈ।

ਸਮਾਧਾਨ-

ਜਾਂ ਤਾਂ ਗਿਆਨੀ ਜੀ ਜਾਣ ਬੁਝ ਕੇ ਗ਼ਲਤ ਦਲੀਲਾਂ ਦੇ ਰਹੇ ਹਨ ਜਾਂ ਸਚਮੁਚ ਉਹ ਇਤਨੇ ਭੋਲੇ ਹਨ ਜਿਵੇਂ ਕਿ ਉਨ੍ਹਾਂ ਨੂੰ ਜਗ ਦੀ ਰੀਤ ਦਾ ਪਤਾ ਨਹੀਂ। ਜਿਥੇ ਵੀ ਨਵੀਂ ਆਬਾਦੀ ਹੋਵੇਗੀ ਉਥੇ ਹਰ ਪ੍ਰਕਾਰ ਦੇ ਅਪਰਾਧੀ ਜਾ ਰਹਿੰਦੇ ਹਨ ਕਿਉਂਕਿ ਨਵੀਂ ਆਬਾਦੀ ਹੋਣ ਕਰਕੇ ਕੋਈ ਦੂਸਰੇ ਨੂੰ ਜ਼ਿਆਦਾ ਨਹੀਂ ਜਾਣਦਾ ਹੁੰਦਾ। ਇਹ ਗਲ ਗਿਆਨੀ ਜੀ ਆਪਣੀ ਰਿਹਾਇਸ਼ ਵਾਲੀ ਆਬਾਦੀ ਵਲ ਹੀ ਨਿਗਾਹ ਮਾਰ ਕੇ ਦੇਖ ਲੈਂਦੇ ਤਾਂ ਉਨ੍ਹਾਂ ਨੂੰ ਪਤਾ ਲਗ ਜਾਂਦਾ।

ਜਿਥੋਂ ਤੱਕ ਛਜਿਆ ਦਾ ਦਸਮੇਸ਼ ਦੇ ਦਰਸ਼ਨ ਕਰਕੇ ਕਾਮਵਸ ਹੋਣ ਵਾਲੀ ਗਲ ਹੈ, ਕਿਸੇ ਕਾਮੀ ਇਸਤਰੀ ਦਾ ਕਾਮ ਵਸ ਹੋਣਾ ਕੋਈ ਅਸਚਰਜ ਗਲ ਨਹੀਂ ਹੈ। ਫਿਰ ਕੀ ਗਿਆਨੀ ਜੀ ਨੂੰ ਨਹੀਂ ਪਤਾ ਕਿ ਕਾਮ-ਰੂਪ (ਨਗਰ) ਦੀਆਂ ਇਸਤਰੀਆਂ ਮਰਦਾਨੇ ਉਤੇ ਫਿਰ ਗੁਰੂ ਨਾਨਕ ਜੀ ਨੂੰ ਵੇਖ ਕੇ ਕਾਮ ਵਸ ਹੋਈਆਂ ਸਨ ਤੇ ਮਰਦਾਨੇ ਨੂੰ ਭੇਡੂ ਬਣਾ ਲਿਆ ਸੀ ਪਰ ਗੁਰੂ ਨਾਨਕ ਦੇਵ ਜੀ ਉਤੇ ਉਨ੍ਹਾਂ ਦਾ ਜਾਦੂ ਨਹੀਂ ਚਲ ਸਕਿਆ। ਕੀ ਇਹ ਸਾਖੀ ਵੀ ਗਿਆਨੀ ਜੀ ਦੇ ਕਲਪਿਤ 'ਸਾਕਤ ਕਵੀਆਂ' ਦੀ ਹੈ?

ਕਿੰਤੂ ਨੰਬਰ 4-5-6

ਚੌਥਾ : ਜੰਤਾਂ-ਮੰਤ੍ਰਾਂ ਦਾ ਖੰਡਨ ਕਰਨ ਵਾਲੇ ਗੁਰਦੇਵ ਜੀ ਦਾ ਮੰਤਰ ਸਿਖਣ ਲਈ ਜਾਣਾ ਕਿਥੋਂ ਤਕ ਮੰਨਿਆ ਜਾ ਸਕਦਾ ਹੈ?

ਪੰਜਵਾਂ :ਇਕ ਕਮੀਨੀ ਔਰਤ ਗੁਰੂ ਪਾਤਸ਼ਾਹ ਨੂੰ ਧਮਕੀਆਂ ਦੇਣ ਦੀ ਕੀ ਜੁਰਅਤ ਕਰ ਸਕਦੀ ਹੈ?

ਛੇਵਾਂ : ਉਸ ਨੂੰ ਬੇਹੋਸ਼ ਕਰਕੇ ਆਉਂਦੀ ਵੇਰੀ ਉਸ ਦੀ ਸਿਰਾਂਦੀ (ਦ) ਮੋਹਰ ਗੁਰੂ ਜੀ ਪਾਸ ਨੇਕ ਕਮਾਈ ਬਦਲੇ ਰਖੀ, ਆਦਿਕ।

ਸਮਾਧਾਨ-

ਇਸ ਵਿਚ ਰੰਚਕ ਮਾਤਰ ਵੀ ਸੰਦੇਹ ਨਹੀਂ ਕਿ ਗੁਰੂ ਜੀ ਮੰਤਰਾਂ ਜੰਤਰਾਂ ਦਾ ਖੰਡਨ ਕਰਦੇ ਹਨ। ਪਰ ਹਜ਼ੂਰ ਲੋਕਾਂ ਦਾ

ਭਰਮ ਕਢਣ ਲਈ ਕੁਝ ਚੋਜ ਵੀ ਰਚ ਦੇਂਦੇ ਸਨ। ਇਸ ਸਬੰਧੀ ਸਭ ਤੋਂ ਪ੍ਰਸਿਧ ਘਟਨਾ ਨੈਣਾ ਦੇਵੀ ਦੇ ਸਥਾਨ ਤੇ ਦੇਵੀ ਪ੍ਰਗਟ ਕਰਨ ਦੀ ਹੈ। ਹਜ਼ੂਰ ਜਾਣਦੇ ਸਨ ਕਿ ਦੇਵੀ ਨੇ ਇਸ ਤਰ੍ਹਾਂ ਪਰਗਟ ਨਹੀਂ ਹੋਣਾ ਪਰ ਫਿਰ ਵੀ ਲਖਾਂ ਰੁਪਏ ਦੀ ਸਮਗਰੀ ਹਜ਼ੂਰ ਨੇ ਹਵਨ ਕਰਨ ਹਿਤ ਦਿਤੀ ਅਤੇ ਅੰਤ ਪੰਡਤਾਂ ਦੀਆਂ ਥੋਥੀਆਂ ਗਲਾਂ ਦਾ ਪਾਜ ਖੋਲ੍ਹਿਆ। ਇਸੇ ਤਰ੍ਹਾਂ ਮੰਤਰ ਸਿਖਣ ਦੇ ਬਹਾਨੇ ਉਨ੍ਹਾਂ ਵਿਭਚਾਰਨ ਇਸਤਰੀਆਂ ਦਾ ਪਾਜ ਖ੍ਹੋਲਿਆ ਗਿਆ।

ਅਗਲਾ ਉਟੰਕਣ ਵੀ ਕੋਈ ਅਣਜਾਣ ਬੰਦਾ ਹੀ ਕਰ ਸਕਦਾ ਹੈ। ਇਤਿਹਾਸ ਗਵਾਹ ਹੈ ਕਿ ਅਨੇਕਾਂ ਬੰਦਿਆਂ ਨੇ ਅਤੀ ਕਮੀਨੇ ਤੇ ਨੀਚ ਹੁੰਦੇ ਹੋਏ ਵੀ ਗੁਰੂ ਸਾਹਿਬਾਨ ਨੂੰ ਧਮਕੀਆਂ ਦਿਤੀਆਂ ਤੇ ਉਨ੍ਹਾਂ ਵਿਚੋਂ ਕੁਝ ਪੂਰੀਆਂ ਵੀ ਕੀਤੀਆਂ। ਕੀ ਗਿਆਨੀ ਜੀ ਨੂੰ ਚੰਦੂ ਜਾਂ ਪੈਂਦੇ ਖ਼ਾਨ ਦੀ ਧਮਕੀ ਬਾਰੇ ਗਿਆਨ ਨਹੀਂ? ਇਸੇ ਤਰ੍ਹਾਂ ਹਰ ਕਰੋਧੀ ਇਸਤਰੀ ਪੁਰਖ ਤੋਂ ਅਜਿਹਾ ਹੋਣਾ ਸੁਭਾਵਕ ਵੀ ਹੈ ਤੇ ਗਲ ਕੇਵਲ ਕਿਸੇ ਦੀ ਸਮਰਥਾ ਤਕ ਸੀਮਤ ਹੁੰਦੀ ਹੈ ਕਿ ਕੀ ਉਸ ਧਮਕੀ ਨੂੰ ਕੋਈ ਪੂਰਾ ਕਰ ਵੀ ਸਕਦਾ ਹੈ ਕਿ ਨਹੀਂ। ਧਮਕੀ ਦੇਣ ਵਿਚ ਇਤਨੀ ਜੁਰਅਤ ਦੀ ਲੋੜ ਨਹੀਂ, ਜਿਤਨੀ ਕਿ ਲੋੜ ਧਮਕੀ ਪੂਰੀ ਕਰਨ ਸਮੇਂ ਹੁੰਦੀ ਹੈ।

ਛੇਵਾਂ ਉਟੰਕਣ ਵੀ ਸਾਬਤ ਕਰਦਾ ਹੈ ਕਿ ਗਿਆਨੀ ਜੀ ਨੂੰ ਗੁਰੂ ਘਰ ਦੀ ਮਰਯਾਦਾ ਦਾ ਪਤਾ ਨਹੀਂ। ਗੁਰੂ ਘਰ ਵਿਚ ਪਾਪ ਨਾਲ ਨਫ਼ਰਤ ਕੀਤੀ ਜਾਂਦੀ ਹੈ, ਪਾਪੀ ਨਾਲ ਨਹੀਂ। ਇਹੋ ਕਾਰਣ ਹੈ ਕਿ 'ਸਜਣ' ਵਰਗੇ ਠਗਾਂ ਨੂੰ ਮੰਜੀਆਂ ਬਖ਼ਸ਼ੀਆਂ ਗਈਆਂ ਤੇ ਕੌਡੇ ਵਰਗੇ ਰਾਕਸ਼ ਵੀ ਪਰਚਾਰਕ ਬਣ ਗਏ। ਹਜ਼ੂਰ ਨੂੰ ਛਜਿਆ ਨਾਲ ਕੋਈ ਜਾਤੀ ਦੁਸਮਣੀ ਨਹੀਂ ਸੀ ਸਗੋਂ ਆਪਣੀ ਦਰਿਆ ਦਿਲੀ ਨਾਲ ਉਨ੍ਹਾਂ ਨੇ ਉਸ ਦਾ ਮਨ ਮੋੜਿਆ। ਹਜ਼ੂਰ ਦਾ ਇਹ ਪਰਉਪਕਾਰ ਤਾਂ ਭਾਈ ਗੁਰਦਾਸ ਜੀ ਦੇ ਵਾਕ "ਦੁਰਮਤ ਦੇਖ ਦਿਆਲ ਹੋਏ ਹਥਹੁ ਉਸਨੋ ਦਿਤੋਸ ਤੋਤਾ" ਦੇ ਐਨ ਅਨੁਕੂਲ ਹੈ ਅਤੇ ਇਹੀ ਹਜ਼ੂਰ ਦਾ ਬਿਰਦ ਸੀ।

ਕਿੰਤੂ ਨੰਬਰ 7 ਅਤੇ 8

ਤੀਜਾ ਮਕਾਰ ਰੰਨਾ ਵਾਂਗ ਦਸਮੇਸ਼ ਪਿਤਾ ਵੀ ਮਕਰ ਫਰੇਬ ਦੇ ਮਾਹਰ ਸਨ।

ਚੌਥਾ ਗੁਰਸਿਖਾਂ ਵਲੋਂ ਆਏ ਦਸਵੰਧ ਅਤੇ ਸੰਗਤਾਂ ਦੀ ਕ੍ਰਿਤ ਕਮਾਈ ਵਾਲੀ ਗੋਲਕ ਵਿਚੋਂ ਵੀਹ ਵੀਹ ਹਜ਼ਾਰ ਰੁਪਏ ਦੀ ਛਿਮਾਹੀ ਅਨੂਪ ਕੌਰ ਜਿਹੀਆਂ ਦੇ ਅਨੋਖੇ ਚਰਿਤਰਾਂ ਬਦਲੇ

ਵਰਤਣੋਂ ਵੀ ਘਟ ਨਹੀਂ ਸਨ ਕਰਦੇ।

ਸਮਾਧਾਨ-

ਇਸ ਵਿਚ ਰੰਚਕ ਵੀ ਸੰਦੇਹ ਨਹੀਂ ਕਿ ਹਜ਼ੂਰ ਬੇਹੱਦ, ਨੀਤੀਬੇਤਾ, ਮੌਕਾ ਸ਼ਨਾਸ ਹਾਜ਼ਰ ਜਵਾਬ ਅਤੇ ਦੂਜਿਆਂ ਦੀਆਂ ਚਾਲਾਂ ਭਾਂਪਣ ਤੇ ਉਨ੍ਹਾਂ ਦਾ ਜਵਾਬ ਦੇਣ ਵਿਚ ਨਿਪੁੰਨ ਸਨ। ਮਕਰ ਫਰੇਬ ਸ਼ਬਦ ਉਥੇ ਵਰਤੇ ਜਾਂਦੇ ਹਨ ਜਿਥੇ ਕਿਸੇ ਨੂੰ ਧੋਖਾ ਦੇਣਾ ਹੋਵੇ। ਜੇ ਆਪਣਾ ਬਚਾਅ ਕਰਨਾ ਹੋਵੇ ਤਾਂ ਉਸ ਨੂੰ ਮੌਕਾ ਸ਼ਨਾਸ਼ੀ ਕਹਿੰਦੇ ਹਨ, ਇਹ ਗਿਆਨੀ ਜੀ ਨੂੰ ਪਤਾ ਹੋਣਾ ਚਾਹੀਦਾ ਹੈ। ਹਜ਼ੂਰ ਦੀ ਹਾਜਰ ਜਵਾਬੀ ਤੇ ਮੌਕਾ-ਸ਼ਨਾਸ਼ੀ ਦੀ ਇਕ ਉਤਮ ਉਦਾਹਰਣ ਨੈਣਾ ਦੇਵੀ ਦੇ ਯਗ ਵਾਲੇ ਪਰਸੰਗ ਤੋਂ ਵੀ ਮਿਲਦੀ ਹੈ। ਮੁਖੀ ਪੰਡਿਤ ਕੇਸ਼ਵ ਨੇ ਜਦੋਂ ਦੇਖਿਆ ਕਿ ਲਖਾਂ ਰੁਪਏ ਦੀ ਸਮਗਰੀ ਸੜ ਗਈ ਹੈ ਤੇ ਨਾ ਦੇਵੀ ਪਰਗਟ ਹੋਈ ਤੇ ਨਾ ਹੋਣੀ ਸੀ ਤਾਂ ਉਹ ਗੁਰੂ ਸਾਹਿਬ ਨੂੰ ਕਹਿਣ ਲਗਾ ਕਿ "ਦੇਵੀ ਲਈ ਕਿਸੇ ਬਹੁਤ ਪਵਿਤਰ ਘਰਾਣੇ ਦੇ ਮਨੁੱਖ ਦੀ ਬਲੀ ਦੀ ਲੋੜ ਹੈ।" ਉਸ ਦਾ ਇਸ਼ਾਰਾ ਸਾਹਿਬਜ਼ਾਦਾ ਅਜੀਤ ਸਿੰਘ ਵਲ ਸੀ ਤੇ ਮਨ ਵਿਚ ਖ਼ਿਆਲ ਸੀ ਕਿ ਹਜ਼ੂਰ ਅਜੀਤ ਸਿੰਘ ਦੀ ਕੁਰਬਾਨੀ ਦੇਣ ਲਈ ਤਿਆਰ ਨਹੀਂ ਹੋਣਗੇ ਤੇ ਉਸ ਨੂੰ ਦੇਵੀ ਨਾ ਪਰਗਟ ਹੋਣ ਦਾ ਇਕ ਬਹਾਨਾ ਮਿਲ ਜਾਵੇਗਾ।

ਪਰ ਗੁਰੂ ਜੀ ਪੰਡਤ ਦੀ ਚਲਾਕੀ ਤਾੜ ਗਏ। ਕਹਿਣ ਲਗੇ "ਪੰਡਿਤ ਜੀ ! ਤੁਹਾਡੇ ਤੋਂ ਵਧ ਪਵਿਤਰ ਘਰਾਣੇ ਦਾ ਹੋਰ ਕੌਣ ਹੋਵੇਗਾ, ਤੁਸੀਂ ਆਪਣੀ ਕੁਰਬਾਣੀ ਦਿਓ।" ਪੰਡਤ ਜੀ ਡਰ ਕੇ ਕਹਿਣ ਲਗੇ ਮਹਾਰਾਜ ਇਸ ਨਾਲ ਤਾਂ ਬ੍ਰਾਹਮਣ ਘਾਤ ਦਾ ਦੋਸ਼ ਹੋਵੇਗਾ, ਹਜ਼ੂਰ ਨੇ ਹਸ ਕੇ ਕਿਹਾ ਕਿ ਜਦੋਂ ਦੇਵੀ ਪਰਗਟ ਹੋਵੇਗੀ ਤਾਂ ਸਭ ਤੋਂ ਪਹਿਲਾਂ ਕੰਮ ਅਸੀਂ ਉਸ ਤੋਂ ਤੁਹਾਨੂੰ ਜੀਉਂਦੇ ਕਰਨ ਦਾ ਕਰਵਾਂਵਾਂਗੇ। ਪੰਡਿਤ ਜੀ ਇਹ ਸੁਣ ਕੇ ਜੰਗਲ ਪਾਣੀ ਦੇ ਬਹਾਨੇ ਭਜ ਗਏ ਤੇ ਮੁੜ ਕੇ ਨਹੀਂ ਬਹੁੜੇ।

ਸੋ, ਹਾਜ਼ਰ ਜਵਾਬੀ ਤੇ ਮੌਕਾ ਸ਼ਨਾਸੀ ਤਾਂ ਹਜ਼ੂਰ ਦੇ ਵਿਸ਼ੇਸ਼ ਗੁਣ ਸਨ, ਇਨ੍ਹਾਂ ਨੂੰ ਮਕਰ ਫਰੇਬ ਕਹਿਣਾ ਹੀ ਮਹਾਨ ਪਾਪ ਹੈ।

ਜਿਥੋਂ ਤਕ ਸਿਖਾਂ ਦੀ ਕਮਾਈ ਵਿਚੋਂ ਮਾਇਆ ਦੇਣ ਦਾ ਸਬੰਧ ਹੈ, ਜਾਪਦਾ ਹੈ ਕਿ ਗਿਆਨੀ ਜੀ ਨੂੰ ਗੁਰੂ ਘਰ ਦੀ ਮਰਯਾਦਾ ਬਾਰੇ ਵਾਕਫ਼ੀਅਤ ਨਹੀਂ। ਇਤਨੀ ਮਾਇਆ ਨੂਪ ਕੁਅਰਿ ਨੇ ਆਪ ਕਿਥੋਂ ਤਕ ਖਰਚ ਕਰ ਲੈਣੀ ਸੀ। ਇਹ ਮਾਇਆ

ਅਤੇ ਇਸੇ ਤਰ੍ਹਾਂ ਹੋਰ ਕਈ ਗੁਰਸਿਖਾਂ ਨੂੰ ਹਜ਼ੂਰ ਮਾਇਆ ਬਖ਼ਸ਼ਦੇ ਰਹਿੰਦੇ ਸਨ ਤਾਂ ਜੋ ਲੋਹ ਲੰਗਰ ਤਪਦੇ ਰਹਿਣ ਤੇ ਸਿਖ ਸੇਵਕ ਜਿਹੜੇ ਬਾਹਰੋਂ ਦੂਰੋਂ ਦੂਰੋਂ ਆਉਂਦੇ ਉਨ੍ਹਾਂ ਦੀ ਸੰਭਾਲ ਹੋਂਦੀ ਰਹੇ। ਇਤਿਹਾਸ ਗਵਾਹ ਹੈ ਕਿ ਬਹੁਤ ਸਾਰੇ ਮੁੱਖੀ ਸਿਖਾਂ ਦੇ ਪ੍ਰਬੰਧ ਵਿਚ ਵਖੋ ਵੱਖ ਥਾਵਾਂ ਤੇ ਲੰਗਰ ਚਲਦੇ ਸਨ। ਹੋ ਸਕਦਾ ਹੈ ਕਿ ਇਸ ਤਰ੍ਹਾਂ ਹੀ ਗੁਰੂ ਜੀ ਨੇ ਨੂਪ ਕੁਅਰਿ ਤੋਂ ਵੀ ਇਹ ਸੇਵਾ ਲਈ ਹੋਵੇ। ਵੀਹ ਹਜਾਰ ਦੀ ਛਿਮਾਹੀ ਉਸ ਸਮੇਂ ਦੇਣੀ ਤੇ ਇਸ ਸਬੰਧੀ ਲਿਖਣਾ ਸਾਹਿਬਾਂ ਦਾ ਹੀ ਕੰਮ ਹੈ ਜੇ ਕੋਈ ਹੋਰ ਕਵੀ ਹੁੰਦਾ ਤਾਂ ਅਤਿ ਕਥਨੀ ਦੇ ਭੈ ਕਰਕੇ ਇਹ ਰਕਮ ਇਤਨੀ ਕਦੇ ਨਾ ਲਿਖਦਾ। ਜਦੋਂ ਹਜ਼ੂਰ ਨੇ ਨੂਪ ਕੁਅਰਿ ਨੂੰ ਮਾਫ਼ ਕਰ ਦਿਤਾ।

ਛਿਮਾ ਕਰੋਂ ਅਬ ਤ੍ਰਿਯਾ ਤੁਮੇ ਬਹੁਰ ਨਾ ਕਰੀਯਹੁ ਰਾਂਧ''

ਤਾਂ ਹਜ਼ੂਰ ਉਸ ਨਾਲ ਭਿੰਨ ਭੇਦ ਕਿਉਂ ਵਰਤਦੇ।

ਕਿੰਤੂ ਨੰਬਰ 9-

ਗਿਆਨੀ ਜੀ ਨੇ ਚਰਿਤ੍ਰ ਨੰਬਰ 109 ਦੇ ਹਵਾਲੇ ਨਾਲ ਕਿਹਾ ਹੈ "ਉਰਵਸ਼ੀ ਨੇ ਆਪਣੇ ਲਕ ਦਵਾਲੇ ਇਕ ਥੈਲੀ ਲਮਕਾ ਕੇ ਉਸ ਦੇ ਅਗਲੇ ਹਿਸੇ ਵਿਚ ਕੁਝ ਟਕੇ ਪਾ ਕੇ ਉਤੇ ਮੋਮ ਦੀ ਪਾਲਸ਼ ਕਰਕੇ ਬਨਾਉਟੀ ਮਦਨ ਕੁਸ਼ (ਪੁਰਸ਼ ਦਾ ਗੁਪਤ ਅੰਗ) ਬਣਾ ਕੇ ਉਸ ਦੀ ਰੁਚੀ ਅਨੁਸਾਰ ਭੋਗ ਕਰਨ ਨਾਲ ਉਹ ਬਹੁਤ ਪ੍ਰਸੰਨ ਹੁੰਦੀ ਹੈ...... ਨਿਰੋਲ ਅਸ਼ਲੀਲ ਅਸੰਭਵ ਅਤੇ ਗੰਦ ਭਰੇ ਮਿਥਿਆਵਾਦ ਵਾਲੇ ਚਰਿਤ੍ਰ ਵਿਚੋਂ ਨਵਜੋਬਨ ਵਿਧਵਾ ਅਬਲਾਵਾਂ ਅਤੇ ਵਿਸ਼ੇਸ਼ ਕਰਕੇ ਨੌਜਵਾਨ ਮੁੰਡੇ ਕੁੜੀਆਂ ਕਿਹੜੀ ਸੁਭ ਸਿਖਿਆ ਗ੍ਰਹਿਣ ਕਰਨਗੇ?

ਸਮਾਧਾਨ-

ਇਹ ਅਤੇ ਅਜਿਹੇ ਹੋਰ ਕਈ ਨਕਲੀ ਸੰਭੋਗ ਕਰਨ ਦੇ ਤਰੀਕੇ ਪ੍ਰਚਲਤ ਸਨ ਤੇ ਹਨ। ਕਈ ਅਨਭੋਲ ਜਵਾਨ ਅਜਿਹੀ ਸਥਿਤੀ ਵਿਚ ਫਸ ਜਾਂਦੇ ਹਨ ਤੇ ਪੂੰਨੂੰ ਦੀ ਘਰ ਵਾਲੀ ਵਾਂਗ ਖਤਾ ਖਾ ਜਾਂਦੇ ਹਨ। ਕੀ ਆਪਣੇ ਬਚੇ ਬਚੀਆਂ ਨੂੰ ਅਜਿਹੀ ਸਥਿਤੀ ਜਾਂ ਧੋਖੇਬਾਜ਼ੀ ਤੋਂ ਖ਼ਬਰਦਾਰ ਕਰਨਾ ਮਾੜਾ ਹੈ? ਕੀ ਇਸ ਵਿਚ ਕੋਈ ਸੁਭ ਸਿਖਿਆ ਨਹੀਂ ਮਿਲਦੀ? ਕੀ ਅਜ ਕਲ ਵੀ ਮਾਪੇ ਧੀਆਂ ਪੁਤਰਾਂ ਨੂੰ ਅਜਿਹੀਆਂ ਕਈ ਘਟਨਾਵਾਂ ਦਸ ਕੇ ਖ਼ਬਰਦਾਰ ਨਹੀਂ ਕਰਦੇ ਰਹਿੰਦੇ? ਕੀ ਪੂੰਨੂੰ ਦੀ ਘਰ ਵਾਲੀ ਦੀ

ਮੌਤ ਪੜ੍ਹ ਕੇ ਵੀ ਪਾਠਕ ਦੇ ਮਨ ਤੇ ਕੋਈ ਅਸਰ ਪਏਗਾ? ਅਸੀਂ ਤਾਂ ਸਮਝਦੇ ਹਾਂ ਕਿ ਦਸਮੇਸ਼ ਜੀ ਨੇ ਅਜਿਹੇ ਚਰਿਤ੍ਰ ਲਿਖ ਕੇ ਇਕ ਮਹਾਨ ਉਪਕਾਰ ਕੀਤਾ ਹੈ ਜਿਸ ਨਾਲ ਬਹੁਤ ਪਾਠਕ ਸਾਵਧਾਨ ਹੋ ਜਾਣਗੇ ਤੇ ਦੁਖਾਂ ਤੋਂ ਬਚੇ ਰਹਿਣਗੇ, ਪਰ ਅਫਸੋਸ ਅਸੀਂ ਗੁਰੂ ਸਾਹਿਬ ਦੀ ਸਿਖਿਆ "ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ" (ਪੰਨਾ 403) ਤੇ ਅਮਲ ਕਿਵੇਂ ਕਰਾਂਗੇ, ਜਦੋਂ ਤਕ ਅਸੀਂ ਅਜਿਹੀਆਂ ਘਟਨਾਵਾਂ ਤੋਂ ਚੇਤੰਨ ਨਹੀਂ ਹੋਵਾਂਗੇ।

ਕਿੰਤੂ ਨੰਬਰ 10-

(ਚਰਿਤ੍ਰ 119 ਦੇ ਹਵਾਲੇ ਨਾਲ) ਜਿਹੜਾ ਗੁਰਦੇਵ ਰੋਮਾਂ ਦੀ ਬੇਅਦਬੀ ਕਰਨ ਵਾਲੇ ਨੂੰ ਪਤਿਤ ਦਸਦਾ ਅਤੇ ਬਜਰ ਕੁਰਹਿਤ ਕਰਾਰ ਦਿੰਦਾ ਹੈ, ਉਹ ਰੋਗ ਨਾਸ਼ਕ ਪਾਊਡਰ ਰਾਹੀਂ ਕੇਸ ਹੀਣ ਵਾਲੇ ਚਰਿਤ੍ਰ ਲਿਖਣ ਵਿਚ ਕਿਥੋਂ ਤਕ ਰੁਚੀ ਰਖ ਸਕਦਾ ਹੈ।

ਸਮਾਧਾਨ-

ਸਾਨੂੰ ਤਾਂ ਗਿਆਨੀ ਜੀ ਦੀਆਂ ਦਲੀਲਾਂ ਦੀ ਸਮਝ ਨਹੀਂ ਆਉਂਦੀ ਕਿ ਕੀ ਗੁਰੂ ਸਾਹਿਬ ਨੇ ਅਜਿਹੇ ਪਊਡਰ ਵਰਤ ਕੇ ਕੇਸ ਹੀਣ ਹੋਣ ਦੀ ਪ੍ਰੇਰਣਾ ਦਿਤੀ ਹੈ? ਕਦਾਚਿਤ ਨਹੀਂ। ਜਿਹੜਾ ਪਾਠਕ ਵੀ ਉਪਰੋਕਤ ਚਰਿਤ੍ਰ ਪੜੇਗਾ ਉਹ ਇਸ ਸਿਟੇ ਤੇ ਪਹੁੰਚੇਗਾ ਕਿ ਉਪਰੋਕਤ ਚਰਿਤ੍ਰ ਵਿਚ ਅਜਿਹੇ ਕਰਮਾਂ ਦੀ ਨਿਖੇਧੀ ਕੀਤੀ ਗਈ ਹੈ। ਕੀ ਗਿਆਨੀ ਜੀ ਚਾਹੁੰਦੇ ਹਨ ਕਿ ਅਜੇਹੀ ਗਲ ਦੀ ਨਿਖੇਧੀ ਵੀ ਗੁਰਦੇਵ ਨਾ ਕਰਦੇ। ਜਦੋਂ ਇਕ ਗਲ ਗੁਪਤ ਅੰਗਾਂ ਤੋਂ ਵਾਲ ਲਾਉਣ ਦੀ ਅਸਲੀਅਤ ਹੈ ਤਾਂ ਕੀ ਗੁਰੂ ਜੀ ਉਸ ਕੋਹਜੀ ਗਲ ਨੂੰ ਛੁਪਾ ਲੈਂਦੇ। ਸੋ, ਉਪਰੋਕਤ ਕਿੰਤੂ ਪ੍ਰੰਤੂ ਪੜ੍ਹਿਆਂ ਤਾਂ ਬਿਲਕੁਲ ਹੀ ਸਪਸ਼ਟ ਹੋ ਜਾਂਦਾ ਹੈ ਕਿ ਗਿਆਨੀ ਜੀ ਨੇ ਗੁਣ-ਅਉਗਣ ਦੇ ਆਧਾਰ ਤੇ ਕੋਈ ਨਿਰਣਾ ਨਹੀਂ ਕੀਤਾ, ਸਗੋਂ ਵਿਰੋਧਤਾ ਕਰਨ ਦੇ ਖ਼ਿਆਲ ਨਾਲ ਹਰ ਗਲ ਦੀ ਵਿਰੋਧਤਾ ਕੀਤੀ ਹੈ।

ਕਿੰਤੂ ਨੰਬਰ 11-

(ਚਰਿਤ੍ਰ ਨੰਬਰ 49 ਦੇ ਹਵਾਲੇ ਨਾਲ) ਉਪਰੋਕਤ ਸੰਖੇਪ ਜਿਹੇ ਚਰਿਤ੍ਰ ਨੂੰ ਗਹੁ ਨਾਲ ਵਿਚਾਰਿਆਂ ਸਾਕਤ ਮਤੀਏ ਕਵੀ ਦੀ ਕੁਟਲਤਾ ਆਪਣੇ ਆਪ ਹੀ ਉਘੜ ਆਉਂਦੀ ਹੈ ਜੋ ਸ਼ਬਦ-ਬਾਣੀ ਵਿਚ ਪਰਚੇ ਹੋਏ ਗੁਰਸਿਖ ਨੂੰ ਬਾਰ ਬਾਰ ਮੂਰਖ ਅਰੇ ਜੜ

ਕਹਿੰਦਾ ਹੈ। ਫਿਰ ਨਾਲ ਹੀ "ਸੋ ਜੜ ਪਰਾ ਹਮਾਰੇ ਰਹੀ" ਵਾਲੀ ਤੁਕ ਦੁਆਰਾ ਕਰਤਾ ਕਾਰਨ ਵਾਲੀ ਜ਼ਿੰਮੇਵਾਰੀ ਦਸਮ ਪਿਤਾ ਤੇ ਸੁਟਦਾ ਹੈ।

ਚੌਪਈ ॥ ਆਨੰਦਪੁਰ ਨਾਇਨ ਇਕ ਰਹਈ ॥
ਨੰਦ ਮਤੀ ਤਾਂ ਕੋ ਜਗ ਕਹਈ ॥
ਮੂਰਖ ਨਾਥ ਤਵਨ ਕੋ ਰਹੈ ॥
ਤ੍ਰਿਯ ਕਹ ਕਛੂ ਨ ਮੁਖ ਤੇ ਕਹੈ ॥
ਤਾ ਕੇ ਧਾਮ ਬਹੁਤ ਜਨ ਆਵੈਂ ॥
ਨਿਸੁ ਦਿਨ ਤਾ ਸੌ ਭੋਗ ਕਮਾਵੈਂ ॥
ਸੋ ਜੜ ਪਰਾ ਹਮਾਰੇ ਰਹਈ ॥
ਤਾ ਕੋ ਕਛੂ ਨ ਮੁਖ ਤੇ ਕਹਈ ॥2॥
ਜਬ ਕਬਹੂੰ ਵਹੁ ਧਾਮ ਸਿਧਾਵੈ ॥
ਯੋ ਤਾ ਸੋ ਤ੍ਰਿਯ ਬਚਨ ਸੁਨਾਵੈ ॥
ਯਾ ਕਹ ਕਲਿ ਕੀ ਬਾਤ ਨ ਲਾਗੀ ॥
ਮੇਰੋ ਪਿਯਾ ਬਡੋ ਬਡਭਾਗੀ ॥

ਦੋਹਰਾ॥ ਨਿਸੁ ਦਿਨ ਸਬਦਨ ਗਾਵਹੀ ਸਭ ਸਾਧਨ ਕੋ ਰਾਉ॥
ਮੋ ਪਤਿ ਗੁਰ ਕੋ ਭਗਤਿ ਹੈ ਲਗੀ ਨ ਕਲਿ ਕੀ ਬਾਉ॥4॥

ਚੌਪਈ ॥ ਯਹ ਜੜ ਫੂਲਿ ਬਚਨ ਸੁਨਿ ਜਾਵੈ ॥
ਅਧਿਕ ਆਪੁ ਕਹ ਸਾਧੁ ਕਹਾਵੈ ॥
ਵਹ ਜਾਰਨ ਸੋ ਨਿਸੁ ਦਿਨ ਰਹਈ ॥
ਇਹ ਕਛੁ ਤਿਨੈ ਨ ਮੁਖ ਤੇ ਰਹਈ ॥51॥

(ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਚਾਸਵੋ ਚਰਿਤ੍ਰ ਸਮਾਪਤਮ ਸਤ ਸੁਭਮ ਸਤ॥49॥8॥)

ਜਿਵੇਂ ਪਹਿਲਾਂ ਇਕ ਥਾਂ ਲਿਖਿਆ ਹੈ ਕਿ ਸਾਡਾ ਤਾਂ ਵਿਚਾਰ ਹੈ ਕਿ ਇਸ ਚਰਿਤ੍ਰ ਵਾਲੀ ਘਟਨਾ ਨੂੰ ਵੇਖ ਕੇ ਹੀ ਸਾਹਿਬਾਂ ਨੇ ਚਰਿਤ੍ਰ ਲਿਖੇ ਹੋਣਗੇ। ਗਿਆਨੀ ਜੀ ਨੂੰ ਇਤਰਾਜ਼ ਹੈ ਕਿ ਗੁਰਬਾਣੀ ਵਿਚ ਪਰਚੇ ਹੋਏ ਗੁਰਸਿਖ ਨੂੰ ਮੂਰਖ ਤੇ ਜੜ੍ਹ ਕਿਉਂ ਕਿਹਾ ਹੈ। ਕੀ ਸਚਮੁਚ ਅਜਿਹਾ ਬੰਦਾ ਭਾਵੇਂ ਉਹ ਸਿਖ ਹੋਵੇ ਜਾਂ ਹੋਰ ਧਰਮ ਦਾ ਬੰਦਾ, ਮੂਰਖ ਨਹੀਂ ਹੋਵੇਗਾ, ਜਿਹੜਾ ਆਪਣੀ ਦੁਰਚਾਰਨ ਪਤਨੀ ਦੀਆਂ ਫੁਲਾਹੁਣੀਆਂ ਵਿਚ ਆ ਕੇ ਕੇਵਲ ਪਾਠ ਪੂਜਾ ਵਿਚ ਹੀ ਲਗਾ ਰਹਿੰਦਾ ਹੈ ਤੇ ਉਸ ਦੀ ਘਰ ਵਾਲੀ ਆਪਣੇ ਜਾਰਾਂ ਨਾਲ ਐਸ਼ ਕਰਦੀ ਹੈ।

ਗਿਆਨੀ ਜੀ ਆਪਣੇ ਦਿਲ ਤੇ ਹਥ ਰਖ ਕੇ ਦਸਣ ਕਿ ਕੀ ਅਜਿਹਾ ਬੰਦਾ ਉਨ੍ਹਾਂ ਦੇ ਵਿਚਾਰ ਵਿਚ ਇਕ ਆਦਰਸ਼ਕ ਗੁਰਸਿਖ

ਹੈ? ਜੇ ਹੈ ਤਾਂ ਕੀ ਉਹ ਚਾਹੁੰਦੇ ਹਨ ਕਿ ਉਹ ਆਪ ਜਾਂ ਉਨ੍ਹਾਂ ਦੇ ਪੁਤਰ ਜਾਂ ਸੇਵਕ ਇਸ ਤਰ੍ਹਾਂ ਦੇ ਸਿਖ ਬਣਨ? ਸਾਨੂੰ ਵਿਸ਼ਵਾਸ਼ ਹੈ ਕਿ ਗਿਆਨੀ ਜੀ ਦਾ ਉਤਰ ਨਾਂਹ ਵਿਚ ਹੋਵੇਗਾ। ਮੂਰਖ ਤੇ ਜੜ੍ਹ ਉਸ ਪੁਰਖ ਨੂੰ ਗੁਰਬਾਣੀ ਪੜ੍ਹਨ ਕਰਕੇ ਨਹੀਂ ਕਿਹਾ ਸਗੋਂ ਆਪਣੀ ਇਸਤਰੀ ਦੀਆਂ ਚਾਲਾਂ ਨਾ ਸਮਝਣ ਕਰਕੇ ਕਿਹਾ ਹੈ।

ਜਿਥੋਂ ਤਕ 'ਸੋ ਜੜ੍ਹ ਪਰਾ ਹਮਾਰੇ ਰਹੀ' ਦਾ ਸਬੰਧ ਹੈ, ਇਹ ਤੁਕ ਤਾਂ ਸਾਹਿਬਾਂ ਤੋਂ ਬਿਨਾ ਕੋਈ ਹੋਰ ਲਿਖ ਹੀ ਨਹੀਂ ਸਕਦਾ। ਇਹ ਘਟਨਾ ਸਚੀ ਜਾਪਦੀ ਹੈ ਤੇ ਸਾਰੇ ਮੁਖੀ ਸਿਖਾਂ ਦੇ ਧਿਆਨ ਵਿਚ ਹੋਣੀ ਲਾਹੇਵੰਦੀ ਹੈ। ਜੇ ਇਹ ਚਰਿਤ੍ਰ ਇਸ ਤਰ੍ਹਾਂ ਨਾ ਹੁੰਦਾ ਤਾਂ ਇਸ ਨੂੰ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਸੰਕਿਲਤ ਹੀ ਨਾ ਕਰਦੇ।

ਕਿੰਤੂ ਨੰਬਰ 12-

ਕੁਝ ਵਿਦਵਾਨਾਂ ਨੇ ਤ੍ਰਿਯਾ ਚਰਿਤ੍ਰਾਂ ਦਾ ਕਰਤਾ ਦਸਮ ਪਿਤਾ ਦਰਸਾਉਣ ਹਿਤ ਇਥੋਂ ਤਕ ਵੀ ਭੱਜ ਦੌੜ ਕੀਤੀ ਕਿ ਭਾਈ ਮਨੀ ਸਿੰਘ ਜੀ ਵਲੋਂ ਲਿਖੀ (ਬਣਾਉਟੀ) ਚਿਠੀ ਵੀ ਵਜੂਦ ਵਿਚ ਲੈ ਆਂਦੀ।

ਸ਼ੋਕ ਕਿ ਡਾ. ਰਤਨ ਸਿੰਘ ਜੱਗੀ ਨੇ ਉਸ ਚਿਠੀ ਦਾ ਉਹ ਪਾਜ ਉਘੇੜਿਆ ਕਿ ਉਪਰੋਕਤ ਵਿਦਵਾਨ ਸਜਣਾਂ ਨੂੰ ਬਿਨਾ ਨਿਰਾਸਤਾ ਦੇ ਹੋਰ ਕੁਝ ਵੀ ਪ੍ਰਾਪਤ ਨਾ ਹੋਇਆ ਤੇ ਨਾ ਹੀ ਅਜ ਤਕ ਉਸ ਦਾ ਯਥਾਰਥ ਉਤਰ ਦੇ ਸਕੇ।

ਸਮਾਧਾਨ-

ਉਪਰੋਕਤ ਚਿਠੀ ਬਾਰੇ ਕਾਫੀ ਵਾਦ-ਵਿਵਾਦ ਹੋ ਚੁਕਾ ਹੈ ਤੇ ਇਹ ਸਾਬਤ ਹੋ ਚੁਕਾ ਹੈ ਕਿ ਇਹ ਚਿਠੀ ਭਾਈ ਸਾਹਿਬ ਮਨੀ ਸਿੰਘ ਜੀ ਦੀ ਹੀ ਲਿਖੀ ਹੋਈ ਹੈ। ਡਾ. ਰਤਨ ਸਿੰਘ ਜੱਗੀ ਨੇ ਜੋ ਇਤਰਾਜ਼ ਇਸ ਚਿਠੀ ਬਾਰੇ ਕੀਤੇ ਸਨ ਵਿਦਵਾਨਾਂ ਵਲੋਂ ਉਨ੍ਹਾਂ ਦੇ ਢੁਕਵੇਂ ਉਤਰ ਦਿਤੇ ਜਾ ਚੁਕੇ ਹਨ ਜੇ ਹੁਣ ਵੀ ਗਿਆਨੀ ਜੀ ਨਾ ਮੰਨਣ ਤਾਂ ਉਨ੍ਹਾਂ ਦੀ ਮਰਜ਼ੀ। ਅਜਿਹੇ ਪ੍ਰੋਫੈਸਰੀ ਵੀਚਾਰਾਂ ਨੂੰ ਉਦੋਂ ਤਕ ਕੋਈ ਟਕੇ ਸੇਰ ਨਹੀਂ ਪੁਛਦਾ ਜਦੋਂ ਤਕ ਕਿ ਉਨ੍ਹਾਂ ਬਾਰੇ ਕੋਈ ਅਕੱਟ ਸਬੂਤ ਨਾ ਦਿਤੇ ਜਾਣ। ਹਾਲਾਂ ਕਿ ਇਸ ਚਿਠੀ ਦੀ ਅਣਹੋਂਦ ਨਾਲ ਵੀ ਦਸਮ ਗ੍ਰੰਥ ਦੀ ਸੰਪਾਦਨਾ ਉਤੇ ਕੋਈ ਫ਼ਰਕ ਨਹੀਂ ਪੈਂਦਾ ਕਿਉਂਕਿ ਇਹ ਸਚਾਈ ਸਾਰੇ ਮੰਨਦੇ ਹਨ ਕਿ ਇਹ ਗ੍ਰੰਥ ਭਾਈ ਮਨੀ ਸਿੰਘ ਜੀ ਦਾ ਸੰਪਾਦਿਤ ਕੀਤਾ ਹੋਇਆ ਹੈ।

ਨਹੀਂ ਤਾਂ ਇਤਨੇ ਵਡੇ ਗ੍ਰੰਥ ਦੇ ਸੰਪਾਦਨ ਕਰਤਾ ਦਾ ਨਾਂ ਜਰੂਰ ਪਤਾ ਹੁੰਦਾ ਜਾਂ ਗਿਆਨੀ ਜੀ ਉਸ ਦਾ ਥਹੁ ਪਤਾ ਦਿੰਦੇ। ਅਜ ਤਕ ਕਿਸੇ ਵਿਦਵਾਨ ਨੇ ਵੀ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਕਿ ਇਹ ਭਾਈ ਸਾਹਿਬ ਦੀ ਸੰਪਾਦਨਾ ਨਹੀਂ ਹੈ।

ਸੰਪਾਦਨਾ ਦੀ ਪੂਰੀ ਜ਼ਿੰਮੇਵਾਰੀ ਸੰਪਾਦਕ ਉਤੇ ਹੈ। ਜੇ ਉਸ ਦੀ ਚਿਠੀ ਨਾ ਵੀ ਹੋਵੇ ਤਾਂ ਇਤਨਾ ਤਾਂ ਸਪਸ਼ਟ ਹੈ ਕਿ ਭਾਈ ਸਾਹਿਬ ਨੇ ਕੋਈ ਰਚਨਾ ਅਜਿਹੀ ਸੰਪਾਦਿਤ ਨਹੀਂ ਕੀਤੀ ਜਿਹੜੀ ਸ਼ੱਕੀ ਹੋਵੇ।

ਅੰਤ ਵਿਚ ਗਿਆਨੀ ਭਾਗ ਸਿੰਘ ਜੀ ਦੇ 'ਮੈਂ ਨਾ ਮਾਨੂੰ' ਵਾਲੇ ਸੁਭਾਵ ਦੀ ਇਕ ਘਟਨਾ ਦਸ ਕੇ ਇਸ ਪ੍ਰਕਰਣ ਨੂੰ ਇਥੇ ਹੀ ਸਮਾਪਤ ਕਰਦਾ ਹਾਂ। ਇਕ ਦਿਨ ਮੇਰੇ ਮਿੱਤਰ ਡਾ. ਅਜੀਤ ਸਿੰਘ, ਮੁਹਾਲੀ ਵਾਲਿਆਂ ਨੇ ਗਿਆਨੀ ਭਾਗ ਸਿੰਘ ਜੀ ਨਾਲ ਗੁਰਦਵਾਰਾ ਸਾਹਿਬ ਸੈਕਟਰ 22, ਚੰਡੀਗੜ੍ਹ ਵਿਚ ਉਥੋਂ ਦੇ ਹੈਡ ਗਰੰਥੀ ਭਾਈ ਸਾਹਿਬ ਗੋਪਾਲ ਸਿੰਘ ਜੀ ਅਤੇ ਹੋਰ ਕੁਝ ਸਜਣਾਂ ਸਾਹਮਣੇ ਉਨ੍ਹਾਂ ਦੀ ਪੁਸਤਕ ਬਾਰੇ ਗਲ ਛੇੜੀ ਤਾਂ ਰਾਮ, ਸਿਆਮ ਕਵੀਆਂ ਬਾਰੇ ਦਲੀਲ ਦਿਤੀ ਕਿ ਜੇ ਗ਼ਾਲਿਬ ਵਰਗੇ ਕਵੀਆਂ ਦੇ ਦੋ ਜਾਂ ਦੋ ਤੋਂ ਵਧ ਉਪਨਾਮ ਹੋ ਸਕਦੇ ਹਨ ਤਾਂ ਸਾਹਿਬਾਂ ਦੇ ਕਿਉਂ ਨਹੀਂ? ਪਰ ਗਿਆਨੀ ਜੀ ਫਿਰ ਵੀ ਆਪਣੀ ਇਕੋ ਰਟ ਲਗਾਈ ਗਏ ਕਿ ਨਹੀਂ, ਰਾਮ-ਸ਼ਿਆਮ ਗੁਰੂ ਸਾਹਿਬ ਦੇ ਉਪਨਾਮ ਨਹੀਂ ਹੋ ਸਕਦੇ। ਹਾਜ਼ਰ ਸਜਣਾਂ ਨੇ ਗਿਆਨੀ ਜੀ ਨੂੰ ਬੇਨਤੀ ਕੀਤੀ ਕਿ ਆਖਿਰ ਕੋਈ ਕਾਰਣ ਤਾਂ ਦਸੋ ਕਿ ਇਹ ਉਪਨਾਮ ਕਿਉਂ ਨਹੀਂ ਹੋ ਸਕਦੇ? ਗਿਆਨੀ ਜੀ ਦਲੀਲ ਤਾਂ ਕੋਈ ਨਾ ਦੇ ਸਕੇ ਪਰ ਮੁੜ ਮੁੜ ਇਹੀ ਆਖੀ ਗਏ ਕਿ 'ਨਹੀਂ, ਇਹ ਉਪਨਾਮ ਗੁਰੂ ਸਾਹਿਬ ਦੇ ਨਹੀਂ ਹੋ ਸਕਦੇ।'

ਫਿਰ ਡਾਕਟਰ ਜੀ ਨੇ ਕਿਹਾ ਕਿ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਵੀ ਅਕਾਲ ਪੁਰਖ ਜੀ ਦੇ ਸਰਗੁਣ ਰੂਪ ਵਿਚ ਕਿਤਨੇ ਹੀ ਨਾਵਾਂ ਦਾ ਵਰਨਣ ਹੈ ਪਰ ਗਿਆਨੀ ਜੀ ਕਹਿਣ ਲਗੇ "ਤੁਹਾਨੂੰ ਗੁਰਬਾਣੀ ਦਾ ਅਭਿਆਸ ਨਹੀਂ ਹੈ ਗੁਰਬਾਣੀ ਵਿਚ ਸਰਗੁਣ ਸਰੂਪ ਦਾ ਵਰਨਣ ਨਹੀਂ ਹੈ। ਜਦੋਂ ਉਨ੍ਹਾਂ ਨੂੰ ਇਸ ਸਬੰਧੀ ਗੁਰਬਾਣੀ ਦੀਆਂ ਤੁਕਾਂ ਸੁਣਾਈਆਂ ਗਈਆਂ ਤਾਂ ਵੀ ਉਹ ਇਹੋ ਹੀ ਆਖੀ ਗਏ ਨਹੀਂ ਤੁਹਾਨੂੰ ਗੁਰਬਾਣੀ ਦਾ ਅਭਿਆਸ ਨਹੀਂ ਹੈ।

ਇਨ੍ਹਾਂ ਤੁਕਾਂ ਵਿਚ ਵੀ ਸਰਗੁਣ ਸਰੂਪ ਦਾ ਵਰਣਨ ਨਹੀਂ ਹੈ।

ਜਦੋਂ ਡਾਕਟਰ ਜੀ ਨੇ ਇਸ ਸਬੰਧੀ ਲਾਇਬ੍ਰੇਰੀ ਵਿਚੋਂ ਗੁਰਬਾਣੀ ਦੇ ਸਟੀਕ ਕਢ ਕੇ ਆਪਣੀ ਗਲ ਸਾਬਤ ਕਰਨੀ ਚਾਹੀ ਤਾਂ ਗਿਆਨੀ ਜੀ ਇਹ ਕਹਿ ਕੇ ਚਲ ਪਏ ਕਿ "ਜੇ ਤੁਸਾਂ ਵਿਚਾਰ ਕਰਨੀ ਹੈ ਤਾਂ ਮੇਰੇ ਨਾਲ ਆ ਜਾਉ।" ਸੋ, ਉਦੋਂ ਹੀ ਇਨ੍ਹਾਂ ਦੇ ਸੁਘੜ ਸੁਭਾਵ ਦਾ ਪਤਾ ਲਗ ਗਿਆ ਕਿ ਗਿਆਨੀ ਜੀ ਆਪਣੀ ਦਲੀਲ ਤੋਂ ਸਿਵਾਇ ਕਿਸੇ ਹੋਰ ਦੀ ਦਲੀਲ ਨਾਲ ਕਾਇਲ ਹੋਣ ਵਾਲੇ ਸਜਣ ਨਹੀਂ ਹਨ।

ਹਕੀਕਤ ਇਹ ਹੈ ਕਿ ਚੋਰ ਨੂੰ ਸਾਰੇ ਚੋਰ ਹੀ ਨਜ਼ਰ ਆਉਂਦੇ ਹਨ। ਗੁਰਬਾਣੀ ਵਿਚ ਵੀ ਇਸ ਗਲ ਨੂੰ ਬਹੁਤ ਵਿਸਥਾਰ ਨਾਲ ਲਿਖਿਆ ਹੈ:-

ਸੁਖੀਏ ਕਉ ਪੇਖੈ ਸਭ ਸੁਖੀਆ,
ਰੋਗੀ ਕੈ ਭਾਣੈ ਸਭ ਰੋਗੀ ॥ [ਪੰਨਾ ੬੧੦

ਗਿਆਨੀ ਭਾਗ ਸਿੰਘ ਦੀ ਬਿਰਤੀ ਕਾਮ ਵਾਲੀ ਜਾਪਦੀ ਹੈ ਜਿਸ ਕਰਕੇ ਆਪ ਨੇ ਉਸੇ ਬਿਰਤੀ ਅਨੁਸਾਰ ਆਪਣੀ ਪੁਸਤਕ ਦੇ ਐਨੇ ਪੰਨੇ ਕਾਲੇ ਕੀਤੇ ਹਨ ਤੇ ਸੰਗਤਿ ਨੂੰ ਗੁੰਮਰਾਹ ਕਰਨ ਦੀ ਕੋਝੀ ਹਰਕਤ ਕੀਤੀ ਹੈ।

# ਅੰਤਕਾ

ਬਾਬਾ ! ਹੋਰ ਮਤਿ ਹੋਰ ਹੋਰ ॥
ਜੇ ਸਉ ਵੇਰ ਕਮਾਈਐ, ਕੂੜੈ ਕੂੜਾ ਜੋਰੁ ॥[ਪੰਨਾ ੧੨

--- ---

ਕੂੜਿ ਕਪਟਿ ਬੰਚਿ ਨਿੰਮੁਨੀਆਦਾ
ਬਿਨਸਿ ਗਇਆ ਤਤਕਾਲੇ ॥
ਸਤਿ ਸਤਿ ਸਤਿ ਨਾਨਕਿ ਕਹਿਆ
ਅਪਨੈ ਹਿਰਦੈ ਦੇਖੁ ਸਮਾਲੇ ॥ [ਪੰਨਾ ੩੮੧

ਧਾਰਮਿਕ ਤੇ ਸਮਾਜਿਕ ਜੀਵਨ ਦੀ ਇਕਸਾਰਤਾ ਲਈ ਰਹਿਤਾਂ, ਕੁਰਹਿਤਾਂ, ਰਵਾਇਤਾਂ ਆਦਿ ਦਾ ਇਕ ਐਸਾ ਸਾਂਝਾ ਵਿਧਾਨ ਹੁੰਦਾ ਹੈ ਜਿਸ ਦੀ ਅਗਵਾਈ ਜਗਿਆਸੂਆਂ ਨੂੰ ਜੀਵਨ ਪ੍ਰਫੁਲਤ ਕਰਨ ਵਿਚ ਸਹਾਇਕ ਹੁੰਦੀ ਹੈ। ਸੰਸਾਰ ਦੀਆ ਨਜ਼ਰਾਂ ਵਿਚ ਸਿੱਖ ਜਿਥੇ ਇਕ ਸੁਤੰਤਰ ਕੌਮ ਹੈ ਉਥੇ ਇਸ ਦੇ ਵਿਧਾਨ ਦੀ ਵਿਲਖਣਤਾ ਵੀ ਪ੍ਰਸਿਧ ਹੈ। ਸਿਖ ਧਰਮ ਵਿਚ ਦੇਹਧਾਰੀ ਗੁਰੂ ਦਾ ਕੋਈ ਅਸਥਾਨ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਭਰੇ ਦਰਬਾਰ ਵਿਚ ਖ਼ਾਲਸਾ-ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਗਏ ਸਨ। ਆਪ ਜੀ ਨੇ ਇਕ ਵਿਧਾਨ, ਇਕ ਨਿਸ਼ਾਨ (ਝੰਡਾ), ਇਕ ਅੰਮ੍ਰਿਤ, ਇਕ ਗੁਰ-ਮੰਤਰ (ਵਾਹਿਗੁਰੂ) ਤੋਂ ਇਲਾਵਾ (1) ਪਰਚਾ ਸ਼ਬਦ ਦਾ (2) ਪੂਜਾ ਅਕਾਲ ਪੁਰਖ ਜੀ ਦੀ (3) ਦਰਸ਼ਨ ਖ਼ਾਲਸੇ ਦਾ, ਇਨ੍ਹਾਂ ਅਸੂਲਾਂ ਦੀ ਪਾਲਨਾ ਕਰਨ ਹਿਤ ਹੀ ਹਰੇਕ ਸਿਖ ਨੂੰ ਲੋੜੀਂਦਾ ਉਪਦੇਸ਼ ਬਖ਼ਸ਼ਿਸ਼ ਕੀਤਾ ਸੀ।

ਜਿਥੋਂ ਤੱਕ ਦਸਮ ਗ੍ਰੰਥ ਦੀ ਪ੍ਰਮਾਣਿਕਤਾ ਦਾ ਪ੍ਰਸ਼ਨ ਹੈ ਇਸ ਦਾ ਅਕੱਟ ਸਬੂਤ ਆਰੰਭ ਵਿਚ ਹੀ ਅੰਕਿਤ ਕਰ ਦਿੱਤਾ ਹੈ।

ਸਿੱਖ-ਇਤਿਹਾਸ ਨਾਲ ਉਨਸ ਰਖਣ ਵਾਲੇ ਵਿਦਿਆਰਥੀ ਤੇ ਵਿਦਵਾਨ ਭਲੀ ਪ੍ਰਕਾਰ ਜਾਣਦੇ ਹਨ ਕਿ ਜਦੋਂ ਤਤ ਖ਼ਾਲਸਾ ਤੇ ਬੰਦਈ ਖ਼ਾਲਸਾ ਦਾ ਪਰਸਪਰ ਝਗੜਾ ਹੋਇਆ ਸੀ, ਓਦੋਂ ਇਸ ਦੀ ਪ੍ਰਮਾਣਿਕਤਾ ਬਾਰੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਪਾਵਨ ਸਰੋਵਰ ਵਿਚ ਦੋਹਾਂ ਧਿਰਾਂ ਦੀਆਂ ਪਰਚੀਆਂ ਪਾਈਆਂ ਗਈਆਂ ਸਨ, ਤੱਤ ਖ਼ਾਲਸੇ ਦੀ ਪਰਚੀ ਤਰ ਪਈ ਤੇ ਬੰਦਈ

ਖ਼ਾਲਸੇ ਦੀ ਪਰਚੀ ਸਰੋਵਰ ਵਿਚ ਡੁਬ ਗਈ ਸੀ। ਇਸ ਤਰ੍ਹਾਂ ਗੁਰੂ ਪਾਤਿਸ਼ਾਹ ਜੀ ਨੇ ਖ਼ਾਲਸੇ ਦੀ ਲਾਜ ਰੱਖੀ ਸੀ। ਪਰ ਗਿ. ਭਾਗ ਸਿੰਘ ਜੀ ਨੇ ਇਸ ਇਤਿਹਾਸਕ ਘਟਨਾ ਨੂੰ 'ਦਸਮ ਗ੍ਰੰਥ ਨਿਰਣੈ' ਵਿੱਚ 'ਲਾਟਰੀ' ਦਾ ਨਾਂ ਦੇ ਕੇ ਮਖ਼ੌਲ ਉਡਾਇਆ ਹੈ। ਕੀ ਇਹ ਸਿਆਣਪ ਹੈ ਜਾਂ 'ਬੋਲੀ' ਮਾਰੀ ਹੈ?

ਇਕ ਗਲ ਸਮਝ ਨਹੀਂ ਆਉਂਦੀ ਜਦ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਨੇ ਚਾਰ* ਰਚਨਾਵਾਂ ਨੂੰ ਕੀਰਤਨ ਵਿਚ ਵਰਤਣ ਦੀ ਪਰਵਾਨਗੀ ਦਿੱਤੀ ਹੋਈ ਹੈ, ਫਿਰ ਅਜਿਹੀਆਂ ਰਚਨਾਵਾਂ ਉਤੇ ਕਿੰਤੂ ਪ੍ਰੰਤੂ ਕਰਨ ਦਾ ਕੀ ਅਰਥ ਹੋਇਆ? ਕੀ ਇਹ ਜਾਣ ਬੁਝ ਕੇ ਸ਼ਰਾਰਤ ਜਾਂ ਨਿੰਦਾ ਨਹੀਂ ਕੀਤੀ ਜਾ ਰਹੀ?

ਇਕ ਹੋਰ ਸਬੂਤ- ਜਿਤਨੇ ਪੁਰਾਤਨ ਗ੍ਰੰਥ ਸਿਖ ਧਰਮ ਨਾਲ ਸਬੰਧਤ ਹਨ, ਉਨ੍ਹਾਂ ਵਿਚ ਦਸਮੇਸ਼ ਬਾਣੀ ਕਿਤੇ ਨਾ ਕਿਤੇ ਪ੍ਰਮਾਣ-ਰੂਪ ਵਿਚ ਵਰਤੀ ਗਈ ਹੈ। ਕੀ ਉਨ੍ਹਾਂ ਪੁਰਾਤਨ ਪੁਸਤਕਾਂ ਨੂੰ ਰਦ ਕਰ ਦਿਉਗੇ?

ਜੇ ਸਿਖ ਜਗਤ ਵਿਚ ਦਸਮੇਸ਼ ਬਾਣੀ ਦੀ ਵਿਰੋਧਤਾ ਹੁੰਦੀ ਤਾਂ ਸ੍ਰੀ ਦਸਮ ਗ੍ਰੰਥ ਦੇ ਇਤਨੇ ਸਰੂਪ ਕਿਵੇਂ ਹੋਂਦ ਵਿਚ ਆ ਜਾਂਦੇ? ਗੁਰਦੁਆਰਾ ਸੀਸ ਗੰਜ, ਰਕਾਬ ਗੰਜ, ਬੰਗਲਾ ਸਾਹਿਬ ਆਦਿ ਗੁਰ ਅਸਥਾਨਾਂ ਉਤੇ ਅਰਦਾਸ ਮਗਰੋਂ ਹੇਠ ਲਿਖੀਆਂ ਪੰਕਤੀਆਂ ਜੋ ਸ੍ਰੀ ਦਸਮ ਗ੍ਰੰਥ ਵਿਚ ਸੁਭਾਇਮਾਨ ਹਨ, ਦਾ ਹਰ ਰੋਜ਼ ਉਚਾਰਨ ਕੀਤਾ ਜਾਂਦਾ ਹੈ। ਕੀ ਇਸ ਪ੍ਰਥਾ (ਰਵਾਇਤ) ਨੂੰ ਕਾਲਾ ਅਫ਼ਗਾਨਾ ਜਾਂ ਸਿਖ ਮਿਸ਼ਨਰੀ ਦੇ ਕਾਰਕੁੰਨ ਬੰਦ ਕਰਵਾ ਲੈਣਗੇ?-

ਠੀਕਰਿ ਫੋਰਿ ਦਿਲੀਸ ਸਿਰਿ, ਪ੍ਰਭਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ॥

(ਬਚਿਤ੍ਰ ਨਾਟਕ ਪਾ. ੧੦)

ਕਲਗੀਧਰ ਜੀ ਦੇ ਪ੍ਰਕਾਸ਼ ਪੁਰਬ ਤੇ ਬਚਿਤ੍ਰ ਨਾਟਕ ਚੋਂ 'ਅੰਪਨੀ ਕਥਾ' ਦਾ ਕੀਰਤਨ ਕਰਨ ਵਾਲਿਆਂ ਤੇ ਕੌਣ ਪ੍ਰਤਿਬੰਧ ਲਗਾ ਸਕਦਾ ਹੈ ਜੋ ਸਦੀਆਂ ਤੋਂ ਪ੍ਰਚਲਤ ਹੈ?

---

*1. ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 2. ਬਾਣੀ ਸ੍ਰੀ ਦਸਮ ਗ੍ਰੰਥ ਜੀ
3. ਵਾਰਾਂ ਭਾ. ਗੁਰਦਾਸ ਜੀ ਤੇ ਕਬਿਤ 4. ਗਜ਼ਲਾਂ ਭਾਈ ਨੰਦ ਲਾਲ ਜੀ

ਇਸ ਤੋਂ ਵੱਧ ਦਸਮ-ਗ੍ਰੰਥ ਦੇ ਵਿਰੋਧੀ ਹੋਰ ਕਿਹੜਾ ਸਬੂਤ ਲੋੜਦੇ ਹਨ? ਅਗੇ ਭਸੌੜੀਆਂ ਨੇ ਰਾਗ ਮਾਲਾ ਤੇ ਭਗਤ-ਬਾਣੀ ਦਾ ਵਿਰੋਧ ਕਰਕੇ ਕੀ ਖਟਿਆ? ਬਾਬੂ ਤੇਜਾ ਸਿੰਘ ਤੇ ਬੀਬੀ ਨਰਿੰਜਨ ਕੌਰ ਪੰਥ ਚੋਂ ਛੇਕੇ ਗਏ। ਪਰ ਰਾਗ ਮਾਲਾ ਉਥੇ ਦੀ ਉਥੇ ਹੀ ਵਿਦਮਾਨ ਹੈ। ਕੀ ਕਿਸੇ ਜਥੇਬੰਦੀ ਵਿੱਚ ਹਿੰਮਤ ਹੈ ਕਿ ਓਹ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਪ੍ਰਮਾਣੀਕ ਸਰੂਪ ਵਿੱਚ ਵਾਧਾ ਘਾਟਾ ਕਰ ਸਕੇ?

'ਚਰਿਤ੍ਰ ਪਾਖਿਆਨ' ਵਿਚ ਵਰਤੀ ਹੋਈ ਅਸ਼ਲੀਲ ਭਾਸ਼ਾ ਹਰੇਕ ਨੂੰ ਰੜਕਦੀ ਹੈ ਪਰ ਇਹ ਚਰਿਤ੍ਰ ਮਨੋਰੰਜਨ ਖ਼ਾਤਰ ਨਹੀਂ ਲਿਖੇ ਗਏ। ਇਹਨਾਂ ਵਿਚ ਜੀਵਨ ਸੁਧਾਰਨ ਦੀਆਂ ਕਈ ਸੁੰਦਰ ਸੇਧਾਂ ਮਿਲਦੀਆਂ ਹਨ। ਕੇਵਲ ਤ੍ਰੀਆ ਚਰਿਤ੍ਰ ਹੀ ਨਹੀਂ, ਪੁਰਸ਼ ਚਰਿਤ੍ਰ ਵੀ ਹਨ। ਇਹ ਚਰਿਤ੍ਰ ਅਖਰਾਂ ਵਿਚ ਅੰਕਿਤ ਹੋਏ ਸਾਨੂੰ ਦੁਖਦਾਈ ਲਗਦੇ ਹਨ ਪਰ ਜਦੋਂ ਟੀ.ਵੀ. ਵਿਚ ਅਸ਼ਲੀਲ ਚਰਿਤ੍ਰਾਂ ਦੀ ਪਰਦਰਸ਼ਨੀ ਪਰਤੱਖ ਰੂਪ ਵਿਚ ਹੁੰਦੀ ਹੈ, ਓਹ ਵਿਰੋਧੀਆਂ ਨੂੰ ਕਿਉਂ ਚੰਗੀ ਲਗਦੀ ਹੈ?

ਚਰਿਤ੍ਰ ਪਾਖਿਆਨ ਰਚਨਾ ਦਾ ਆਰੰਭ '੧ੴ ਵਾਹਿਗੁਰੂ ਜੀ ਕੀ ਫਤੇ ਪਾਤਸ਼ਾਹੀ ੧੦' ਨਾਲ ਹੁੰਦਾ ਹੈ। ਜੇ ਇਹ ਚਰਿਤ੍ਰ ਅਸ਼ਲੀਲਤਾ ਦਾ ਸਾਧਨ ਹੁੰਦੇ ਤਾਂ ਉਪਰੋਕਤ ਮੰਗਲ ਲਿਖਣ ਦਾ ਕਿਸੇ ਦਾ ਹੀਆ ਨਹੀਂ ਸੀ ਪੈਣਾ। ਗੁਰਬਾਣੀ ਦੇ ਪਿਆਰਿਓ! ਅਸ਼ਲੀਲਤਾ ਅਖਰਾਂ ਵਿਚ ਤਾਂ ਨਜ਼ਰੀ ਪੈਂਦੀ ਹੈ ਜੇ ਅੱਖਾਂ ਵਿਚ ਅਸ਼ਲੀਲਤਾ ਹੋਵੇ। ਅੱਖਾਂ ਵਿੱਚ ਮਲੀਨਤਾ ਤਾਂ ਪ੍ਰਵੇਸ਼ ਕਰਦੀ ਹੈ, ਜੇ ਅਸ਼ਲੀਲਤਾ ਦਾ ਮਨ ਵਿਚ ਪ੍ਰਵੇਸ਼ ਹੋਵੇ। ਹਰੇਕ ਗੁਰਸਿਖ ਨੂੰ 'ਅਵਗੁਣ ਛੋਡਿ ਗੁਣਾ ਕਉ ਧਾਵਹੁ' ਵਾਲੀ ਬ੍ਰਿਤੀ ਅਪਨਾਉਣੀ ਚਾਹੀਦੀ ਹੈ। ਇਸ ਨਾਲ ਗ੍ਰਿਹਸਤੀ ਤੇ ਧਾਰਮਿਕ ਜੀਵਨ ਵਿਚ ਚੰਗਾ ਪਰਿਵਰਤਨ ਆ ਸਕਦਾ ਹੈ।

ਖ਼ਾਲਸਾ ਪੰਥ ਵਿਚ ਚੰਗੀਆਂ ਚੰਗੀਆਂ ਆਤਮਾਵਾਂ ਜੋ ਗੁਰਬਾਣੀ ਗਿਆਨ ਅਤੇ ਇਤਿਹਾਸਕ ਘਟਨਾਵਾਂ ਤੋਂ ਜਾਣੂੰ ਹਨ, ਦਸਮ ਗ੍ਰੰਥ ਦੇ ਵਾਦ-ਵਿਵਾਦ ਤੋਂ ਦੁੱਖੀ ਹਨ। ਓਹ ਵਿਰੋਧੀਆਂ ਦੀਆਂ ਵੰਗਾਰਾਂ ਸੁਣਦੇ ਹੋਏ ਵੀ ਪਰਮਾਤਮਾ ਦੇ ਭਾਣੇ ਵਿਚ ਮਗਨ ਰਹਿੰਦੇ ਹਨ। ਲੇਖਕਾਂ ਅੰਦਰ ਬਦਲੇ ਵਾਲੀ ਭਾਵਨਾ ਦਾ ਸੰਕਲਪ ਉਤਪੰਨ ਹੋਣਾ ਹਾਨੀਕਾਰਕ ਹੈ। ਜਿਨ੍ਹਾਂ ਦੇ ਸੁਭਾਅ ਈਰਖਾਲੂ ਬਣ ਚੁਕੇ ਹਨ, ਓਹ ਨਫ਼ੇ ਨੁਕਸਾਨ ਦੀ ਪਰਵਾਹ ਨਹੀਂ ਕਰਦੇ

ਕਿਉਂਕਿ ਉਨ੍ਹਾਂ ਅੰਦਰ ਈਰਖਾਲੂ ਕੀਟਾਣੂਆਂ ਦਾ ਦਬ-ਦਬਾ ਬਣ ਚੁਕਾ ਹੁੰਦਾ ਹੈ: ਸਿਖ ਮਿਸ਼ਨਰੀ ਵੀਰਨ ਜੀਓ ! ਸ੍ਰੀ ਦਸਮ ਗ੍ਰੰਥ ਨੂੰ ਰੱਦ ਕੇ '੧ਓ ਵਾਹਿਗੁਰੂ ਜੀ ਕੀ ਫਤਿਹ' ਕਿਹੜੇ ਗ੍ਰੰਥ ਵਿਚੋਂ ਉਧਾਰੀ ਲਵੋਗੇ? ਵੈਰ-ਭਾਵਨਾ ਨੂੰ ਛਡੋ ਤੇ ਪਿਤਾ ਪੁਰਖੀ ਸਿਖ ਮਰਯਾਦਾ ਨੂੰ ਅਪਨਾਅ ਕੇ ਆਪਣਾ ਜੀਵਨ ਸਫਲ ਕਰੋ ਜੀ।

"ਆਪਸ ਕਉ ਦੀਰਘ ਕਰਿ ਜਾਨੈ, ਅਉਰਨ ਕਉ ਲਗ ਮਾਤ" (ਪੰਨਾ ੧੧੦੫) ਵਾਲੀ ਬ੍ਰਿਤੀ ਜਿਨਾਂ ਉਤੇ ਭਾਰੂ ਰਹਿੰਦੀ ਹੈ ਓਹ ਸਭ ਨੂੰ ਆਪਣੇ ਨਾਲੋਂ ਨਿਗੂਣੇ ਸਮਝਦੇ ਹਨ। ਦੂਜੇ ਪਾਸੇ ਗੁਰਮੁਖ ਵੀਰ ਸਭ ਕੁਝ ਜਾਣਦੇ ਹੋਏ ਵੀ ਸਦਾ ਨਿਮਰ-ਭਾਵੀ ਰਹਿੰਦੇ ਹਨ। ਓਹ ਗੁਰਬਾਣੀ ਦੇ ਰਸ-ਭਿੰਨੇ ਹੁਕਮਾਂ ਤੋਂ ਸੇਧ ਲੈ ਕੇ ਆਖਦੇ ਹਨ:-

ਹਮ ਜਾਨਿਆ ਕਛੂ ਨ ਜਾਨਹ ਆਗੈ,
ਜਿਉ ਹਰਿ ਰਾਖੈ ਤਿਉ ਠਾਢੇ ॥
ਹਮ ਭੂਲ ਚੂਕ ਗੁਰ ਕਿਰਪਾ ਧਾਰਹੁ,
ਜਨ ਨਾਨਕ ਕੁਤਰੇ ਕਾਢੇ ॥ [ਪੰਨਾ ੧੭੧

'ਬਚਿਤ੍ਰ ਨਾਟਕ' ਸਟੀਕ ਕ੍ਰਿਤ ਸ੍ਰ. ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਵਿੱਚ ਵਾਧੂ ਦੇ ਉਟੰਕਣਾਂ ਤੇ ਭਰਮ-ਭੁਲੇਖਿਆਂ ਤੋਂ ਸਿਵਾ ਹੋਰ ਕੁਝ ਵੀ ਨਹੀਂ। ਦਾਸਰੇ ਨੇ ਤਾਂ ਅਫ਼ਗਾਨਾ ਜੀ ਨੂੰ ਪਟਿਆਲੇ ਆਉਣ ਲਈ ਸਨਿਮਰ ਬੇਨਤੀ ਕੀਤੀ ਸੀ ਪਰ ਆਪ ਜੀ ਨੇ ਇਥੇ ਆਉਣ ਦਾ ਹੁੰਗਾਰਾ ਹੀ ਨਾ ਭਰਿਆ, ਸਭ ਰਬੀ ਹੁਕਮ ਦੀ ਖੇਡ ਹੈ। ਜੇ ਜੀਉਂਦੇ ਜੀਅ ਕਿਤੇ ਮੇਲ ਹੋਇਆ ਤਾਂ ਆਪ ਜੀ ਨਾਲ ਇਸ ਵਿਸ਼ੇ ਤੇ ਵੀਚਾਰ ਕੀਤੇ ਜਾਣਗੇ।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

ਹਰਿਬੰਸ ਸਿੰਘ
01-10-2002

ਗੁਰਮਤਿ ਨਿਰਣੈ ਭਵਨ
ਪਟਿਆਲਾ।

# ਇਕ ਜੋਦੜੀ

ਹੋਇ ਇਕਤ੍ਰ ਮਿਲਹੁ ਮੇਰੇ ਭਾਈ, ਦੁਬਿਧਾ ਦੂਰਿ ਕਰਹੁ ਲਿਵਲਾਇ॥
ਹਰਿ ਨਾਮੈ ਕੇ ਹੋਵਹੁ ਜੋੜੀ, ਗੁਰਮੁਖਿ ਬੈਸਹੁ ਸਫਾ ਵਿਛਾਇ ॥
[ਪੰਨਾ ੧੧੮੫

ਗੁਰ-ਗਦੀ ਤੇ ਸਥਾਪਤ ਹੋਣ ਕਾਰਨ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ ਪਹਿਲਾ ਸਥਾਨ ਅਤੇ ਦੂਜਾ ਦਰਜਾ 'ਸ੍ਰੀ ਦਸਮ ਗ੍ਰੰਥ ਜੀ' ਨੂੰ ਪ੍ਰਾਪਤ ਹੈ। 'ਸ੍ਰੀ ਦਸਮ ਗ੍ਰੰਥ' ਜਿਥੇ 'ਏਕ ਹੈ॥ ਅਨੇਕ ਹੈ॥ ਫਿਰ ਏਕ ਹੈ॥' ਵਾਲੀ ਮੂਲ-ਭਾਵਨਾ ਨਾਲ ਭਰਪੂਰ ਹੈ, ਉਥੇ 'ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥' ਭਾਵ ਸੰਤ-ਸਿਪਾਹੀ ਵਾਲੀ ਬੀਰ-ਰਸੀ ਗਿਆਨ ਨਾਲ ਵੀ ਨੂਰੋ ਨੂਰ ਹੈ। ਜਿਹੜੇ ਜਗਿਆਸੂ 'ਸ੍ਰੀ ਦਸਮ ਗ੍ਰੰਥ' ਨੂੰ 'ਬਿਪ੍ਰਨ ਕੀ ਰੀਤਿ' ਦਸ ਕੇ ਨਿੰਦਾ ਕਰਦੇ ਹਨ, ਓਹ ਗੁਰਮਤਿ ਤੋਂ ਅਨਜਾਣ ਹਨ, ਇਨਾਂ ਦੀ ਮਤਿ ਫਿਰੀ ਹੋਈ ਹੈ। ੧ਓ ਵਾਹਿਗੁਰੂ ਜੀ ਕੀ ਫਤਿਹ, ਜਾਪੁ ਸਾਹਿਬ, ਤ੍ਵਪ੍ਰਸਾਦਿ ਸਵੱਯੇ, ਕਬਿਯੋ ਬਾਚ ਬੇਨਤੀ ॥ਚੌਪਈ॥ (ਅੰਮ੍ਰਿਤ ਬਾਣੀਆਂ) ਅਤੇ ਅਰਦਾਸਿ ਜੋ ਗੁਰਸਿਖਾਂ ਦੇ ਨਿਤਨੇਮ ਦਾ ਅਨਿਖੜ ਅੰਗ ਹਨ, ਓਹ ਇਸੇ ਗ੍ਰੰਥ ਵਿੱਚ ਹੀ ਦਰਜ ਹਨ। ਇਸ ਲਈ, ਇਸ ਗ੍ਰੰਥ ਨੂੰ ਨਕਾਰਨਾ ਗੁਰੂ ਤੋਂ ਵੇਮੁਖ ਹੋਣਾ ਹੈ। ਫਿਰ ਦੋਹਾਂ ਗ੍ਰੰਥਾਂ ਦੀਆਂ ਬਾਣੀਆਂ ਦਾ ਨਿਤ ਪਾਠ ਕਰਨ ਦਾ ਸੰਕੇਤ ਵੀ ਉਪਲਬਧ ਹੈ:

ਦੁਹੂ ਗ੍ਰੰਥ ਮੈ ਬਾਣੀ ਜੋਈ ॥
ਚੁਨ ਚੁਨ ਪਾਠ ਕਰੇ ਨਿਤ ਸੋਈ ॥ [ਰਹਿਤਨਾਮਾ ਭਾ. ਦੇਸਾ ਸਿੰਘ

ਕੇਵਲ ਸਿੱਖ ਮਿਸ਼ਨਰੀ ਵੀਰਾਂ ਜਾਂ ਕਾਲਾ ਅਫਗਾਨਾ ਜੀ ਦੇ ਆਖਣ ਨਾਲ ਕੁਝ ਨਹੀਂ ਬਣਨਾ ਕਿਉਂਕਿ ਇਹ ਪੰਥਕ ਮਾਮਲਾ ਹੈ। ਇਸ ਵਿਰੋਧੀ ਧੜੇ ਨੂੰ ਛੱਡ ਕੇ ਸਾਰੇ ਪੰਥ ਵਿਚ ਏਕਤਾ ਹੈ। ਵੇਖੋ ਗੁਰਬਿਲਾਸ ਪਾਤਿਸ਼ਾਹੀ ੧੦ ਅਤੇ ਹੋਰ ਇਤਿਹਾਸਕ ਗ੍ਰੰਥਾਂ ਵਿੱਚ ਦਸਮੇਸ਼ ਬਾਣੀ ਦੇ ਅਨੇਕਾਂ ਪ੍ਰਮਾਣ ਸਦੀਆਂ ਤੋਂ ਦਰਜ ਹਨ। ਓਇ ਦ੍ਵੈਤ-ਵਾਦੀ ਵੀਰੋ ! ਹਿੰਦੂਆਂ, ਮੁਸਲਮਾਨਾਂ, ਈਸਾਈਆਂ ਆਦਿ ਧਰਮਾਂ ਦੇ ਅਨੁਆਈਆਂ ਵਲ ਵੇਖੋ, ਕੀ ਕਦੇ ਓਹ ਵੀ ਤੁਹਾਡੇ ਵਾਂਗੂ ਆਪਣੇ ਧਰਮ ਗ੍ਰੰਥਾਂ ਦਾ ਨਿਰਾਦਰ ਕਰਦੇ ਹਨ? ਗਿ. ਭਾਗ ਸਿੰਘ ਜੀ ਨਾਲ ਜੋ ਵਾਪਰੀ ਹੈ, ਉਸ ਤੋਂ ਹੀ ਸਬਕ ਸਿਖ ਲਵੋ, ਕਿੜਾ ਕਢਣੀਆਂ ਛੱਡ ਦਿਓ, ਕੌਮ ਨੂੰ ਖੋਰਾ ਨਾ ਲਾਓ। ਜਿਨ੍ਹਾਂ ਵਿਅਕਤੀਆਂ ਨੇ ਪੰਥਕ ਰਹੁਰੀਤਾਂ ਦਾ ਵਿਰੋਧ ਕੀਤਾ, ਉਨ੍ਹਾਂ ਕੀ ਖਟਿਆ? ਪੰਥ ਚੋਂ ਛੇਕੇ ਗਏ। ਸੋ, ਖ਼ਾਲਸਾ ਜੀ ! ਗੁਰੂ ਗੋਦ ਵਿਚ ਬੈਠ ਕੇ ਸਬਦ-ਸੁਰਤਿ ਦਾ ਪਰਚਾ ਪਾ ਕੇ ਆਪਣਾ ਜੀਵਨ ਸਫ਼ਲ ਕਰਨ ਲਈ ਉਦਮਸ਼ੀਲ ਹੋਵੋ ਜੀ।

ਗੁਰੂ ਪੰਥ ਦਾ ਦਾਸਰਾ
(ਹਰਿਬੰਸ ਸਿੰਘ)

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ (ਉਚਾਰਨ ਸੇਧਾਂ ਅਤੇ ਬਿਸਰਾਮਾਂ ਸਹਿਤ ਤੁਲਨਾਤਮਿਕ ਅਧਿਐਨ) 14 ਭਾਗਾਂ ਵਿੱਚ ਸੰਪੂਰਨ**

1) ਜਪੁ ਨਿਰਣੈ (ਸਟੀਕ)
2) ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਨਿਰਣੈ (ਸਟੀਕ)
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਅਰਦਾਸਿ ਪਰੰਪਰਾ ਤੇ ਸ਼ਕਤੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
14) ਜੈਤਸਰੀ ਕੀ ਵਾਰ ਨਿਰਣੈ (ਸਟੀਕ)
15) ਨਿਰਬਾਣ ਕੀਰਤਨੁ
16) ਆਸਾ ਕੀ ਵਾਰ ਨਿਰਣੈ (ਸਟੀਕ)
17) ਸਮਰਥ ਗੁਰੂ
18) ਵੈਰਾਗ ਲਹਿਰਾਂ ਤੇ ਸਫਲ ਜੀਵਨ
19) ਨਾਮ ਦਰਸ਼ਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ
25) ਸਤੈ ਡੂਮਿ ਆਖੀ (ਸਟੀਕ)
26) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
27) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
28) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
29) ਅੰਮ੍ਰਿਤ ਫਿਲਾਸਫੀ
30) ਸ੍ਰੀ ਦਸਮ ਗ੍ਰੰਥ ਦਰਪਣ
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਜੀਵਨ ਕੀ ਹੈ?

**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ। ਫੋਨ : 307897